**ਪਿਆਰਾ ਸਿੰਘ ਪਦਮ ਰਚਨਾਵਲੀ :**

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਸਾਡੇ ਗੁਰਦੇਵ, ਸੰਖੇਪ ਸਿਖ ਇਤਿਹਾਸ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਪੰਜਾਬੀ ਮਹਾਰਾਜਾ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਪ੍ਰਾਚੀਨ ਪੰਜਾਬੀ ਗੱਦ, ਨਾਨਕੁ ਸਾਇਰੁ ਏਵ ਕਹਤੁ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਮਹਾਂ ਕਵੀ ਸੰਤੋਖ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਵਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਹਾਸ਼ਮ ਰਚਨਾਵਲੀ, ਹੁਸੈਨ ਰਚਨਾਵਲੀ, ਸਾਈਂ ਬੁੱਲ੍ਹੇ ਸ਼ਾਹ, ਪ੍ਰਸਿੱਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਬਾਬਾ ਸਾਧੂ ਜਨ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਦਰਸ਼ਨ ਭਗਤ, ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ, ਬਚਨ ਸਾਈਂ ਲੋਕਾਂ ਦੇ, ਮਾਲੀ, ਪੰਛੀ, ਆਜ਼ਾਦੀ, ਗੁਰੂ ਕੀਆਂ ਸਾਖੀਆਂ, ਰਹਿਤਨਾਮੇ, ਜ਼ਫ਼ਰਨਾਮਾ, ਪੰਜਾਬ ਰਉਸ਼ਨ, ਸਾਧੂ ਈਸ਼ਰਦਾਸ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਗੁਰੂ ਘਰ, ਪੰਥ ਤੇ ਪੰਥ ਦਾ ਵਾਲੀ, ਬਾਬਾ ਵਜੀਦ, ਕਲਾਮ ਭਾਈ ਨੰਦ ਲਾਲ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਹੀਰ ਵਾਰਸ ਸ਼ਾਹ, ਮਿਰਜ਼ੇ ਦੀਆਂ ਸੱਦਾਂ, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਸ਼ਬਦਾਂਜਲੀ, ਗੁਰੂ ਦਰ।*

GURU-SAR

[Essays on Sikh Theology, Beliefs and Practices]

*by*

PIARA SINGH PADAM

*Edited by*

DR. HARINDER KAUR

KALAM MANDIR, LOWER MALL, PATIALA



ISBN 81-7205-511-0

ਪਹਿਲੀ ਵਾਰ ਫ਼ਰਵਰੀ 2014



**ਮੁੱਲ : 250-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

ਸਤਿਕਾਰਯੋਗ ਬਾਬਾ ਗੁਰਨਾਮ ਸਿੰਘ ਜੀ
ਨੂੰ
ਜਿਨ੍ਹਾਂ ਨੇ ਪਦਮ ਸਾਹਿਬ ਨੂੰ ਗੁਰੂ-ਘਰ
ਨਾਲ ਜੁੜੇ ਰਹਿਣ ਲਈ ਪ੍ਰੇਰਿਆ!

# ਤਤਕਰਾ

*ਦੋ ਸ਼ਬਦ* 9
- ਧਰਮਾਂ ਦਾ ਪ੍ਰੇਮ-ਸੰਦੇਸ਼ਾ 11
- ਨਵੇਂ ਸਮਾਜ ਦੇ ਨਿਰਮਾਤਾ ਗੁਰੂ ਅਮਰਦਾਸ 17
- ਗੁਰੂ ਤੇਗ਼ ਬਹਾਦਰ ਅਤੇ ਮਨੁੱਖੀ ਆਜ਼ਾਦੀ 24
- ਸਿਦਕੀ ਸਿਖ ਭਾਈ ਨਾਨੂ ਸਿੰਘ 30
- ਮੁਕਤਸਰ ਨੂੰ ਪ੍ਰਣਾਮ 34
- ਬੇਣੀ ਭਗਤ 37
- ਰਵਿਦਾਸ-ਸ਼ਾਸਤਰ 41
- ਗੁਰੂ ਕਲਗ਼ੀਧਰ ਜੀ ਰਿਵਾਲਸਰ ਕੰਢੇ 48
- ਵਿਦਿਆ ਸਾਗਰ ਗ੍ਰੰਥ 56
- ਬਾਰਹਮਾਹਾ ਤੁਖਾਰੀ 60
- ਮੋਢੀ ਸੁਤੰਤਰਤਾ ਸੰਗਰਾਮੀ ਮਹਾਰਾਜਾ ਦਲੀਪ ਸਿੰਘ ਦੀ ਸੌ-ਸਾਲਾ ਬਰਸੀ 69
- ਸਿੱਖਾਂ ਦੀ ਦਲੇਰੀ ਤੇ ਸੂਰਮਗਤੀ ਦਾ ਪ੍ਰਤੀਕ ਸਾਕਾ ਸਾਰਾਗੜ੍ਹੀ 72
- ਅਕਾਲੀ ਫੂਲਾ ਸਿੰਘ 77
- ਇਕ ਹੁਕਮਨਾਮਾ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਤਸਦੀਕਨਾਮਾ 83
- ਮਸਤੂਆਣੇ ਵਾਲੇ ਸੰਤ ਮਹਾਰਾਜ 92
- ਇਕ ਕਸ਼ਮੀਰੀ ਵਿਦਵਾਨ ਮਹਾਂਪੁਰਖ ਅਕਾਲੀ ਕੌਰ ਸਿੰਘ ਜੀ 99
- ਸ਼ਿਰੋਮਣੀ ਵਿਦਵਾਨ ਗਿ: ਅਰਜਨ ਸਿੰਘ ਜੀ 101
- ਗਿਆਨੀ ਗਿਆਨ ਸਿੰਘ ਜੀ ਦੀ ਕਹਾਣੀ ਉਨ੍ਹਾਂ ਦੀ ਆਪਣੀ ਜ਼ਬਾਨੀ 107
- ਗਿ: ਰਣਧੀਰ ਸਿੰਘ—ਇਤਿਹਾਸ ਖੋਜੀ 115
- ਖੋਜ ਦੇ ਮਹਾਂਰਥੀ ਸ: ਸ਼ਮਸ਼ੇਰ ਸਿੰਘ 'ਅਸ਼ੋਕ' 119
- ਸੰਤ ਬਾਬਾ ਸੇਵਾ ਸਿੰਘ ਜੀ 125
- ਸੰਤ ਪੰਡਿਤ ਨਿਸਚਲ ਸਿੰਘ ਜੀ 130
- ਸੁਤੰਤਰਤਾ ਸੰਗਰਾਮੀਆਂ ਦਾ ਇਤਿਹਾਸਕਾਰ 134

- ਪੰਜਾਬ ਦੀ ਸੁਤੰਤਰਤਾ-ਸੰਗ੍ਰਾਮ ਦੀ ਸਾਖੀ 138
- ਗਿਆਨੀ ਗਰਜਾ ਸਿੰਘ—ਇਕ ਸੰਗਰਾਮੀਆ ਖੋਜੀ 146
- ਟਕਸਾਲੀ ਵਿਦਵਾਨ—ਡਾ: ਪਿਆਰ ਸਿੰਘ 149
- 'ਸੌ ਸਾਖੀ' ਦਾ ਕਰਤਾ ਤੇ ਰਚਨਾ-ਕਾਲ 152
- ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ 159
- ਪ੍ਰਭੂ-ਪ੍ਰਾਪਤੀ ਕਿਵੇਂ ਹੋਵੇ ? 166
- ਹੁਕਮ ਰਜਾਈ ਚਲਣਾ 169
- ਰਾਜ ਲੀਲਾ ਤੇਰੈ ਨਾਮੁ ਬਨਾਈ 172
- ਮਨ ਤੂੰ ਜੋਤਿ ਸਰੂਪੁ ਹੈ 175
- ਭਾਈ ਗੁਰਦਾਸ ਜੀ ਦੀ ਪਹਿਲੀ ਵਾਰ 179
- ਗੁਰਬਾਣੀ ਦੇ ਚਾਨਣ ਵਿਚ ਸੁੱਖ ਦੁੱਖ 183
- ਸੱਚੀ ਪ੍ਰੀਤ 186
- ਹਰਿ ਜਨੁ ਰਾਮ ਨਾਮ ਗੁਨ ਗਾਵੈ 190
- ਹਰਿ ਸਾਚਾ ਸਿਮਰਹੁ ਭਾਈ! 194
- ਸਚੁ ਸਭਨਾ ਹੋਇ ਦਾਰੂ 199
- ਗੁਰਬਾਣੀ ਦੇ ਚਾਨਣ ਵਿਚ ਤ੍ਰਿਸ਼ਨਾ 203
- ਸਭ ਜੋਤਿ ਤੇਰੀ ਜਗ ਜੀਵਨਾ 208
- ਨਿਰਵੈਰਤਾ ਦਾ ਸੰਕਲਪ 212
- ਵਾਰਕਾਰ ਗੁਰੂ ਰਾਮਦਾਸ 216
- ਗੁਰੂ ਹਰਿਕ੍ਰਿਸ਼ਨ ਧਿਆਈਐ 220
- ਵਡ ਜੋਧਾ ਬਹੁ ਪਰਉਪਕਾਰੀ 224
- ਸ਼ੇਰ ਦੇ ਬੱਚੇ 228
- ਗੁਰੂ ਕਾ ਮਾਲਵਾ 232
- ਚਾਲੀ ਮੁਕਤੇ 236
- ਖੰਡੇ ਕੀ ਵੇਲਾ 257
- ਦੋ ਨਸੀਹਤਨਾਮੇ 266
- ਮੱਧਕਾਲੀਨ ਸਾਹਿੱਤ ਤੇ ਬੋਲ-ਚਾਲ ਦਾ ਸਭਿਆਚਾਰ 273
- ਭਾਈ ਜੈਤਾ 277
- ਦੇਹਵਾਦ ਤੇ ਅਧਿਆਤਮਵਾਦ 281
- ਧੌਲੁ ਧਰਮੁ ਦਇਆ ਕਾ ਪੂਤੁ 293
- ਭਗਤ ਨਾਮਦੇਵ ਦੀ ਵਡਿਆਈ 302

# ਦੋ ਸ਼ਬਦ

ਪ੍ਰੋ: ਪਿਆਰਾ ਸਿੰਘ ਪਦਮ (28 ਦਸੰਬਰ 1921–1 ਮਈ 2001) ਨੇ ਆਪਣੇ ਜੀਵਨ-ਕਾਲ ਦੌਰਾਨ ਪੰਜਾਬੀ ਸਾਹਿੱਤ ਤੇ ਪੰਜਾਬੀ ਭਾਸ਼ਾ ਦੇ ਖੇਤਰ ਵਿਚ ਕਾਫ਼ੀ ਯੋਗਦਾਨ ਪਾਇਆ ਹੈ। ਭਾਵੇਂ ਮੱਧਕਾਲ ਦੀਆਂ ਕਈ ਕਾਵਿ-ਧਾਰਾਵਾਂ ਬਾਰੇ ਉਨ੍ਹਾਂ ਨੇ ਕੰਮ ਕੀਤਾ, ਪਰ ਵਧੇਰੇ ਧਿਆਨ ਗੁਰਮਤਿ ਸਾਹਿੱਤ, ਗੁਰੂ-ਇਤਿਹਾਸ ਤੇ ਗੁਰੂ ਅਕੀਦਿਆਂ ਵੱਲ ਹੀ ਲੱਗਿਆ ਰਿਹਾ। ਉਹ ਆਖ਼ਰੀ ਸਵਾਸ ਤਕ ਆਪਣੀ ਕਲਮ ਚਲਾਉਂਦੇ ਰਹੇ। ਗੁਰੂ-ਘਰ ਉਨ੍ਹਾਂ ਦੇ ਸਿਧਾਂਤਕ ਲੇਖਾਂ ਦਾ ਸੰਗ੍ਰਹਿ ਹੈ। ਇਸੇ ਲੜੀ ਨਾਲ ਸੰਬੰਧਿਤ ਕੁਝ ਲੇਖ 'ਗੁਰੂ-ਘਰ' ਨਾਂ ਹੇਠ ਇਕੱਠੇ ਕੀਤੇ ਗਏ। ਕਾਗ਼ਜ਼ ਪੱਤਰ ਫਰੋਲਦਿਆਂ ਕੁਝ ਹੋਰ ਲੇਖ ਵੀ ਹੱਥ ਆਏ ਤਾਂ ਉਨ੍ਹਾਂ ਨੂੰ ਸਾਂਭਣਾ ਯੋਗ ਸਮਝਦੇ ਹੋਏ, 'ਗੁਰੂ-ਸਰ' ਨਾਂ ਹੇਠ ਸੰਪਾਦਨ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ।

ਗੁਰੂ-ਘਰ ਦੀ ਵਡਿਆਈ ਵੱਡੀ ਹੈ, ਗੁਰੂ-ਦਰ ਤਕ ਵੀ ਕੋਈ ਪਹੁੰਚ ਨਹੀਂ ਸਕਦਾ। 'ਗੁਰੂ-ਸਰ' ਵੀ ਅਥਾਹ ਡੂੰਘਾਈ ਤੇ ਅਸੀਮਤਾ ਦਾ ਪ੍ਰਤੀਕ ਹੈ। 'ਗੁਰੂ-ਸਰ' ਤੋਂ ਭਾਵ ਉਸ ਤਾਲ ਜਾਂ ਸਰੋਵਰ ਤੋਂ ਹੈ ਜੋ ਸਵੱਛਤਾ ਤੇ ਪਵਿੱਤਰਤਾ ਦਾ ਸੁਨੇਹਾ ਦਿੰਦਾ ਹੈ, ਜਿਸ ਦਾ ਸੰਬੰਧ ਗੁਰੂ ਨਾਲ ਹੈ, ਗੁਰੂ ਜੋ ਧਰਮ ਹੈ, ਈਮਾਨ ਹੈ, ਸੋਚ ਹੈ, ਨਾਮ ਹੈ। 'ਗੁਰੂ-ਸਰ' ਦਾ ਇਕ ਹੋਰ ਅਰਥ ਸਾਧੂ ਸਮਾਜ ਤੋਂ ਵੀ ਲਿਆ ਜਾਂਦਾ ਹੈ। ਗੁਰੂ-ਇਤਿਹਾਸ ਵਿਚ 'ਗੁਰੂ-ਸਰ' ਦੀ ਬਹੁਤ ਅਹਿਮੀਅਤ ਹੈ, ਗੁਰੂ ਦੇ ਹੱਥੀਂ ਕਾਇਮ ਕੀਤੇ ਤਾਲ ਜਾਂ ਸਰ—ਅੰਮ੍ਰਿਤਸਰ, ਸੰਤੋਖਸਰ, ਕੌਲਸਰ, ਬਿਬੇਕਸਰ, ਰਾਮਸਰ ਸਭ ਸਤਿਕਾਰਯੋਗ ਸਥਾਨ ਹਨ—ਇਥੇ ਇਸ ਸੰਗ੍ਰਹਿ ਵਿਚ ਗੁਰੂ-ਇਤਿਹਾਸ ਤੇ ਗੁਰਮਤਿ ਨਾਲ ਸੰਬੰਧਿਤ ਕੁਝ ਛੋਟੇ ਵੱਡੇ ਲੇਖ ਸ਼ਾਮਲ ਕੀਤੇ ਗਏ ਹਨ। ਕੁਝ ਲੇਖ ਉਨ੍ਹਾਂ ਸ਼ਖ਼ਸੀਅਤਾਂ ਜਾਂ ਵਿਅਕਤੀਆਂ ਬਾਰੇ ਹਨ, ਜਿਨ੍ਹਾਂ ਗੁਰੂ-ਇਤਿਹਾਸ ਤੇ ਗੁਰਮਤਿ ਸਾਹਿੱਤ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਗੁਰਬਾਣੀ ਦੀਆਂ ਪੰਕਤੀਆਂ ਨਾਲ ਸੰਬੰਧਿਤ ਕੁਝ 'ਰੇਡੀਓ ਟਾਕ' ਵੀ ਸ਼ਾਮਲ ਕੀਤੀਆਂ ਗਈਆਂ ਹਨ।

ਪਦਮ ਸਾਹਿਬ ਸਾਰੀ ਉਮਰ ਗੁਰੂ-ਘਰ ਨਾਲ ਜੁੜੇ ਰਹੇ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਦੀ ਪੜ੍ਹਾਈ ਤੇ ਫਿਰ ਅਧਿਆਪਨ ਕਾਰਜ ਦੌਰਾਨ ਅਤੇ ਫਿਰ ਭਾਸ਼ਾ ਵਿਭਾਗ ਤੇ ਪੰਜਾਬੀ ਯੂਨੀਵਰਸਿਟੀ ਦੀ ਨੌਕਰੀ ਸਮੇਂ ਇਹੋ ਜਿਹਾ ਆਲਾ-ਦੁਆਲਾ ਮਿਲਿਆ, ਗੁਰਮਤਿ ਦੇ ਰੰਗ ਨੇ ਹਮੇਸ਼ਾ ਵੱਖਰੀ ਪਛਾਣ ਬਣਾਈ ਰੱਖੀ। 'ਗੁਰੂ-ਸਰ' ਵਿਚ ਜਿੰਨੀ ਡੂੰਘੀ ਟੁੱਭੀ ਲਾਈ ਜਾਏ, ਓਨੀ ਹੀ ਥੋੜ੍ਹੀ ਹੈ। ਮਨ

ਬੁੱਧੀ ਦੀ ਸਵੱਛਤਾ ਲਈ ਵਿਚਾਰਾਂ ਦੀ ਡੂੰਘਾਈ ਜ਼ਰੂਰੀ ਹੈ। ਪਦਮ ਸਾਹਿਬ ਦਾ ਕਹਿਣ ਦਾ ਅੰਦਾਜ਼ਾ ਵੱਖਰਾ ਹੈ, ਉਹ ਸਹਿਜ ਸੁਭਾਅ ਹੀ ਆਪਣਾ ਸੁਨੇਹਾ ਦੇ ਜਾਂਦੇ ਹਨ।

ਮੈਂ, ਵੀਰ ਗੁਰਸਾਗਰ ਸਿੰਘ ਜੀ ਦੀ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਕਾਰਜ ਨੂੰ ਆਪਣੇ ਹੱਥਾਂ ਵਿਚ ਲਿਆ ਤੇ ਹਮੇਸ਼ਾ ਇਸ ਕਾਰਜ ਨੂੰ ਸਿਰੇ ਚਾੜ੍ਹਨ ਲਈ ਮੈਨੂੰ ਉਤਸ਼ਾਹਿਤ ਕਰਦੇ ਰਹੇ।

**—ਹਰਿੰਦਰ ਕੌਰ**

ਕਲਮ ਮੰਦਿਰ,
ਲੋਇਰ ਮਾਲ ਰੋਡ, ਪਟਿਆਲਾ।

# ਧਰਮਾਂ ਦਾ ਪ੍ਰੇਮ-ਸੰਦੇਸ਼ਾ

ਹਜ਼ਾਰਾਂ ਵਰ੍ਹਿਆਂ ਤੋਂ ਧਰਮ ਮਨੁੱਖ ਨੂੰ ਕੀ ਕੁਝ ਸਿਖਾਉਂਦਾ ਆਇਆ ਹੈ, ਜੇ ਇਸ ਦਾ ਸਰਵੇਖਣ ਕੀਤਾ ਜਾਵੇ ਤਾਂ ਪਤਾ ਲੱਗੇਗਾ ਕਿ ਧਰਮ ਨੇ ਸਦਾ ਇਨਸਾਨ ਨੂੰ ਸਭਿਆਚਾਰ ਦਾ ਸਬਕ ਪੜ੍ਹਾਇਆ ਹੈ। ਉਸ ਦੀ ਨਵੀਂ-ਪੁਰਾਣੀ ਸਿੱਖਿਆ ਦੇ ਮੋਟੇ ਅਸੂਲ ਹਨ—ਕਿਸੇ ਦਾ ਮਾਲ ਨਾ ਹਥਿਆਇਆ ਜਾਏ, ਕਿਸੇ ਦਾ ਰੂਪ ਨਾ ਚੁਰਾਇਆ ਜਾਏ ਅਤੇ ਕਿਸੇ ਦੀ ਜਿੰਦ-ਜਾਨ ਨੂੰ ਨਾ ਗੁਆਇਆ ਜਾਏ। ਇਹ ਵੀ ਤਾਕੀਦ ਕੀਤੀ ਗਈ ਹੈ ਕਿ ਮਨੁੱਖ ਆਪਣੇ ਸਾਥੀ ਨੂੰ ਸੱਚੋ-ਸੱਚ ਗੱਲ ਦੱਸੇ, ਕੂੜ ਨਾ ਮਾਰੇ। ਇਹ ਸਭ ਕੁਝ ਆਦਮੀ ਤਾਂ ਹੀ ਕਰ ਸਕਦਾ ਹੈ, ਜੇਕਰ ਉਹ ਹੋਸ਼-ਹਵਾਸ ਵਿਚ ਹੋਵੇ ਤੇ ਸਰੀਰਿਕ ਤੌਰ 'ਤੇ ਵੀ ਠੀਕ-ਠਾਕ ਰਹੇ। ਇਸੇ ਕਰਕੇ ਧਰਮ ਨੇ ਨਸ਼ਿਆਂ ਤੋਂ ਵੀ ਵਰਜਿਆ ਹੈ, ਕਿਉਂਕਿ ਨਸ਼ੇ ਕਰਨ ਨਾਲ ਮਤਿ ਟਿਕਾਣੇ ਨਹੀਂ ਰਹਿੰਦੀ ਤੇ ਮਨੁੱਖ ਆਪਣੇ ਇਨਸਾਨੀ ਫ਼ਰਜ਼ ਨਿਭਾਉਣੋਂ ਅਸਮਰੱਥ ਹੋ ਜਾਂਦਾ ਹੈ। ਇਹ ਪੰਜ ਗੱਲਾਂ ਸਮੂਹ (ਮਾਨਵ) ਧਰਮਾਂ ਦੀ ਮੁੱਢਲੀ ਸਿੱਖਿਆ ਦਾ ਮੁੱਖ ਅੰਗ ਰਹੀਆਂ ਹਨ :



1. ਚੋਰੀ ਨਹੀਂ ਕਰਨਾ; 2. ਜਾਰੀ (ਵਿਭਚਾਰ) ਨਹੀਂ ਕਰਨਾ; 3. ਖ਼ੂਨ ਨਹੀਂ ਕਰਨਾ; 4. ਝੂਠ ਨਹੀਂ ਬੋਲਣਾ; 5. ਨਸ਼ਾ ਨਹੀਂ ਵਰਤਣਾ।

ਅਜਿਹੀ ਸੱਚੀ-ਸੁੱਚੀ ਸਿੱਖਿਆ ਦੇ ਬਾਵਜੂਦ ਅੱਜ ਧਰਮ ਨੂੰ ਹਰ ਪਾਸਿਓਂ ਬੱਦੂ ਕੀਤਾ ਜਾ ਰਿਹਾ ਹੈ। ਕੋਈ ਇਸ ਨੂੰ ਅਫ਼ੀਮ ਦੱਸਦਾ ਹੈ, ਕੋਈ ਸਾਰੇ ਝਗੜਿਆਂ ਦੀ ਜੜ੍ਹ। ਅਸਲੀਅਤ ਇਹ ਹੈ ਕਿ ਸਿਆਸੀ ਗ਼ਰਜ਼ਾਂ ਵਾਲੇ ਲੋਕ ਧਰਮ ਦਾ ਨਾਂ ਵਰਤ ਕੇ ਆਪਣਾ ਉੱਲੂ ਸਿੱਧਾ ਕਰਦੇ ਆਏ ਹਨ ਤੇ ਧਰਮ ਦੇ ਨਾਂ ਉੱਤੇ ਅਧਰਮ ਕਮਾਉਂਦੇ ਰਹੇ ਹਨ। ਇਹ ਗੱਲ ਬਿਲਕੁਲ ਇਵੇਂ ਹੀ ਹੈ, ਜਿਵੇਂ ਕਿ ਕੋਈ ਅੱਜ-ਕੱਲ੍ਹ ਸਾਇੰਸ ਨੂੰ ਦੋਸ਼ੀ ਠਹਿਰਾਵੇ ਕਿ ਉਸ ਨੇ ਤਬਾਹੀ ਲਈ ਕਿੰਨਾ ਸਾਮਾਨ ਪੈਦਾ ਕਰ ਦਿੱਤਾ ਹੈ। ਦਰਅਸਲ ਇਸ ਤਬਾਹਕਾਰੀ ਸਾਮਾਨ ਲਈ ਸਾਇੰਸ ਜਾਂ ਸਾਇੰਸਦਾਨ ਜ਼ਿੰਮੇਵਾਰ ਨਹੀਂ, ਸਗੋਂ ਇਸ ਮਾਰੂ ਦਸ਼ਾ ਲਈ ਸਿਆਸਤਦਾਨ ਜ਼ਿੰਮੇਵਾਰ ਹਨ। ਸਾਇੰਸ ਨੇ ਸ਼ਕਤੀ ਦੇ ਭੇਤ ਲੱਭੇ ਹਨ ਤੇ ਮਨੁੱਖੀ ਸਮਾਜ ਦਾ ਫ਼ਰਜ਼ ਹੈ ਕਿ ਉਹ ਸਰਬੱਤ ਦੇ ਭਲੇ ਲਈ ਇਨ੍ਹਾਂ ਦੀ ਵਰਤੋਂ ਕਰੇ, ਪਰ ਉਹ ਤਾਂ ਸਵਾਰਥ ਕਾਰਨ ਇਸ ਦੀ ਗ਼ਲਤ ਵਰਤੋਂ ਕਰ ਰਿਹਾ ਹੈ। ਇਸੇ ਤਰ੍ਹਾਂ ਧਰਮ ਦੀ ਸਿੱਖਿਆ-ਨਸੀਹਤ ਤਾਂ ਪ੍ਰੇਮ ਪਿਆਰ ਦੀ ਹੈ ਤੇ ਪ੍ਰਾਣੀ-ਮਾਤਰ ਦੇ ਸਤਿਕਾਰ ਦੀ ਹੈ, ਪਰ ਰਾਜਨੀਤਕ ਸ਼ੈਤਾਨ ਇਸ ਦੇ ਗ਼ਲਤ ਅਰਥ ਕਰ ਕੇ ਲੋਕਾਂ ਨੂੰ ਆਪਸ ਵਿਚ ਲੜਾ ਦਿੰਦੇ ਹਨ। ਸੋ, ਲੋੜ ਹੈ ਧਰਮ ਦੀ ਸਹੀ ਭਾਵਨਾ ਨੂੰ ਪਛਾਣਿਆ ਜਾਵੇ।

ਮਨੁੱਖੀ ਏਕਤਾ ਜਾਂ ਕੌਮੀ ਏਕਤਾ ਦੀ ਬੁਨਿਆਦ ਪੱਕੀ ਕਰਨ ਲਈ ਧਰਮਾਂ ਦੀ ਸਾਂਝੀ ਸਿੱਖਿਆ ਤੇ ਸਦਭਾਵਨਾ ਸਦੀਵੀ ਕੰਮ ਆਉਣ ਵਾਲੀ ਹੈ। ਲੋੜ ਹੈ ਕਿ ਇਸ ਵੱਲ ਪੂਰਾ ਧਿਆਨ ਦਿੱਤਾ ਜਾਵੇ ਤੇ ਇਸ ਦੀ ਸਹੀ ਵਰਤੋਂ ਕੀਤੀ ਜਾਵੇ। ਆਖ਼ਰ ਇਸ ਸਾਰੀ ਸਿੱਖਿਆ ਦਾ ਸਾਰ ਕੀ ਹੈ ? ਇਸ ਵੱਲ ਅਸੀਂ ਜ਼ਰਾ ਪੰਛੀ-ਝਾਤ ਪਾਉਣੀ ਹੈ। ਸਾਰੇ ਧਰਮ ਇਹੋ ਸਿੱਖਿਆ ਦਿੰਦੇ ਆਏ ਹਨ ਕਿ ਸਭ ਨੂੰ ਸਾਜਣ ਵਾਲਾ ਇੱਕੋ ਪਰਮੇਸ਼ਰ ਹੈ ਤੇ ਸਾਰੇ ਇਨਸਾਨ ਉਸ ਨੂਰ ਦਾ ਪ੍ਰਕਾਸ਼ ਹਨ, ਇਸ ਕਰਕੇ ਸਭ ਨੂੰ ਇਕ-ਸਮਾਨ ਸਮਝ ਕੇ ਸਭ ਦੇ ਭਲੇ ਲਈ ਵਰਤੋਂ-ਵਿਹਾਰ ਕਰਨਾ ਹੀ ਸਰਵੋਤਮ ਧਰਮ ਹੈ।

ਤਮਾਮ ਗੁਰੂ-ਪੀਰ ਤੇ ਸੰਤ-ਫ਼ਕੀਰ ਇਹੋ ਤਾਕੀਦ ਕਰਦੇ ਹਨ ਕਿ ਹੋਰਾਂ ਦਾ ਭਲਾ ਕਰੋ, ਇਸੇ ਵਿਚ ਤੁਹਾਡਾ ਭਲਾ ਛੁਪਿਆ ਹੈ। ਬਾਈਬਲ ਦਾ ਕੌਲ ਹੈ ਕਿ ਆਪਣੇ ਗੁਆਂਢੀ ਨੂੰ ਉਤਨਾ ਹੀ ਪਿਆਰ ਕਰੋ, ਜਿਤਨਾ ਕਿ ਤੁਸੀਂ ਆਪਣੇ ਆਪ ਨੂੰ ਕਰ ਸਕਦੇ ਹੋ। ਕੁਰਾਨ ਸ਼ਰੀਫ਼ ਦੀ ਨਜ਼ਰ ਵਿਚ ਉਹ ਮੋਮਨ ਨਹੀਂ ਹੈ, ਜੋ ਆਪਣੇ ਲਈ ਚਾਹੇ ਅਤੇ ਦੂਜੇ ਲਈ ਨਾ ਚਾਹੇ। ਵੈਦਿਕ ਧਰਮ ਅਤੇ ਬੋਧੀ, ਜੈਨੀ ਗ੍ਰੰਥਾਂ ਦਾ ਸਾਰ ਭੀ ਏਹੋ ਹੈ ਕਿ ਕਿਸੇ ਦਾ ਦਿਲ ਨਾ ਦੁਖਾਓ, 'ਅਹਿੰਸਾ' ਹੀ ਪਰਮ ਧਰਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ:

**ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥** *(ਆਸਾ ਮਹਲਾ ੫, ਪੰਨਾ 386)*



**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**

*(ਗਉੜੀ ਕੀ ਵਾਰ ਮ: ੫, ਪੰਨਾ 322)*

ਸੋ, ਧਰਮ ਵੱਲੋਂ ਦਰਸਾਈ ਸਾਰੀ ਨੇਕੀ ਜਾਂ ਚੰਗਿਆਈ ਇਹ ਹੈ ਕਿ ਆਪਣੇ ਲਾਭ ਕੁਰਬਾਨ ਕਰ ਕੇ ਵੀ ਪ੍ਰਾਣੀ-ਮਾਤਰ ਦੀ ਭਲਾਈ ਲਈ ਕੰਮ ਕੀਤਾ ਜਾਵੇ। ਕਿਸੇ ਨੂੰ ਕਿਉਂ ਖੇਦ ਪਹੁੰਚਾਇਆ ਜਾਵੇ, ਕਿਉਂਕਿ ਸਾਰੇ ਉਸੇ ਪਰਮ ਪਿਤਾ ਦੇ ਪੁੱਤਰ ਹਨ। ਸਾਰੇ ਉਸੇ ਦਾ ਨੂਰ ਹਨ, ਜਾਂ ਸਭ ਵਿਚ ਉਸੇ ਦੀ ਜੋਤਿ ਪਸਰੀ ਹੋਈ ਹੈ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**
**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥**

*(ਪ੍ਰਭਾਤੀ ਕਬੀਰ ਜੀ, ਪੰਨੇ 1349-50)*

ਸਾਡੀ ਵਿੱਦਿਆ ਜਾਂ ਤਾਲੀਮ ਦਾ ਮਨੋਰਥ ਵੀ ਇਹੋ ਹੈ ਕਿ ਮਨ, ਬਾਣੀ ਅਤੇ ਕਰਮ ਕਰਕੇ ਕਿਸੇ ਦਾ ਦਿਲ ਨਾ ਦੁਖਾਇਆ ਜਾਵੇ, ਸਭ ਦਾ ਭਲਾ ਹੀ ਮਨਾਇਆ ਜਾਵੇ। ਕੌੜਾ ਬੋਲ ਇਕ ਐਸਾ ਮਾਰੂ ਹਥਿਆਰ ਹੈ ਜੋ ਮੁਹੱਬਤ ਨੂੰ ਜਾਂ ਮੇਲ-ਮਿਲਾਪ ਨੂੰ ਮੱਲੋ-ਮੱਲੀ ਵਲੂੰਧਰ ਦਿੰਦਾ ਹੈ। ਸੋ ਹੁਕਮ ਹੈ:

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

*(ਵਾਰ ਆਸਾ ਮ: ੧, ਪੰਨਾ 473)*

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥** *(ਸਲੋਕ ਫਰੀਦ ਜੀ, ਪੰਨਾ 1382)*

ਇਕ ਵਾਰ ਮਹਾਤਮਾ ਬੁੱਧ ਨੂੰ ਕਿਸੇ ਮਨੁੱਖ ਨੇ ਚੰਗਾ-ਮੰਦਾ ਆਖਿਆ, ਭਾਵ ਗਾਲ੍ਹਾਂ ਕੱਢੀਆਂ। ਉਨ੍ਹਾਂ ਕਿਹਾ, "ਜੇ ਕੋਈ ਕਿਸੇ ਨੂੰ ਕੋਈ ਚੀਜ਼ ਦੇਵੇ ਤੇ ਉਹ ਪਰਵਾਨ ਨਾ ਕਰੇ ਤਾਂ ਉਹ ਚੀਜ਼ ਕਿਥੇ ਜਾਂਦੀ ਹੈ ?" ਉਸ ਨੇ ਕਿਹਾ, "ਉਹ ਦੇਣ ਵਾਲੇ ਪਾਸ ਵਾਪਸ ਪਰਤ ਜਾਂਦੀ ਹੈ।" ਗੌਤਮ ਬੁੱਧ ਆਖਣ ਲੱਗੇ, "ਜੋ ਤੁਸਾਂ ਚੰਗੇ ਮੰਦੇ ਬੋਲ ਬੋਲੇ ਹਨ, ਸਾਨੂੰ ਪ੍ਰਵਾਨ ਨਹੀਂ, ਆਪਣੀ ਚੀਜ਼ ਵਾਪਸ ਸੰਭਾਲ ਲਉ।" ਇਹ ਸੁਣ ਕੇ ਉਹ ਮਨੁੱਖ ਸ਼ਰਮਿੰਦਾ ਹੋਇਆ ਤੇ ਮਾਫ਼ੀ ਮੰਗੀ।

ਗੁਰੂ ਨਾਨਕ ਸਾਹਿਬ ਨੇ ਜੋ ਧਰਮ ਦ੍ਰਿੜ੍ਹ ਕਰਾਇਆ, ਉਸ ਦੇ ਦੋ ਮੁੱਖ ਨਾਅਰੇ ਸਨ—ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ। ਨਾਮ ਦੀ ਚੜ੍ਹਦੀ ਕਲਾ ਦਾ ਭਾਵ ਸੀ ਕਿ ਭਗਤੀ ਜਾਂ ਬੰਦਗੀ ਰਾਹੀਂ ਐਸੀ ਅਵਸਥਾ ਪੈਦਾ ਕਰਨਾ ਕਿ ਉਹ ਸਰਬ-ਸ਼ਕਤੀਵਾਨ ਪ੍ਰਭੂ ਜ਼ੱਰਰੇ-ਜ਼ੱਰਰੇ ਵਿਚ ਵਿਆਪਕ ਨਜ਼ਰ ਆਵੇ। ਜਦੋਂ ਇਹ ਗੱਲ ਪ੍ਰਪੱਕ ਹੋ ਜਾਵੇ ਤਾਂ ਪਰਉਪਕਾਰ ਜਾਂ ਸਰਬੱਤ ਦਾ ਭਲਾ ਜ਼ਿੰਦਗੀ ਦਾ ਮਿਸ਼ਨ ਹੋ ਜਾਂਦਾ ਹੈ। ਰੂਹ, ਲੋਕ ਭਲਾਈ ਲਈ ਕੁਰਬਾਨ ਹੋਣ ਤਕ ਜਾਂਦੀ ਹੈ। ਇਹ ਸੱਚੇ ਧਰਮ ਦਾ ਲੱਛਣ ਹੈ :

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥** *(ਗਉੜੀ ਸੁਖਮਨੀ ਮ: ੫, ਪੰਨਾ 273)*

ਸੱਚੇ ਧਰਮ ਦੀ ਨਿਗਾਹ ਵਿਚ ਕੋਈ ਬੇਗਾਨਾ ਨਹੀਂ, ਇਸ ਲਈ ਉਹ ਸਰਬੱਤ ਦੇ ਭਲੇ ਲਈ ਵਰਤਦਾ ਹੈ। ਉਸ ਦਾ ਸਹਿਜ-ਸੁਭਾਅ ਇਹ ਆਚਰਣ ਹੋ ਨਿਬੜਦਾ ਹੈ :

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧਸੰਗਤਿ ਮੋਹਿ ਪਾਈ ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**
*(ਕਾਨੜਾ ਮ: ੫, ਪੰਨਾ 1299)*

ਧਰਮ ਦੀ ਐਸੀ ਸਾਂਝੀ ਸਿੱਖਿਆ ਦੇ ਬਾਵਜੂਦ ਮਨੁੱਖ ਨਸਲਾਂ, ਰੰਗਾਂ, ਜਾਤਾਂ, ਦੇਸ਼ਾਂ ਤੇ ਮਜ਼੍ਹਬਾਂ ਦੇ ਭਿੰਨ-ਭੇਦ ਵਿਚ ਪੈ ਕੇ ਵੰਡਾਂ-ਵਿਤਕਰਿਆਂ ਦਾ ਸ਼ਿਕਾਰ ਹੁੰਦਾ ਰਿਹਾ ਹੈ। ਇਸੇ ਕਰਕੇ ਗੁਰੂ ਨਾਨਕ ਸਾਹਿਬ ਨੇ ਸਿੱਖ ਲਹਿਰ ਦਾ ਆਰੰਭ ਕਰਦਿਆਂ ਸੁਲਤਾਨਪੁਰ ਲੋਧੀ ਤੋਂ ਇਹ ਹੋਕਾ ਦਿੱਤਾ ਸੀ :

**ਨਾ ਕੋ ਹਿੰਦੂ ਨ ਮੁਸਲਮਾਨ।** *(ਜਨਮ ਸਾਖੀ)*

ਇਸ ਦਾ ਭਾਵ ਇਹ ਸੀ ਕਿ ਸਾਰੇ ਇਨਸਾਨ ਬਰਾਬਰ ਹਨ ਤੇ ਸਭ ਦਾ ਭਲਾ ਹੀ ਸਾਡਾ ਜੀਵਨ-ਆਦਰਸ਼ ਹੈ। ਉਹ ਮੱਕੇ ਵੀ ਗਏ ਤੇ ਹਰਿਦੁਆਰ ਵੀ, ਬਗ਼ਦਾਦ ਵੀ ਪਹੁੰਚੇ ਤੇ ਜਗਨਨਾਥਪੁਰੀ ਵੀ, ਸਭ ਥਾਂ ਉਨ੍ਹਾਂ ਸਰਬੱਤ ਦੇ ਭਲੇ ਦਾ ਪੈਗ਼ਾਮ ਦਿੱਤਾ। ਕੇਵਲ ਜ਼ੁਬਾਨੀ-ਜ਼ੁਬਾਨੀ ਹੀ ਨਹੀਂ, ਸਗੋਂ ਗ਼ਰੀਬਾਂ ਅਨਾਥਾਂ ਲਈ ਉਨ੍ਹਾਂ

ਅਮਲੀ ਤੌਰ 'ਤੇ ਆਪਣਾ ਸਭ ਕੁਝ ਸਮਰਪਣ ਕਰ ਦਿੱਤਾ। ਪਿਤਾ ਜੀ ਨੇ ਵੀਹ ਰੁਪਏ ਵਪਾਰ ਲਈ ਦਿੱਤੇ, ਪਰ ਗੁਰੂ ਨਾਨਕ ਸਾਹਿਬ ਨੇ ਭੁੱਖੇ-ਭਾਣੇ ਸਾਧੂਆਂ ਸੰਤਾਂ ਨੂੰ ਭੋਜਨ ਛਕਾ ਕੇ ਨਵੀਂ ਕਿਸਮ ਦਾ 'ਸੱਚਾ ਸੌਦਾ' ਕਰ ਦਿਖਾਇਆ। ਜੇ ਉਹ ਨਵਾਬ ਦੇ ਮੋਦੀ ਬਣੇ ਤਾਂ ਉਨ੍ਹਾਂ ਆਪਣੇ ਹਿੱਸੇ ਦਾ ਅੰਨ-ਧਨ ਵੰਡ ਕੇ ਗ਼ਰੀਬ-ਗ਼ੁਰਬੇ ਨੂੰ ਪ੍ਰਸੰਨ ਕਰਨ ਵਿਚ ਹੀ ਆਪਣੀ ਖ਼ੁਸ਼ੀ ਸਮਝੀ।

ਜੇ ਕਿਤੇ ਉਨ੍ਹਾਂ ਨੂੰ ਮੋਟੇ ਅਮੀਰ ਤੇ ਨਿੱਕੇ ਗ਼ਰੀਬ ਵਿੱਚੋਂ ਚੋਣ ਕਰਨੀ ਪਈ ਤਾਂ ਉਨ੍ਹਾਂ ਭਾਈ ਲਾਲੋ ਦਾ ਸਾਥ ਦਿੱਤਾ ਤੇ ਉਸ ਦੀ ਕੋਧਰੇ ਦੀ ਰੁੱਖੀ-ਮਿੱਸੀ ਰੋਟੀ ਵਿੱਚੋਂ ਦੁੱਧ ਟੱਪਕਦਾ ਦਿਖਾਇਆ, ਕਿਉਂਕਿ ਉਹ ਜਾਣਦੇ ਸਨ ਕਿ ਕਿਰਤੀ ਤਰਖਾਣ ਦਾ ਨਿਰਮਲ ਹਿਰਦਾ ਹੀ ਧਰਮ ਦਾ ਅਧਿਕਾਰੀ ਹੋ ਸਕਦਾ ਹੈ। ਉਨ੍ਹਾਂ ਦਾ ਨਿਰਣਾ ਸੀ:

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**

*(ਸਿਰੀਰਾਗੁ ਮ: ੧, ਪੰਨਾ 15)*

ਇਕ ਵਾਰ ਈਸਾ ਮਸੀਹ, ਮਤੀ ਦੇ ਘਰ ਚਲੇ ਗਏ। ਲੋਕਾਂ ਇਤਰਾਜ਼ ਕੀਤਾ ਕਿ ਤੁਸੀਂ ਉਸ ਭੈੜੇ ਦੇ ਘਰ ਰੋਟੀ ਕਿਉਂ ਖਾਧੀ, ਉਹ ਤਾਂ ਗੁਨਾਹਗਾਰ ਹੈ। ਹਜ਼ਰਤ ਦਾ ਜਵਾਬ ਸੀ:

'ਹਕੀਮ, ਹਮੇਸ਼ਾਂ ਬੀਮਾਰਾਂ ਪਾਸ ਹੀ ਜਾਂਦਾ ਹੈ।'



ਸ਼੍ਰੀ ਕ੍ਰਿਸ਼ਨ ਜਦੋਂ ਗ਼ਰੀਬ ਬਿਦਰ ਦੇ ਘਰ ਠਹਿਰੇ ਤਾਂ ਰਾਜਾ ਦੁਰਯੋਧਨ ਮਨ ਹੀ ਮਨ ਵਿਚ ਬਹੁਤ ਔਖਾ ਹੋਇਆ ਸੀ, ਪਰ ਉਹ ਸੁਦਾਮੇ ਦੇ ਸਾਥੀ ਭਾਵ ਕ੍ਰਿਸ਼ਨ ਜੀ, ਇਸੇ ਗੱਲ ਵਿਚ ਰਾਜ਼ੀ ਸਨ ਕਿ ਗ਼ਰੀਬਾਂ ਨਾਲ ਪਿਆਰ ਕੀਤਾ ਜਾਵੇ। ਸ਼੍ਰੀ ਰਾਮਚੰਦਰ ਜੀ ਨੇ ਪ੍ਰੇਮ ਭਾਵਨਾ ਅਧੀਨ ਗ਼ਰੀਬ ਭੀਲਣੀ ਦੇ ਜੂਠੇ ਬੇਰ ਪ੍ਰਵਾਨ ਕਰ ਲਏ ਸਨ। ਪਾਂਡਵਾਂ ਨੇ ਯੱਗ ਰਚਾਇਆ, ਪਰ ਉਸ ਦੀ ਸੰਪੂਰਨਤਾ ਦਾ ਘੰਟਾ ਨਾ ਵੱਜਿਆ। ਪੜਤਾਲ ਉਪਰੰਤ ਪਤਾ ਲੱਗਾ ਕਿ ਰਿਸ਼ੀ ਬਾਲਮੀਕ ਨੂੰ ਇਸ ਯੱਗ ਵਿਚ ਸ਼ਾਮਲ ਨਹੀਂ ਕੀਤਾ ਗਿਆ। ਸ਼੍ਰੀ ਕ੍ਰਿਸ਼ਨ ਜੀ ਨੇ ਫ਼ੌਰਨ ਰਿਸ਼ੀ ਬਾਲਮੀਕ ਨੂੰ ਆਦਰ ਨਾਲ ਬੁਲਾਇਆ ਤੇ ਭੋਜਨ ਛਕਾਇਆ ਤਾਂ ਕਿਤੇ ਯੱਗ ਸੰਪੂਰਨ ਹੋਇਆ।

ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਦੀ ਘਟਨਾ ਹੈ ਕਿ ਉਹ ਇਕ ਵਾਰ ਆਪਣੀ ਬੇਟੀ ਬੀਬੀ ਫ਼ਾਤਮਾ ਦੇ ਘਰ ਗਏ। ਉਸ ਨੇ ਚਾਂਦੀ ਦੇ ਕੰਗਣ ਪਾਏ ਹੋਏ ਸਨ ਤੇ ਘਰ ਵਿਚ ਰੇਸ਼ਮੀ ਪਰਦਾ ਲਟਕਾਇਆ ਹੋਇਆ ਸੀ। ਇਹ ਦੇਖ ਕੇ ਉਹ ਮਸੀਤ ਵੱਲ ਪਰਤ ਆਏ ਤੇ ਉਥੇ ਬਹਿ ਕੇ ਰੋਣ ਲੱਗ ਪਏ। ਬੇਟੀ ਦੌੜੀ-ਦੌੜੀ ਪਿੱਛੇ ਆਈ ਤੇ ਸਾਰੀ ਗੱਲ ਪੁੱਛੀ। ਉਨ੍ਹਾਂ ਕਿਹਾ, "ਬੇਟਾ! ਤੂੰ ਇਤਨਾ ਸਾਜ਼ੋ-ਸਾਮਾਨ ਬਣਾ ਰੱਖਿਆ ਹੈ ਤੇ ਇਥੇ ਫ਼ਕੀਰ ਵਿਚਾਰੇ ਭੁੱਖਣ-ਭਾਣੇ ਬੈਠੇ ਹਨ।" ਪਿਤਾ ਦੀ ਗੱਲ ਸਮਝ ਕੇ ਉਨ੍ਹਾਂ ਸਭ ਕੁਝ ਵੇਚ ਦਿੱਤਾ ਤੇ ਫ਼ਕੀਰਾਂ ਨੂੰ ਰੱਜ ਕੇ ਭੋਜਨ ਖਵਾਇਆ।

ਇਸ ਤਰ੍ਹਾਂ ਤਮਾਮ ਗੁਰੂ ਅਵਤਾਰ ਤੇ ਪੀਰ ਪੈਗ਼ੰਬਰ ਗ਼ਰੀਬਾਂ ਲਈ ਉਚੇਚੀ ਹਮਦਰਦੀ ਦਿਖਾਉਂਦੇ ਤੇ ਉਨ੍ਹਾਂ ਦੇ ਭਲੇ ਲਈ ਆਪਣਾ ਸਭ ਕੁਝ ਨਿਛਾਵਰ ਕਰਦੇ ਰਹੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਸਾਡਾ ਧਰਮ ਇਨ੍ਹਾਂ ਦੀ ਸੇਵਾ ਕਰਨਾ ਹੈ। ਇਨ੍ਹਾਂ ਦੀ ਸੇਵਾ ਨਾਲ ਹੀ ਸਭ ਲੋਕ-ਪ੍ਰਲੋਕ ਸੰਵਰ ਸਕਦਾ ਹੈ। ਮੇਰਾ ਤਾਂ ਸਭ ਕੁਝ ਹੀ ਇਨ੍ਹਾਂ ਦੇ ਲਾਭ ਲਈ ਹੈ:

**ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥**
**ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ॥**
**ਮੋ ਗ੍ਰਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥**

*(ਗਿਆਨ ਪ੍ਰਬੋਧ ਪਾ: ੧੦)*

ਇਸ ਸੇਵਾ ਲਈ ਉਹ ਕੋਈ ਭਿੰਨ-ਭੇਦ ਨਹੀਂ ਸੀ ਰੱਖਦੇ। ਸਰਬੱਤ ਦਾ ਭਲਾ ਉਨ੍ਹਾਂ ਦਾ ਸੱਚਾ ਈਮਾਨ ਸੀ। ਅਨੰਦਪੁਰ ਦੀ ਜੰਗ ਵਿਚ ਭਾਈ ਘਨੱਈਆ ਸਭ ਜ਼ਖ਼ਮੀਆਂ ਨੂੰ ਪਾਣੀ ਪਿਲਾ ਰਿਹਾ ਸੀ। ਕੁਝ ਲੋਕਾਂ ਸ਼ਿਕਾਇਤ ਕੀਤੀ ਕਿ ਇਹ ਵੈਰੀਆਂ ਨੂੰ ਪਾਣੀ ਪਿਲਾ-ਪਿਲਾ ਤਕੜਿਆਂ ਕਰੀ ਜਾ ਰਿਹਾ ਹੈ। ਸਤਿਗੁਰਾਂ ਨੇ ਉਸ ਨੂੰ ਬੁਲਾਇਆ, ਸਾਰੀ ਗੱਲ ਪੁੱਛੀ ਤਾਂ ਭਾਈ ਘਨੱਈਏ ਨੇ ਕਿਹਾ, "ਮੈਨੂੰ ਤਾਂ ਸਭ ਦੇ ਵਿਚ ਤੁਹਾਡਾ ਹੀ ਰੂਪ ਨਜ਼ਰ ਆ ਰਿਹਾ ਹੈ। ਮੇਰੇ ਲਈ ਕੋਈ ਵੀ ਬੇਗਾਨਾ ਨਹੀਂ।"

ਗੁਰੂ ਕਲ਼ਗੀਧਰ ਜੀ ਨੇ ਮਲ੍ਹਮ ਦੀ ਡੱਬੀ ਦਿੰਦਿਆਂ ਕਿਹਾ:

"ਸਾਡਾ ਮਿਸ਼ਨ ਸਰਬੱਤ ਦਾ ਭਲਾ ਹੈ। ਅਸਾਂ ਹਰ ਪਿਆਸੇ ਨੂੰ ਪਾਣੀ ਪਿਲਾਉਣਾ ਹੈ ਤੇ ਹਰ ਜ਼ਖ਼ਮੀ ਨੂੰ ਰਾਜ਼ੀ ਕਰਨਾ ਹੈ, ਇਸ ਲਈ ਜ਼ਖ਼ਮੀਆਂ ਨੂੰ ਮਲ੍ਹਮ ਵੀ ਲਾਉਂਦੇ ਜਾਓ।"



ਸੋ, ਪ੍ਰਾਣੀ-ਮਾਤਰ ਦੀ ਸੇਵਾ ਕਰਨਾ, ਦੂਜੇ ਦੇ ਭਲੇ ਲਈ ਆਪਣਾ ਆਪਾ ਵਾਰ ਦੇਣਾ, ਧਰਮ ਦੀ ਸਿੱਖਿਆ ਦਾ ਸਾਰ ਹੈ। ਸੱਚਾ ਧਰਮੀ ਕਦੇ ਵੀ ਕਿਸੇ ਨੂੰ ਦੁਖੀ ਦੇਖ ਕੇ ਚੈਨ ਨਾਲ ਨਹੀਂ ਬੈਠ ਸਕਦਾ। ਗੁਰੂ ਤੇਗ਼ ਬਹਾਦਰ ਜੀ ਨੇ ਮਜ਼ਲੂਮਾਂ ਤੇ ਦੀਨਾਂ ਦੀ ਖ਼ਾਤਰ ਆਪਣੀ ਜਾਨ ਕੁਰਬਾਨ ਕਰ ਦਿੱਤੀ ਸੀ। ਬਾਲਕ ਗੌਤਮ ਬੁੱਧ ਨੇ ਜਦ ਇਕ ਜ਼ਖ਼ਮੀ ਪੰਛੀ ਨੂੰ ਤੱਕਿਆ ਤਾਂ ਉਹ ਉਸ ਦੀ ਪੀੜ ਸਹਾਰ ਨਾ ਸਕੇ ਅਤੇ ਸਾਕ-ਸੰਬੰਧੀਆਂ ਵਾਂਗ ਉਸ ਦਾ ਇਲਾਜ ਕੀਤਾ ਤੇ ਰਾਜ਼ੀ ਹੋਣ ਉਪਰੰਤ ਉਸ ਨੂੰ ਵਿਦਾ ਕੀਤਾ।

ਸੋ, ਸੱਚਾ ਧਰਮ ਸਰਬੱਤ ਦਾ ਭਲਾ ਹੈ, ਹਰ ਇਕ ਨਾਲ ਪ੍ਰੇਮ ਦਾ ਵਰਤਾਰਾ ਹੈ। ਪ੍ਰੇਮ ਹੀ ਪ੍ਰਭੂ ਹੈ, ਇਸੇ ਰਾਹੀਂ ਆਤਮਾ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ। ਆਪਣੇ ਮੰਤਵ ਲਈ ਕੋਈ ਕੰਮ ਕਰਨਾ ਦੁਨੀਆਦਾਰੀ ਹੈ। ਦੂਜਿਆਂ ਦੇ ਲਾਭ ਲਈ ਕੁਝ ਕਰਨਾ ਦੀਨਦਾਰੀ ਜਾਂ ਧਰਮ ਹੈ। ਸੱਚਾ ਧਰਮੀ ਕਦੇ ਕਿਸੇ ਨਾਲ ਦਵੈਸ਼ ਨਹੀਂ ਕਰ ਸਕਦਾ, ਉਹ ਸਗੋਂ ਔਗੁਣ ਦੇਖ ਕੇ ਅਣਡਿੱਠ ਕਰ ਦਿੰਦਾ ਹੈ। ਇਕ ਵਾਰ ਕੁਝ ਕੱਟੜ ਲੋਕਾਂ ਇਕ ਔਰਤ ਨੂੰ ਵਿਭਚਾਰ ਦੇ ਦੋਸ਼ ਵਿਚ ਸੰਗਸਾਰ ਕਰਨ ਦਾ ਫ਼ੈਸਲਾ ਸੁਣਾਇਆ। ਹਜ਼ਰਤ ਈਸਾ ਜੀ ਵੀ ਉਥੇ ਆ ਗਏ। ਉਨ੍ਹਾਂ ਕਿਹਾ, "ਇਸ ਔਰਤ ਨੂੰ ਉਹੋ ਪੱਥਰ ਮਾਰੇ, ਜਿਸ ਨੇ ਆਪ ਕਦੀ ਗੁਨਾਹ ਨਾ ਕੀਤਾ ਹੋਵੇ।" ਇਹ ਸੁਣ ਕੇ ਸਭ ਪਿੱਛੇ ਹਟ ਗਏ ਤੇ ਉਸ ਔਰਤ ਨੂੰ ਮੁਆਫ਼ ਕਰ ਦਿੱਤਾ ਗਿਆ। ਸੋ, ਧਰਮੀ

ਪੁਰਸ਼ ਸਦਾ ਔਗੁਣਾਂ ਨੂੰ ਮੁਆਫ਼ ਕਰਨ ਦੀ ਪ੍ਰੇਰਨਾ ਦਿੰਦੇ ਹਨ। ਨਫ਼ਰਤ ਜਾਂ ਈਰਖਾ ਤਾਂ ਉਨ੍ਹਾਂ ਲਈ ਓਪਰੀ ਹੋ ਜਾਂਦੀ ਹੈ। ਮਹਾਤਮਾ ਬੁੱਧ ਨੇ ਇਕ ਵਾਰ ਕਿਹਾ ਸੀ, "ਭਿਖਸ਼ੂਓ! ਜੇ ਕੋਈ ਆਦਮੀ ਸੜਦੀ-ਬਲਦੀ ਚੁਆਤੀ ਲੈ ਕੇ ਆਵੇ ਤੇ ਕਹੇ ਕਿ ਮੈਂ ਇਸ ਨਾਲ ਗੰਗਾ ਨੂੰ ਅੱਗ ਲਾ ਦੇਣੀ ਹੈ ਤਾਂ ਕੀ ਤੁਸੀਂ ਇਹ ਮੰਨ ਸਕਦੇ ਹੋ ?" ਉਨ੍ਹਾਂ ਨੇ ਕਿਹਾ ਕਿ ਨਹੀਂ। ਮਹਾਤਮਾ ਨੇ ਫ਼ੁਰਮਾਇਆ, "ਇਸੇ ਤਰ੍ਹਾਂ ਤੁਸੀਂ ਨਫ਼ਰਤ ਤੇ ਕ੍ਰੋਧ ਨੂੰ ਆਪਣੇ ਹਿਰਦੇ ਦੀ ਪ੍ਰੀਤਿ ਵਿੱਚੋਂ ਸ਼ਾਂਤ ਕਰ ਦਿਓ, ਜ਼ਿੰਦਗੀ ਦਾ ਇਹੋ ਭੇਦ ਹੈ। ਦਵੈਸ਼ ਨਾਲ ਦਵੈਸ਼ ਕਦੀ ਵੀ ਮਿਟ ਨਹੀਂ ਸਕਦਾ, ਇਹ ਪ੍ਰੇਮ ਨਾਲ ਹੀ ਦੂਰ ਹੋ ਸਕਦਾ ਹੈ।"

ਮਹਾਤਮਾ ਈਸਾ ਜੀ ਨੇ ਵੀ ਇਹੋ ਫ਼ੁਰਮਾਇਆ ਸੀ ਕਿ ਜੋ ਤੁਹਾਡੀ ਸੱਜੀ ਗੱਲ੍ਹ 'ਤੇ ਚਪੇੜ ਮਾਰੇ ਤਾਂ ਦੂਸਰੀ ਵੀ ਉਸੇ ਵੱਲ ਕਰ ਦਿਓ। ਤੁਸੀਂ ਆਪਣੇ ਵੈਰੀਆਂ ਨਾਲ ਪਿਆਰ ਕਰੋ। ਜੋ ਤੁਹਾਨੂੰ ਸਤਾਉਂਦੇ ਹਨ, ਉਨ੍ਹਾਂ ਨੂੰ ਅਸੀਸਾਂ ਦਿਓ, ਉਨ੍ਹਾਂ ਦਾ ਭਲਾ ਮੰਗੋ। ਬਾਬਾ ਫ਼ਰੀਦ ਜੀ ਦਾ ਬਚਨ ਹੈ:

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥**

*(ਸਲੋਕ ਫਰੀਦ ਜੀ, ਪੰਨਾ 1378)*

ਸੋ, ਸਾਰੇ ਧਰਮਾਂ ਦੀ ਸਿੱਖਿਆ ਦਾ ਨਿਚੋੜ ਹੈ ਕਿ ਮਨ, ਬਾਣੀ ਅਤੇ ਕਰਮ ਕਰਕੇ ਕਿਸੇ ਦੀ ਬੁਰਿਆਈ ਨਾ ਕਰਨਾ, ਸਭ ਦਾ ਭਲਾ ਚਿਤਵਣਾ। ਜੋ ਸਭ ਦੇ ਭਲੇ ਵਿਚ ਵਰਤਦਾ ਹੈ, ਉਹੋ ਸੱਚਾ ਧਰਮੀ ਹੈ। ਇਸ ਦੇ ਉਲਟ ਕਰਨ ਵਾਲਾ ਧਰਮੀ ਨਹੀਂ ਕਿਹਾ ਜਾ ਸਕਦਾ।

# ਨਵੇਂ ਸਮਾਜ ਦੇ ਨਿਰਮਾਤਾ ਗੁਰੂ ਅਮਰਦਾਸ

ਸਮਾਜ ਦੀ ਉਸਾਰੀ ਇਕ ਸਦੀਵੀ ਵਿਕਾਸ ਹੈ ਜੋ ਧਰਮ, ਦਰਸ਼ਨ, ਕਲਾ, ਰੀਤੀ-ਰਸਮ ਤੇ ਰਾਜ-ਪ੍ਰਬੰਧਕ ਕਾਨੂੰਨਾਂ ਆਸਰੇ ਚੱਲਦਾ ਆਇਆ ਹੈ। ਕਈ ਐਸੀਆਂ ਗੱਲਾਂ ਵੀ ਹੁੰਦੀਆਂ ਰਹੀਆਂ, ਜਿਨ੍ਹਾਂ ਨੇ ਇਸ ਵਿਕਾਸ ਵਿਚ ਰੋਕ ਪਾਈ। ਮਿਸਾਲ ਲਈ ਮਨੁੱਖੀ ਵਿਕਾਸ ਹਿਤ ਸਮਾਨਤਾ ਜਾਂ ਬਰਾਬਰੀ ਦਾ ਭਾਵ ਬਹੁਤ ਹੀ ਅਹਿਮੀਅਤ ਰੱਖਦਾ ਹੈ ਕਿ ਸਾਰੇ ਮਨੁੱਖ ਬਰਾਬਰ ਹਨ ਤੇ ਉਨ੍ਹਾਂ ਦੇ ਅਧਿਕਾਰ ਵੀ ਬਰਾਬਰ ਹਨ। ਲੇਕਿਨ ਇਸ ਉੱਤੇ ਅਮਲ ਨਹੀਂ ਹੁੰਦਾ ਰਿਹਾ ਸਗੋਂ ਗ਼ਲਤ ਰੀਤੀ-ਰਸਮ ਕਾਰਨ ਐਸਾ ਉਲਾਰ ਪੈਦਾ ਹੋਇਆ ਕਿ ਇਸ ਬਰਾਬਰੀ 'ਤੇ ਬਰਾਬਰ ਸੱਟ ਵੱਜਦੀ ਰਹੀ ਹੈ। ਧਾਰਮਿਕ ਗ੍ਰੰਥਾਂ ਦੇ ਗਿਆਨ ਨੂੰ ਕੋਈ ਕੀ ਕਰੇ, ਜੇ ਲੋਕ-ਬੁੱਧੀ ਰੂੜ੍ਹੀਵਾਦ ਨੇ ਗ੍ਰੱਸੀ ਹੋਵੇ ਤੇ ਵਿਹਾਰ ਸਾਰਾ ਲੋਕਾਚਾਰ ਆਸਰੇ ਹੀ ਚੱਲਦਾ ਹੋਵੇ। ਪੰਦਰ੍ਹਵੀਂ ਸੋਲ੍ਹਵੀਂ ਸਦੀ ਦਾ ਸਮਾਜ ਇਹੋ ਜਿਹੇ ਰੋਗਾਂ ਦਾ ਹੀ ਸ਼ਿਕਾਰ ਸੀ ਤੇ ਮਨੁੱਖ ਜਾਤ-ਪਾਤ, ਮਜ਼ਹਬ ਤੇ ਨਸਲ-ਭੇਦ ਨੇ ਵੰਡਿਆ ਹੋਇਆ ਸੀ। ਨਵਾਂ ਸਮਾਜ ਪੁਰਾਣੀਆਂ ਹਨੇਰ ਕੋਠੜੀਆਂ ਵਿਚ ਨਹੀਂ ਸੀ ਬੈਠ ਸਕਦਾ, ਉਹ ਗੰਦਿਆਂ ਟੋਭਿਆਂ ਦਾ ਪਾਣੀ ਨਹੀਂ ਸੀ ਪੀ ਸਕਦਾ, ਉਸ ਲਈ ਨਵੇਂ ਟਿਕਾਣੇ ਦੀ ਲੋੜ ਸੀ, ਵਗਦੇ ਦਰਿਆ ਉਸ ਦੀ ਪਿਆਸ ਬੁਝਾ ਸਕਦੇ ਸਨ।



ਗੁਰੂ ਨਾਨਕ ਸਾਹਿਬ ਨੇ ਜਿਸ ਜਾਗ੍ਰਤੀ ਲਹਿਰ ਦਾ ਮੁੱਢ ਰੱਖਿਆ, ਉਸ ਦਾ ਅਰੰਭ ਉਨ੍ਹਾਂ "ਨ ਕੋ ਹਿੰਦੂ ਨ ਮੁਸਲਮਾਨ" ਕਹਿ ਕੇ ਇਸ ਲਈ ਕੀਤਾ ਸੀ ਤਾਂ ਕਿ ਅਖੌਤੀ ਮਜ਼ਹਬ ਤੇ ਜਾਤ-ਪਾਤ ਦੇ ਹੱਦ-ਬੰਨੇ ਭੰਨ ਕੇ ਮਨੁੱਖੀ ਸਮਾਨਤਾ ਦਾ ਭਾਵ ਬਹਾਲ ਕੀਤਾ ਜਾ ਸਕੇ। ਇਸ ਲਈ ਲੰਮੇ ਜਹਾਦ ਦੀ ਜ਼ਰੂਰਤ ਸੀ। ਰਾਜਸੀ ਸ਼ਕਤੀ ਦੇ ਨਸ਼ੇ ਵਿਚ ਹਾਕਮ ਮੁਸਲਮਾਨ, ਹਿੰਦੂ ਤੋਂ ਆਪਣੇ ਆਪ ਨੂੰ ਵਧੇਰੇ ਸ੍ਰੇਸ਼ਟ ਸਮਝਦਾ ਸੀ ਅਤੇ ਹਿੰਦੂ ਸਮਾਜ ਪਹਿਲਾਂ ਹੀ ਵਰਣ ਆਸ਼੍ਰਮ ਦੇ ਆਧਾਰ 'ਤੇ ਵੰਡਿਆ ਹੋਣ ਕਰਕੇ ਭਿੰਨ-ਭੇਦ ਦਾ ਸ਼ਿਕਾਰ ਸੀ। ਬ੍ਰਾਹਮਣ ਖੱਤ੍ਰੀ ਵਾਲੀਆਂ ਸਹੂਲਤਾਂ, ਸ਼ੂਦਰ ਸ਼੍ਰੇਣੀ ਨੂੰ ਬਿਲਕੁਲ ਕਿਤੇ ਪ੍ਰਾਪਤ ਨਹੀਂ ਸਨ, ਇਸ ਕਰਕੇ ਛੋਟੀਆਂ ਜਾਤੀਆਂ ਰੂੜ੍ਹੀਆਂ ਦੇ ਦਬਾਉ ਹੇਠ ਹੋਰ ਵਧੇਰੇ ਗ਼ੁਲਾਮੀ ਦਾ ਜੀਵਨ ਬਸਰ ਕਰਦੀਆਂ ਸਨ। ਇਸ ਸਮਾਜਕ ਢਾਂਚੇ ਦੇ ਆਧਾਰ 'ਤੇ ਹੀ ਰਾਜ-ਪ੍ਰਬੰਧ ਆਪਣੇ ਫ਼ੈਸਲੇ ਦੇਂਦਾ ਸੀ, ਇਸ ਕਰਕੇ ਗ਼ਰੀਬ ਕਿਰਤੀ ਜਮਾਤਾਂ ਨੂੰ ਕੋਈ ਰਾਹ ਨਜ਼ਰ ਨਹੀਂ ਸੀ ਆ ਰਿਹਾ। ਗੁਰੂ ਸਾਹਿਬਾਨ ਨੇ ਇਸ ਜਾਤ-ਪਾਤ ਦੇ ਦੈਂਤ ਦੇ ਖ਼ਿਲਾਫ਼ ਭਾਰੀ ਸੰਗਰਾਮ ਕਰਨ ਹਿਤ

ਲੋਕਾਂ ਨੂੰ ਸਨਧ-ਬੱਧ ਕੀਤਾ ਅਤੇ ਸਮਾਨਤਾ ਤੇ ਸੁਤੰਤਰਤਾ ਦੇ ਮੌਕੇ ਪੈਦਾ ਕਰਨ ਲਈ ਸਾਰੇ ਹੀਲੇ ਵਰਤੇ।

ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਜੀ ਨੇ ਸਾਂਝੇ ਲੰਗਰ ਦੀ ਰੀਤੀ ਤਾਂ ਚਾਲੂ ਕਰ ਹੀ ਦਿੱਤੀ ਸੀ, ਲੇਕਿਨ ਗੁਰੂ ਅਮਰਦਾਸ ਜੀ ਨੇ ਇਕ ਵਿਸ਼ੇਸ਼ ਗੱਲ ਕੀਤੀ। ਇਕ ਐਸੀ ਸ਼ਰਤ ਲਾਈ ਕਿ ਬਹੁਤ ਸਾਰੇ ਜਾਤ-ਪਾਤ ਦੇ ਹੱਦ-ਬੰਨੇ ਆਪਣੇ ਆਪ ਢਹਿ ਢੇਰੀ ਹੁੰਦੇ ਗਏ। ਸਿੱਖੀ ਦਾ ਕੇਂਦਰ ਦਰਿਆ ਬਿਆਸ ਕਿਨਾਰੇ ਗੋਇੰਦਵਾਲ ਐਸੇ ਮੁਕਾਮ 'ਤੇ ਸੀ ਜਿੱਥੋਂ ਦੀ ਪੱਤਣ ਹੋਣ ਕਾਰਨ ਹਜ਼ਾਰਾਂ ਮੁਸਾਫ਼ਰ ਦਰਿਆ ਪਾਰ ਕਰਨ ਲਈ ਰੋਜ਼ਾਨਾ ਲੰਘਦੇ ਰਹਿੰਦੇ ਸਨ ਅਤੇ ਲੰਘਦੇ ਲੰਘਦੇ ਗੁਰੂ-ਦਰਸ਼ਨਾਂ ਤੋਂ ਵੀ ਵਰੋਸਾਉਂਦੇ ਰਹਿੰਦੇ ਸਨ। ਗੁਰੂ ਸਾਹਿਬ ਨੇ ਬਾਹਰਵਾਰ ਇਕ ਵੱਡਾ ਫੱਟਾ ਲਾਇਆ ਹੋਇਆ ਸੀ:

**ਜਾਤਿ ਕਾ ਗਰਬੁ ਨ ਕਰੀਅਹੁ ਕੋਈ॥**
**ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥**
**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥** *(ਭੈਰਉ ਮਹਲਾ ੩, ਪੰਨਾ 1127)*

ਇਹ ਬਚਨ ਹਰ ਕੋਈ ਪੜ੍ਹਦਾ ਸੁਣਦਾ ਤੇ ਕੋਲੋਂ ਦੀ ਲੰਘ ਜਾਂਦਾ। ਲੇਕਿਨ ਸਤਿਗੁਰਾਂ ਇਕ ਹੋਰ ਸ਼ਰਤ ਰੱਖੀ ਸੀ ਕਿ ਕੋਈ ਵੀ ਪ੍ਰਾਨੀ ਲੰਗਰ ਦੀ ਸਾਂਝੀ ਪੰਗਤ ਵਿਚ ਬੈਠੇ ਬਗ਼ੈਰ, ਸਾਡੀ ਸੰਗਤ ਵਿਚ ਹਾਜ਼ਰ ਨਾ ਹੋਵੇ। "ਪਹਿਲੇ ਪੰਗਤਿ—ਪਾਛੇ ਸੰਗਤਿ।" ਇਸ ਸ਼ਰਤ ਦਾ ਬਹੁਤ ਡੂੰਘਾ ਅਸਰ ਹੋਇਆ ਤੇ ਸਭ ਨੇ ਗੁਰੂ ਦੇ ਸਾਂਝੇ ਲੰਗਰ ਵਿਚ ਪ੍ਰਸ਼ਾਦ ਛਕਣਾ ਪਰਵਾਨ ਕੀਤਾ। ਜਿਵੇਂ ਇਸ਼ਨਾਨ-ਪਾਨ ਲਈ ਦਰਿਆ ਸਾਂਝਾ ਸੀ, ਤਿਵੇਂ ਦਰਿਆ ਕਿਨਾਰੇ ਲੱਗਿਆ ਇਹ ਅੰਨ ਦਾ ਭੰਡਾਰਾ ਸਭ ਦੀਆਂ ਭੁੱਖਾਂ ਮੇਟਣਹਾਰਾ ਸੀ। ਇਸ ਲੰਗਰ ਦੀ ਪੰਗਤ ਵਿਚ ਬਾਦਸ਼ਾਹ ਅਕਬਰ ਤੇ ਭਾਈ ਪ੍ਰੇਮਾ ਇਕ-ਸਮਾਨ ਸੀ। ਭਾਈ ਬੱਲੂ ਤੇ ਪੰਡਿਤ ਬੈਣੀ ਬਰਾਬਰ-ਬਰਾਬਰ ਸਨ। ਕਿਤੇ ਕਿਤੇ ਕੋਈ ਕਰਮ-ਕਾਂਡੀ ਪੰਡਿਤ ਵੀ ਆ ਜਾਂਦਾ ਤੇ ਆਪਣੀ ਮਜਬੂਰੀ ਦੱਸ ਕੇ ਸੁੱਕੀ ਰਸਦ ਲੈ ਜਾਂਦਾ, ਪਰ ਹੈਰਾਨੀ ਉਦੋਂ ਹੁੰਦੀ ਜਦੋਂ ਉਹ (ਪੰਡਿਤ) ਚੌਂਕਾ ਚੁੱਲ੍ਹਾ ਤਿਆਰ ਕਰਨ ਲਈ ਜ਼ਮੀਨ ਖੋਦਦਾ ਤਾਂ ਕਿਤੇ ਹੱਡੀਆਂ ਨਿਕਲ ਆਉਂਦੀਆਂ ਤੇ ਕਿਤੇ ਕੁਛ ਹੋਰ। ਅਖ਼ੀਰ ਉਹ ਭੁੱਖ ਦਾ ਮਾਰਿਆ ਗੁਰੂ ਕੇ ਲੰਗਰ ਦੀ ਸ਼ਰਣ ਆਉਂਦਾ ਤੇ ਇਹ ਲੰਗਰ ਵੀ ਚੰਗਾ ਉੱਚ ਪਾਏ ਦਾ ਪ੍ਰਸ਼ਾਦ ਪੂਰੀਆਂ ਵਾਲਾ ਸੀ, ਜੈਸਾ ਕਿ ਭਾਈ ਸੱਤੇ ਨੇ ਲਿਖਿਆ ਹੈ:

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥**

*(ਵਾਰ ਰਾਮਕਲੀ ਰਾਇ ਬਲਵੰਡਿ, ਪੰਨਾ 968)*

(2) ਇਸੇ ਤਰ੍ਹਾਂ ਆਮ ਆਦਮੀ ਦੀ ਲੋੜ ਨੂੰ ਮੁਖ ਰੱਖ ਕੇ ਗੁਰੂ ਸਾਹਿਬ ਨੇ ਕਈ ਵਰ੍ਹੇ ਲਾ ਕੇ ਇਕ ਸੁੰਦਰ ਬਾਉਲੀ ਵੀ ਤਿਆਰ ਕਰਵਾਈ, ਜਿੱਥੋਂ ਹਰ ਕੋਈ ਜਲ-ਪਾਨ ਕਰ ਸਕੇ। ਇਹ ਵੀ ਇਕ ਸਮਾਨਤਾ ਦਾ ਵਰਤਾਰਾ ਵਰਤਾਉਣ ਲਈ ਸਫਲ ਉਪਰਾਲਾ ਸੀ ਜਿਸ ਨੇ ਮਨੁੱਖ-ਮਾਤ੍ਰ ਨੂੰ ਨਿਰਮਲ ਜਲ ਦੇ ਸੋਮੇ ਨਾਲ

ਮਿਲਾਇਆ। ਦਰਿਆ ਦਾ ਪਾਣੀ ਸਦਾ ਪੀਣ ਯੋਗ ਨਹੀਂ ਸੀ ਹੁੰਦਾ, ਹੜ੍ਹਾਂ ਬਾਰਸ਼ਾਂ ਕਾਰਨ ਮੈਲਾ ਹੋ ਜਾਂਦਾ ਸੀ, ਲੇਕਿਨ ਬਾਉਲੀ ਸੁਰੱਖਿਅਤ ਛਾਇਆਦਾਰ ਥਾਂ ਹੇਠ ਸੀ, ਇਸ ਕਰਕੇ ਸਭ ਗ਼ਰੀਬ-ਅਮੀਰ ਇਸੇ ਦੀ ਟੇਕ ਲੈਂਦੇ ਸਨ।

(3) ਵਿਸਾਖੀ ਦਾ ਸਾਲਾਨਾ ਸਮਾਗਮ ਰਚਣਾ ਗੁਰੂ ਅਮਰਦਾਸ ਜੀ ਦੀ ਹੀ ਕਾਢ ਸੀ ਤਾਂ ਕਿ ਸਭ ਊਚ-ਨੀਚ, ਬ੍ਰਾਹਮਣ-ਸ਼ੂਦਰ, ਵਪਾਰੀ-ਪੁਜਾਰੀ, ਕਿਰਤੀ-ਕਿਸਾਨ ਇਕ ਥਾਂ ਇਕੱਠੇ ਹੋ ਕੇ ਰਲ ਬੈਠਣ ਅਤੇ ਰੋਟੀ-ਬੇਟੀ ਦੀ ਸਾਂਝ ਦੁਆਰਾ ਇਕ ਦੂਜੇ ਵਿਚ ਘੁਲ-ਮਿਲ ਜਾਣ। ਜਦੋਂ ਹਜ਼ਾਰਾਂ ਲੋਕ ਦਰਿਆ ਕਿਨਾਰੇ ਬਹਿ ਕੇ ਸਤਿਸੰਗ ਕਰਦੇ, ਰੂਹਾਨੀ ਸ਼ਾਂਤੀ ਲੱਭਦੇ ਤੇ ਇਕ ਥਾਂ ਰਲ-ਮਿਲ ਪ੍ਰਸ਼ਾਦ-ਪਾਣੀ ਛਕਦੇ ਤਾਂ ਇਹ ਸਰਬ-ਸਾਂਝ ਦਾ ਪ੍ਰਤੱਖ ਨਜ਼ਾਰਾ ਅਨੇਕਾਂ ਨੂੰ ਪ੍ਰਭਾਵਿਤ ਕ਼ਰਦਾ ਤੇ ਕਈ ਤਾਂ ਇਸੇ ਮੇਲੇ ਨੂੰ ਵੇਖ ਕੇ ਹੀ ਛੂਤ-ਛਾਤ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ। ਇਹ ਮੇਲਾ ਸੱਚਮੁੱਚ ਮਨੁੱਖ-ਮਾਤ੍ਰ ਦਾ ਮੇਲ ਕਰਵਾਉਣ ਵਾਲਾ ਸੀ ਜੋ ਦਿਨ-ਬਦਿਨ ਵਧਦਾ ਗਿਆ।

(4) ਫਿਰ ਇਸ ਸਰਬ ਸਾਂਝ ਵਾਲੇ ਧਰਮ ਦਾ ਪ੍ਰਚਾਰ ਕਰਨ ਲਈ ਗੁਰੂ ਸਾਹਿਬ ਨੇ ਜੋ ਬਾਈ (22) ਪ੍ਰਚਾਰ-ਮੰਜੀਆਂ ਸਥਾਪਿਤ ਕੀਤੀਆਂ, ਉਨ੍ਹਾਂ ਦੇ ਗੱਦੀਦਾਰ ਵਧੇਰੇ ਕਿਰਤੀ ਕਾਮਿਆਂ ਵਿੱਚੋਂ ਲਏ, ਬ੍ਰਾਹਮਣਾਂ ਵਿੱਚੋਂ ਕੇਵਲ ਨਾਮ-ਮਾਤ੍ਰ ਹੀ ਸਨ। ਅਜਿਹਾ ਕਰਨ ਨਾਲ ਛੋਟੇ ਤਬਕੇ ਨੂੰ ਵਧੇਰੇ ਸਨਮਾਨ ਵਾਲੀ ਥਾਂ ਮਿਲੀ ਅਤੇ ਮਨੁੱਖੀ ਸਮਾਨਤਾ ਦਾ ਬੋਲ-ਬਾਲਾ ਹੋਇਆ। ਮੁਖ ਪ੍ਰਚਾਰਕ ਇਹ ਸਨ—ਸਾਵਣਮੱਲ, ਹੰਦਾਲ, ਮਾਣਕਚੰਦ, ਗੰਗੂਸ਼ਾਹ, ਮਹੇਸ਼ਾ, ਪਾਰੋ ਜੁਲਕਾ, ਮਾਈਦਾਸ, ਦੁਰਗਾ, ਪੰਬੇਣੀ, ਅੱਲ੍ਹਾਯਾਰ, ਰੰਗਸ਼ਾਹ, ਲਾਲੋ, ਸੱਚਨਸੱਚ, ਰਾਜਾਰਾਮ, ਪ੍ਰੇਮਾ, ਖੇਡਾ ਸੁਇਨੀ, ਸਾਧਾਰਣ, ਫੇਰੀਆ, ਸੁੱਖਣ, ਕੇਦਾਰੀ, ਦਰਬਾਰੀ ਅਤੇ ਬੂਆ।



(5) ਆਮ ਤੌਰ 'ਤੇ ਭਾਰਤੀ ਧਰਮਾਂ ਵਿਚ ਬਿਰਕਤੀ ਤੇ ਤਿਆਗ ਉੱਤੇ ਹੀ ਜ਼ਿਆਦਾ ਜ਼ੋਰ ਦਿੱਤਾ ਜਾ ਰਿਹਾ ਹੈ ਤੇ ਸਮਾਜ ਵਿਚ ਤਿਆਗੀ ਵੈਰਾਗੀ ਸਾਧੂਆਂ ਦਾ ਹੀ ਸਨਮਾਨ ਹੁੰਦਾ ਰਿਹਾ ਹੈ, ਫਿਰ ਇਸ ਦੇ ਮੁਕਾਬਲੇ 'ਤੇ ਗ੍ਰਿਹਸਤੀਆਂ ਨੂੰ ਛੁਟਿਆਉਣਾ ਇਕ ਆਮ ਆਦਤ ਰਹੀ ਹੈ। ਲੇਕਿਨ ਗੁਰੂ ਸਾਹਿਬ ਨੇ ਇਸ ਪਰੰਪਰਾ ਨੂੰ ਤੋੜਿਆ, ਕਰਮ-ਯੋਗ ਦੇ ਮਾਰਗ ਉੱਤੇ ਚੱਲ ਕੇ ਸੇਵਾ ਨਿਭਾਉਣ ਵਾਲੇ ਗ੍ਰਿਹਸਤੀਆਂ ਨੂੰ ਸਲਾਹਿਆ ਤੇ ਗ੍ਰਿਹਸਤ ਜੀਵਨ ਨੂੰ ਪਰਧਾਨਤਾ ਦਿੱਤੀ:

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥**
**ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥**

*(ਵਾਰ ਵਡਹੰਸ, ਮਹਲਾ ੩, ਪੰਨਾ 587)*

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥**

*(ਸਲੋਕ ਵਾਰਾਂ ਤੇ ਵਧੀਕ, ਮਹਲਾ ੩, ਪੰਨਾ 1421)*

**ਸਚਿ ਸਿਮਰਿਐ ਹੋਵੈ ਪਰਗਾਸੁ॥**
**ਤਾ ਤੇ ਬਿਖਿਆ ਮਹਿ ਰਹੈ ਉਦਾਸੁ॥**

**ਸਤਿਗੁਰ ਕੀ ਐਸੀ ਵਡਿਆਈ॥**
**ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥** *(ਧਨਾਸਰੀ ਮਹਲਾ ੧, ਪੰਨਾ 661)*

ਸਤਿਗੁਰੂ ਜੀ ਦੇ ਮੁਹਹਿ ਦੀਆਂ ਸਾਖੀਆਂ, ਗੁਰੂ ਅਮਰਦਾਸ ਜੀ ਦੇ ਮੁਖਾਰਬਿੰਦ ਤੋਂ ਉਚਾਰੀਆਂ ਦੱਸੀਆਂ ਜਾਂਦੀਆਂ ਹਨ। ਇਸ ਵਿਚ ਆਦੇਸ਼ ਹੈ:

ਏਹੁ ਆਖਣਾ ਗੁਰੂ ਕਾ ਹੈ, ਜੋ ਸਿਖ ਉਦਾਸੀ ਕਰੈਗਾ, ਉਸਕਾ ਬੁਰਾ ਹੋਵੈਗਾ।
ਜੋ ਸਿਖ ਗ੍ਰਿਸਤ ਵਿਚਿ ਆਰਾਧੈਗਾ, ਪਰਮੇਸਰ ਗੁਰੂ ਸੁਖੀ ਰਖੈਗਾ।
ਧਰਮੈ ਦੀ ਕੀਰਤਿ ਕਰਣੀ, ਦੇਵਣਹਾਰੁ ਗੁਰੂ ਬਾਬਾ ਹੈ।
ਸਿਖ ਕੀ ਸੇਵਾ ਕਰਣੀ ਆਪਣਾ ਆਪੁ ਕਿਛੁ ਨਾਹੀ ਜਣਾਵਣਾ,
ਦੋਵੈ ਸਿਰੇ ਗੁਰੂ ਨੋ ਸਉਪਣੇ।
ਅਲਿਪਤੁ ਰਹਿਣਾ। ਗੁਰੂ ਕਾ ਆਖਣਾ ਹੈ।੨੪।[1]

(6) ਆਮ ਲੋਕ ਬ੍ਰਾਹਮਣਾਂ ਦੇ ਪਿਛਲੱਗ ਸਨ ਅਤੇ ਬ੍ਰਾਹਮਣਾਂ ਦਾ ਪ੍ਰਚਾਰ ਇਹ ਸੀ ਕਿ ਸ਼ਾਸਤ੍ਰਾਂ ਅਨੁਸਾਰ ਚੱਲੋ। ਸ਼ਾਸਤ੍ਰ ਸਾਰੇ ਸੰਸਕ੍ਰਿਤ ਵਿਚ ਸਨ ਜਿਨ੍ਹਾਂ ਨੂੰ ਸਾਰੇ ਬ੍ਰਾਹਮਣ ਵੀ ਸਮਝਣ ਤੋਂ ਅਸਮਰੱਥ ਸਨ। ਗੁਰੂਆਂ ਨੇ ਲੋਕ-ਭਾਸ਼ਾ ਵਿਚ ਇਹ ਅਧਿਆਤਮਿਕ ਗਿਆਨ ਦਿੱਤਾ ਜਿਸ ਨੂੰ ਪ੍ਰੋਹਿਤ ਜਮਾਤ ਪ੍ਰਵਾਨ ਨਹੀਂ ਸੀ ਕਰਦੀ, ਉਨ੍ਹਾਂ ਲਈ ਸੰਸਕ੍ਰਿਤ ਹੀ ਦੇਵ-ਭਾਸ਼ਾ ਤੇ ਧਰਮ-ਭਾਸ਼ਾ ਸੀ। ਇਕ ਵੇਰ ਪੰਡਤ ਮੰਡਲੀ ਗੁਰੂ ਜੀ ਪਾਸ ਇਹ ਰੋਸ ਜਤਾਉਣ ਵੀ ਆਈ ਕਿ ਤੁਸੀਂ ਗਵਾਰੂ ਜ਼ਬਾਨ ਵਿਚ ਧਰਮ ਦੀਆਂ ਗੱਲਾਂ ਕਿਉਂ ਕਰਦੇ ਹੋ, ਜਦੋਂ ਕਿ ਸਾਡੇ ਸ਼ਾਸਤ੍ਰ ਮੌਜੂਦ ਹਨ। ਗੁਰੂ ਸਾਹਿਬ ਦਾ ਜਵਾਬ ਬੜਾ ਹੀ ਸਾਫ਼ ਸੀ ਕਿ ਭਾਈ, ਪਾਣੀ ਤਾਂ ਖੂਹਾਂ ਵਿਚ ਹੈ ਪਰ ਇਤਨੀ ਲੰਮੀ ਡੋਰੀ ਕਿੱਥੋਂ ਲਿਆਈਏ ਕਿ ਇਹ ਪਾਣੀ ਕੱਢਿਆ ਜਾਵੇ। ਜੇਕਰ ਮੇਘ ਆ ਕੇ ਬਰਸ ਜਾਵੇ ਤੇ ਸਾਰੀ ਧਰਤੀ ਨੂੰ ਠੰਡੀ ਠਾਰ ਕਰ ਦੇਵੇ ਤਾਂ ਤੁਹਾਨੂੰ ਕੀ ਇਤਰਾਜ਼ ਹੈ? ਗੁਰੂ ਸਾਹਿਬ ਦੀ ਨਜ਼ਰ ਵਿਚ ਲੋਕ-ਭਾਸ਼ਾ ਮੇਘ ਸਮਾਨ ਸੀ ਜਿਸ ਤੋਂ ਸਭ ਕੋਈ ਵਰੋਸਾ ਸਕਦਾ ਸੀ। ਨਵੇਂ ਸਮਾਜ ਦੀ ਉਸਾਰੀ ਲਈ ਲੋਕ-ਬੋਲੀ ਦੀ ਵਰਤੋਂ ਕਰਨਾ ਇਕ ਇਨਕਲਾਬੀ ਕਦਮ ਸੀ। ਇਸੇ ਕਰਕੇ ਸਤਿਗੁਰਾਂ ਬਾਣੀ ਦੀਆਂ ਪੋਥੀਆਂ ਲਿਖਾ ਲਿਖਾ ਆਮ ਲੋਕਾਂ ਨੂੰ ਚੇਤੰਨ ਕੀਤਾ।

(7) ਗੁਰੂ ਸਾਹਿਬ ਨੇ ਮਨੁੱਖ ਨੂੰ ਚੰਗਾ ਨਰੋਆ ਸਿਹਤ-ਮੰਦ ਸ਼ਹਿਰੀ ਬਣਾਉਣ ਲਈ ਇਸ ਗੱਲ ਉੱਤੇ ਵੀ ਜ਼ੋਰ ਦਿੱਤਾ ਕਿ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਬਚਿਆ ਜਾਵੇ, ਖ਼ਾਸ ਕਰਕੇ ਸ਼ਰਾਬ ਬਾਰੇ ਉਨ੍ਹਾਂ ਦੀ ਹਦਾਇਤ ਧਿਆਨ ਯੋਗ ਹੈ। ਮਾਲੂਮ ਹੁੰਦਾ ਹੈ, ਉਸ ਸਮੇਂ ਸਾਡੇ ਸਮਾਜ ਵਿਚ ਸ਼ਰਾਬ ਦਾ ਤਕੜਾ ਜ਼ੋਰ ਸੀ ਤੇ ਆਮ ਆਦਮੀ ਇਸ ਦਾ ਸ਼ਿਕਾਰ ਸੀ। ਆਪ ਨੇ ਸਾਫ਼ ਸਮਝਾਇਆ ਕਿ ਜਿਸ ਦੇ ਪੀਤਿਆਂ ਮਨੁੱਖ ਬਾਉਲਾ ਹੁੰਦਾ ਤੇ ਆਪਣਾ ਪਰਾਇਆ ਵੀ ਪਛਾਣਨ ਜੋਗਾ ਨਹੀਂ ਰਹਿੰਦਾ, ਉਸ ਨਸ਼ੇ ਦੀ ਕੀ ਲੋੜ:

---

1. *ਪ੍ਰਾਚੀਨ ਪੰਜਾਬੀ ਗੱਦ*, ਪਿਆਰਾ ਸਿੰਘ ਪਦਮ, 1978, ਪੰਨਾ 81.

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥**

*(ਵਾਰ ਬਿਹਾਗੜੇ ਕੀ, ਮਹਲਾ ੩, ਪੰਨਾ 554)*

(8) ਜਿੱਥੇ ਇਸ ਦੇਸ ਵਿਚ ਜਨਮ-ਸੰਸਕਾਰ ਦੀਆਂ ਅਨੇਕਾਂ ਰਸਮਾਂ ਰੀਤਾਂ ਹਨ, ਉਥੇ ਮਰਨ-ਸੰਸਕਾਰ ਕਰਨ ਸਮੇਂ ਵੀ ਬੜੇ ਵਾਧੂ ਅਡੰਬਰ ਰਚੇ ਜਾਂਦੇ ਹਨ ਤੇ ਖ਼ਾਸ ਕਰਕੇ ਪ੍ਰੋਹਿਤ ਜਮਾਤ ਇਸ ਨਾਲ ਚੰਗਾ ਮਾਲੀ ਫ਼ਾਇਦਾ ਉਠਾਉਂਦੀ ਹੈ ਤੇ ਗ਼ਰੀਬ ਜਨਤਾ ਇਸ ਦਾ ਵਾਧੂ ਬੋਝ ਚੁੱਕਦੀ ਹੈ। ਗੁਰੂ ਸਾਹਿਬ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂ ਸਨ। ਇਸ ਕਰਕੇ ਉਨ੍ਹਾਂ ਨੇ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਸਿੱਖ ਸੇਵਕਾਂ ਨੂੰ ਇਸ ਬਾਰੇ ਹਦਾਇਤ ਦੇਣਾ ਜ਼ਰੂਰੀ ਸਮਝਿਆ। ਇਸ ਸਿੱਖਿਆ ਦਾ ਸਾਰ ਬਾਬਾ ਸੁੰਦਰ ਜੀ ਨੇ ਰਿਕਾਰਡ ਕਰਦਿਆਂ ਲਿਖਿਆ ਹੈ ਕਿ ਸਤਿਗੁਰਾਂ ਇਹ ਉਚੇਚੀ ਤਾਕੀਦ ਕੀਤੀ ਕਿ ਮੇਰੇ ਮਰਨ 'ਤੇ ਰੋਣਾ ਪਿੱਟਣਾ ਨਹੀਂ ਤੇ ਦੂਸਰੇ ਕਿਸੇ ਕਿਸਮ ਦੀ ਰੀਤਿ ਰਸਮ ਦੇ ਜਾਲ ਵਿਚ ਨਹੀਂ ਫਸਣਾ। ਹਾਂ, ਕੀਰਤਨ ਕਰਨਾ ਤੇ ਰੱਬੀ ਨਾਮ ਦੀ ਕਥਾ ਕਰਨਾ, ਇਹੋ ਸਾਡਾ ਸਾਰਾ ਕਿਰਿਆ ਕਰਮ ਹੈ:

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥**
**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥**
**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥**

*(ਰਾਮਕਲੀ ਸਦੁ, ਪੰਨਾ 923)*

(9) ਜਿੱਥੋਂ ਤਕ ਇਸਤ੍ਰੀਆਂ ਨੂੰ ਸਾਂਝੇ ਅਧਿਕਾਰ ਦੇਣ ਦਾ ਤਅੱਲਕ ਹੈ, ਗੁਰੂ ਸਾਹਿਬ ਨੇ ਸੰਗਤ ਤੇ ਪੰਗਤ ਵਿਚ ਇਸਤ੍ਰੀਆਂ ਨੂੰ ਮਨੁੱਖ ਦੇ ਬਰਾਬਰ ਬਿਠਾਇਆ। ਪਰਦੇ ਦਾ ਰਿਵਾਜ ਉਨ੍ਹਾਂ ਨੂੰ ਅਲਹਿਦਾ ਕਰਦਾ ਸੀ, ਗੁਰੂ ਸਾਹਿਬ ਨੇ ਸੰਗਤ ਵਿਚ ਆਉਣ ਵਾਲੀ ਹਰ ਇਸਤ੍ਰੀ ਨੂੰ ਇਸ ਤੋਂ ਵਰਜਿਆ। ਰਾਜਾ ਹਰੀਪੁਰ ਦੀ ਰਾਣੀ ਆਦਤ ਵੱਸ ਸੰਗਤ ਵਿਚ ਮੁੜ ਘੁੰਡ ਕੱਢ ਬੈਠੀ, ਲੇਕਿਨ ਗੁਰੂ ਸਾਹਿਬ ਉਸ ਦੇ ਝੱਲਪੁਣੇ 'ਤੇ ਮੁਸਕਰਾਏ ਤੇ ਉਹ ਆਪਣੇ ਆਪ ਸ਼ਰਮਿੰਦੀ ਹੋ ਕੇ ਬਾਹਰ ਚਲੀ ਗਈ ਤੇ ਮੁੜ ਸੁਰਤ ਸੰਭਾਲ ਕੇ ਗੁਰੂ ਆਗਿਆ ਅਨੁਸਾਰ ਖੁੱਲ੍ਹੀ ਵਿਚਰਨ ਲੱਗੀ।

ਇਸ ਤੋਂ ਇਲਾਵਾ ਭਾਰਤੀ ਇਸਤ੍ਰੀਆਂ ਵਿਚ ਇਕ ਬੜੀ ਭੈੜੀ ਰਸਮ ਪ੍ਰਚਲਿਤ ਸੀ, ਜਿਸ ਦਾ ਮੋਢੀ ਆਦਮੀ ਸੀ। ਉਹ ਇਹ ਕਿ ਔਰਤ ਆਪਣੇ ਮੋਏ ਪਤੀ ਦੀ ਲਾਸ਼ ਨਾਲ ਜ਼ਿੰਦਾ ਜਲ ਜਾਵੇ। ਇਸ ਨੂੰ 'ਸਤੀ ਦੀ ਰਸਮ' ਕਹਿੰਦੇ ਸਨ। ਗੁਰੂ ਸਾਹਿਬ ਨੇ ਇਸ ਰਸਮ ਦਾ ਸਖ਼ਤੀ ਨਾਲ ਵਿਰੋਧ ਕੀਤਾ ਤੇ ਕਿਹਾ ਕਿ ਸਤੀ ਉਹ ਨਹੀਂ ਜੋ ਸਮਾਜ ਦੇ ਦਬਾਉ ਹੇਠ ਆ ਕੇ ਆਪਣਾ ਆਪ ਸਾੜ ਬਹਿੰਦੀ ਹੈ, ਸਗੋਂ ਸੱਚੀ ਸਤੀ ਉਹ ਹੈ, ਜੋ ਆਪਣੇ ਪਤੀ ਦੇ ਵਿਛੋੜੇ ਵਿਚ ਹੀ ਆਪਣਾ ਆਪ ਸਾੜ ਸੁਕਾ ਲੈਂਦੀ ਹੈ। ਇਸਤਰੀ ਦਾ ਗਹਿਣਾ ਸੀਲ ਤੇ ਸੰਤੋਖ ਹੈ:

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥**
**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ ॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍ ॥**

*(ਵਾਰ ਸੂਹੀ ਮਹਲਾ ੩, ਪੰਨਾ 787)*

ਭਾਵੇਂ ਬਾਦਸ਼ਾਹ ਅਕਬਰ ਨੇ ਕਾਨੂੰਨ ਰਾਹੀਂ ਇਸ ਰਸਮ ਨੂੰ ਰੋਕਣ ਦਾ ਕੁਝ ਉਪਰਾਲਾ ਵੀ ਕੀਤਾ, ਪਰ ਗੁਰੂ ਅਮਰਦਾਸ ਜੀ ਨੇ ਵਿਚਾਰਧਾਰਕ ਪੱਧਰ ਉੱਤੇ ਲੋਕਾਂ ਨੂੰ ਇਸ ਗੱਲ ਲਈ ਤਿਆਰ ਕੀਤਾ ਕਿ ਇਹ ਰੀਤੀ ਗ਼ਲਤ ਹੈ ਤੇ ਇਸ ਨਾਲ ਖ਼ਾਹਮਖ਼ਾਹ ਇਕ ਜਿਊਂਦੇ ਜਾਗਦੇ ਪ੍ਰਾਣੀ ਨੂੰ ਅੱਗ ਵਿਚ ਝੋਕਿਆ ਜਾਂਦਾ ਹੈ ਜੋ ਠੀਕ ਨਹੀਂ। ਇਹ ਖ਼ਿਆਲ ਸਾਡੇ ਪੁਰਾਤਨ ਧਰਮ-ਸ਼ਾਸਤ੍ਰਾਂ ਨੇ ਹੀ ਪ੍ਰਚਾਰਿਆ ਸੀ ਕਿ ਸਤੀ ਹੋਣ ਵਾਲੀ ਔਰਤ ਸਿੱਧੀ ਸੁਰਗਾਂ ਨੂੰ ਜਾਂਦੀ ਹੈ। *ਪ੍ਰਾਸ਼ਰ ਸਿੰਮ੍ਰਿਤੀ* ਦੇ ਚੌਥੇ ਅਧਿਆਇ ਵਿਚ ਲਿਖਿਆ ਹੈ ਕਿ 'ਪਤੀ ਨਾਲ ਸਤੀ ਹੋਣ ਵਾਲੀ ਉਤਨੇ ਵਰ੍ਹੇ ਸੁਰਗ ਵਿਚ ਬਿਤਾਉਂਦੀ ਹੈ, ਜਿਤਨੇ ਪਤੀ ਦੇ ਰੋਮ ਹੁੰਦੇ ਹਨ।'

ਕਈ ਕਹਿੰਦੇ ਸਨ ਕਿ ਇਸਤ੍ਰੀ ਮਾਇਆ ਹੈ, ਇਹ ਪੁਰਖ ਦੇ ਨਾਲ ਹੀ ਖ਼ਤਮ ਹੋ ਜਾਵੇ ਤਾਂ ਚੰਗਾ ਹੈ, ਨਹੀਂ ਤਾਂ ਇਹ ਹੋਰ ਕਿਸੇ ਨੂੰ ਦੂਸ਼ਿਤ ਕਰੇਗੀ।

ਇਸ ਕਿਸਮ ਦੇ ਘਟੀਆ ਤੇ ਹੋਛੇ ਖ਼ਿਆਲ ਪ੍ਰਚਾਰ ਕੇ ਇਸਤ੍ਰੀ ਦਾ ਅਪਮਾਨ ਕੀਤਾ ਜਾਂਦਾ ਰਿਹਾ ਹੈ ਤੇ ਉਸ ਦੀ ਜਾਨ ਲੈਣਾ ਵੀ ਧਰਮ ਕਰਮ ਸਮਝਿਆ ਗਿਆ ਹੈ। ਹੋ ਸਕਦਾ ਹੈ ਕਿਸੇ ਰਾਜਪੂਤ ਸ਼੍ਰੇਣੀ ਨੇ ਇਸਤ੍ਰੀਆਂ ਦੇ ਸਤ ਸਨਮਾਨ ਨੂੰ ਬਚਾਉਣ ਲਈ ਇਹ ਰਸਮ ਚਾਲੂ ਰੱਖੀ ਹੋਵੇ ਪਰ ਇਸ ਤਰ੍ਹਾਂ ਕਰਕੇ ਹਰ ਇਸਤ੍ਰੀ ਨੂੰ ਧਿੰਗੋ-ਜ਼ੋਰੀ ਜਿਉਂਦੇ-ਜੀਅ ਫੂਕ ਛੱਡਣਾ ਜ਼ਿੰਦਗੀ ਦੇ ਅਧਿਕਾਰ 'ਤੇ ਛਾਪਾ ਮਾਰਨਾ ਹੈ, ਜਿਸ ਦਾ ਕਿਸੇ ਨੂੰ ਹੱਕ ਨਹੀਂ। ਸੋ ਇਸ ਮਾੜੀ ਰਸਮ ਨੂੰ ਪੰਜਾਬ ਵਿਚ ਬੰਦ ਕਰਨ ਦੇ ਜਤਨ ਕੀਤੇ ਗਏ ਤੇ ਗੁਰੂ ਅਮਰਦਾਸ ਜੀ ਇਸ ਦੇ ਮੋਢੀ ਸਨ। ਇਸ ਤਰ੍ਹਾਂ ਉਨ੍ਹਾਂ ਅੰਤਰਜਾਤੀ ਵਿਵਾਹ ਵੀ ਕੀਤੇ ਤੇ ਗ਼ਰੀਬਾਂ ਅਮੀਰਾਂ ਦੀਆਂ ਸਾਂਝਾਂ ਜੋੜੀਆਂ। ਗੋਇੰਦਵਾਲ ਇਕ ਨਵੀਂ ਬਸਤੀ ਸੀ, ਜਿਸ ਵਿਚ ਨਵੇਂ ਸਮਾਜ ਦੇ ਨੇਮਾਂ ਨੂੰ ਮੰਨਣ ਵਾਲੇ ਹੀ ਆ ਕੇ ਵੱਸਦੇ ਸਨ ਕਿਉਂਕਿ ਉਨ੍ਹਾਂ ਨੂੰ ਪੁਰਾਤਨ ਪੰਥੀ ਪਰਵਾਣ ਨਹੀਂ ਸੀ ਕਰਦੇ। ਉਨ੍ਹਾਂ ਲਈ ਗੁਰੂ ਹੀ ਨਿਮਾਣਿਆਂ ਦਾ ਮਾਣ, ਨਿਥਾਵਿਆਂ ਦਾ ਥਾਂ ਸੀ। ਦੂਜੇ ਸ਼ਬਦਾਂ ਵਿਚ ਸਿੱਖ ਲਹਿਰ ਸਮਾਜ ਦੇ ਪਤਿਤ ਤੇ ਦਲਿਤ ਲੋਕਾਂ ਨੂੰ ਉਠਾਉਣ ਲਈ ਸੀ ਤੇ ਤੀਸਰੇ ਸਤਿਗੁਰਾਂ ਇਸ ਨਵੇਂ ਸਮਾਜ ਦੇ ਨਿਰਮਾਣ ਵਿਚ ਵਿਸ਼ੇਸ਼ ਹਿੱਸਾ ਪਾਇਆ।

ਇਕ ਗੱਲ ਹੋਰ, ਨਵੇਂ ਸਮਾਜ ਦੀ ਉਸਾਰੀ ਲਈ ਸਹਿਨਸ਼ੀਲਤਾ ਤੇ ਸ਼ਾਂਤੀ ਰੱਖਣਾ ਬਹੁਤ ਜ਼ਰੂਰੀ ਹੈ ਕਿਉਂਕਿ ਪੁਰਾਣੇ ਰੂੜ੍ਹੀਵਾਦੀ ਲੋਕ ਨਵੀਆਂ ਗੱਲਾਂ ਦੀ ਨਿਖੇਧੀ ਕਰਦੇ ਤੇ ਸਦਾ ਅਗਰਗਾਮੀ ਰੁਚੀਆਂ ਨੂੰ ਬੁਰਾ ਭਲਾ ਕਹਿ ਕੇ ਖ਼ੁਸ਼ ਹੁੰਦੇ ਹਨ। ਇਹ ਇਕ ਸੁਭਾਵਕ ਗੱਲ ਹੈ। ਗੁਰੂ ਅਮਰਦਾਸ ਜੀ ਇਸ ਹਾਲਤ ਤੋਂ ਵਾਕਿਫ਼ ਸਨ, ਇਸ ਕਰਕੇ ਉਨ੍ਹਾਂ ਸਿੱਖਾਂ ਨੂੰ ਉਚੇਚੇ ਤੌਰ 'ਤੇ ਸਹਿਨਸ਼ੀਲ ਤੇ ਸ਼ਾਂਤਮਈ ਰਹਿਣ

ਦੀ ਤਾਕੀਦ ਕੀਤੀ। ਜਦੋਂ ਆਪ ਗੁਰਗੱਦੀ 'ਤੇ ਬੈਠੇ ਤਾਂ ਦਾਸੂ ਨੇ ਕ੍ਰੋਧ ਵਿਚ ਆ ਕੇ ਲੱਤ ਮਾਰੀ, ਪਰੰਤੂ ਸਤਿਗੁਰਾਂ ਇਸ ਦਾ ਬੁਰਾ ਨਹੀਂ ਮਨਾਇਆ ਸਗੋਂ ਕਿਹਾ ਕਿ ਆਪ ਗੁਰੂ ਕੇ ਸਾਹਿਬਜ਼ਾਦੇ ਹੋ, ਮੇਰਾ ਤਨ ਤਾਂ ਸੇਵਾ ਟਹਿਲ ਕਰਦਿਆਂ ਜ਼ਰਾ ਕਠੋਰ ਹੋਇਆ ਹੋਇਆ ਹੈ, ਆਪ ਦੇ ਚਰਨਾਂ 'ਤੇ ਸੱਟ ਲੱਗੀ ਹੋਵੇਗੀ, ਖਿਮਾ ਕਰਨਾ। ਫਿਰ ਇਕ ਮੌਕਾ ਆਇਆ ਜਦੋਂ ਸਿੱਖ ਘੜੇ ਲੈ ਕੇ ਲੰਗਰ ਲਈ ਪਾਣੀ ਲੈਣ ਦਰਿਆ 'ਤੇ ਜਾਂਦੇ ਤਾਂ ਸ਼ੇਖ਼ਾਂ ਦੇ ਸ਼ਰਾਰਤੀ ਮੁੰਡੇ ਗੁਲੇਲੇ ਮਾਰ ਮਾਰ ਘੜੇ ਭੰਨ ਦਿੰਦੇ। ਸਤਿਗੁਰਾਂ ਕਿਹਾ, 'ਆਪਾਂ ਝਗੜਨਾ ਨਹੀਂ, ਮਸ਼ਕਾਂ ਲੈ ਲਓ।' ਫਿਰ ਮਸ਼ਕਾਂ ਨੂੰ ਵੀ ਤੀਰਾਂ ਨਾਲ ਵਿੰਨ੍ਹਿਆ ਗਿਆ ਤੇ ਸਿੱਖ ਸੰਗਤਾਂ ਨੂੰ ਪਰੇਸ਼ਾਨੀ ਵਿਚ ਪਾਇਆ ਗਿਆ। ਲੇਕਿਨ ਗੁਰੂ ਸਾਹਿਬ ਨੇ ਸਿੱਖਾਂ ਨੂੰ ਫਿਰ ਤਾਕੀਦ ਕੀਤੀ ਕਿ ਤੁਸੀਂ ਲੋਹੇ ਦੀਆਂ ਗਾਗਰਾਂ ਰੱਖ ਲਓ। ਚੁਨਾਂਚਿ ਸਿੱਖਾਂ ਨੇ ਘੜਿਆਂ ਤੇ ਮਸ਼ਕਾਂ ਦੀ ਥਾਂ ਲੋਹ ਗਾਗਰਾਂ ਬਣਾ ਲਈਆਂ, ਲੇਕਿਨ ਸ਼ਰਾਰਤੀ ਸ਼ੇਖ਼ ਫੇਰ ਵੀ ਛੇੜ-ਛਾੜ ਕਰਦੇ ਰਹੇ। ਇਸ ਤਰ੍ਹਾਂ ਬਜ਼ੁਰਗ ਸਤਿਗੁਰੂ ਨੇ ਸਦਾ ਸਿੱਖਾਂ ਨੂੰ ਸਹਿਨਸ਼ੀਲਤਾ ਦਾ ਹੀ ਸਬਕ ਦਿੱਤਾ। ਇਹ ਇਕ ਬਹੁਤੀ ਜ਼ਰੂਰੀ ਗੱਲ ਸੀ ਕਿਉਂਕਿ ਜਦੋਂ ਕੋਈ ਨਵੀਂ ਲਹਿਰ ਉੱਠਦੀ ਹੈ ਤਾਂ ਉਸ ਦੇ ਵਿਰੋਧੀ ਵੀ ਨਾਲ ਹੀ ਉੱਠਦੇ ਹਨ। ਸਿਆਣੇ ਉਸ ਵਿਰੋਧ ਦੇ ਬਿਖੇੜੇ ਨੂੰ ਛੱਡ ਕੇ ਅੱਗੇ ਵਧਦੇ ਜਾਂਦੇ ਤੇ ਸਾਥੀਆਂ ਨੂੰ ਵੀ ਨਾਲ ਲੈਂਦੇ ਜਾਂਦੇ ਹਨ। ਉਨ੍ਹਾਂ ਦਾ ਮਨ ਨਵੀਂ ਪ੍ਰਾਪਤੀ ਦੇ ਹੁਲਾਰੇ ਨਾਲ ਭਰਪੂਰ ਹੁੰਦਾ ਹੈ ਤੇ ਉਹ ਰਾਤ ਦਿਨ ਇਹੋ ਗਾਉਂਦੇ ਹਨ :



**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 917)*

# ਗੁਰੂ ਤੇਗ਼ ਬਹਾਦਰ ਅਤੇ ਮਨੁੱਖੀ ਆਜ਼ਾਦੀ

ਜਦੋਂ ਹਿੰਦੂ ਸੰਸਕ੍ਰਿਤੀ, ਮੁਸਲਮਾਨੀ ਹੱਲਿਆਂ ਦੀ ਮਾਰ ਸਹਾਰ ਕੇ ਜਰਵਾਨਿਆਂ ਅੱਗੇ ਚੁਫਾਲ ਡਿੱਗ ਪਈ ਤੇ ਰਾਜਸੀ ਅਤੇ ਧਾਰਮਿਕ ਆਜ਼ਾਦੀ ਗੁਆ ਬੈਠੀ ਤਾਂ ਉਸ ਸਮੇਂ ਗੁਰੂ ਨਾਨਕ ਸਾਹਿਬ ਨੇ ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦਾ ਨਾਅਰਾ ਦੇ ਕੇ ਮਨੁੱਖੀ ਚੇਤਨਾ ਨੂੰ ਜਗਾਇਆ। ਇਸ ਮੌਕੇ ਭਾਰਤ-ਵਾਸੀ ਭੈ-ਭੀਤ ਸਨ ਤੇ ਉਹ ਆਪਣਾ ਸ੍ਵੈਮਾਨ ਤੇ ਸੁਤੰਤਰਤਾ ਦੋਵੇਂ ਗੁਆ ਬੈਠੇ ਸਨ। ਉਨ੍ਹਾਂ ਦੀ ਧਾਰਮਿਕਤਾ ਨਿਰਾ ਦਿਖਾਵੇ ਮਾਤ੍ਰ ਸੀ। ਦੂਜੇ ਪਾਸੇ ਮੁਸਲਮਾਨ ਲਈ, ਗ਼ੈਰ ਮੁਸਲਿਮ ਦਾ ਸ਼ੁਭਚਿੰਤਕ ਹੋਣਾ ਇਕ ਤਰ੍ਹਾਂ ਧਰਮ ਈਮਾਨ ਤੋਂ ਬਾਹਰੀ ਗੱਲ ਮੰਨੀ ਜਾਂਦੀ ਸੀ। ਇਸ ਹਾਲਤ ਵਿਚ 'ਚੜ੍ਹਦੀ ਕਲਾ' ਤੇ 'ਸਰਬੱਤ ਦੇ ਭਲੇ' ਦਾ ਦਾਰੂ ਦੋਹਾਂ ਧਿਰਾਂ ਦੀ ਸਿਹਤ ਲਈ ਅਤਿ ਜ਼ਰੂਰੀ ਸੀ। ਡਾਹਢਾ, ਮਾੜੇ ਨੂੰ ਮਾਰਦਾ ਸੀ ਤੇ ਮਾੜਾ, ਡਾਹਢੇ ਤੋਂ ਮਾਰ ਖਾਂਦਾ ਸੀ; ਗੁਰੂ ਸਾਹਿਬ ਨੂੰ ਇਹ ਦੋਵੇਂ ਗੱਲਾਂ ਨਾ-ਪਸੰਦ ਸਨ। ਉਹ ਚਾਹੁੰਦੇ ਸਨ ਕਿ ਤਾਕਤਵਰ, ਤਾਕਤਵਰ ਨਾਲ ਜੂਝੇ। ਜੇ ਪਾੜ-ਖਾਣੇ ਬਘਿਆੜ ਗਊਆਂ ਉੱਤੇ ਟੁੱਟ ਪੈਣ ਤੇ ਹੱਤਿਆ ਕਰਨ ਤਾਂ ਇਹ ਕੋਈ ਨਿਆਂ ਨਹੀਂ। ਬਰਾਬਰ ਦੀ ਟੱਕਰ ਹੋਵੇ ਤਾਂ ਇਹ ਕੋਈ ਹਰਜ ਵਾਲੀ ਗੱਲ ਨਹੀਂ। ਆਖ਼ਰ ਜ਼ਿੰਦਗੀ ਇਕ ਸੰਗ੍ਰਾਮ ਹੈ। ਸ਼ਕਤੀਵਾਨ, ਸ਼ਕਤੀਵਾਨ ਨਾਲ ਟੱਕਰੇ ਤਾਂ ਕੋਈ ਗਿਲਾ ਨਹੀਂ :

**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥**

*(ਆਸਾ ਮ: ੧, ਪੰਨਾ 360)*

ਇਥੇ ਜਰਵਾਨਿਆਂ ਨੇ ਭਾਰਤ ਦੀ ਧਾਰਮਿਕ ਮਾਨਤਾ, ਬੋਲ ਬਾਣੀ, ਖਾਣ-ਪੀਣ ਤੇ ਰਹਿਣ-ਸਹਿਣ ਸੱਭੋ ਮਲੀਆਮੇਟ ਕਰ ਛੱਡਿਆ ਸੀ ਤੇ ਇਹ ਲੋਕ ਸਭ ਪਾਸਿਓਂ ਬੇਪੱਤ ਸਨ। ਖ਼ਾਸ ਕਰਕੇ ਮੁਗ਼ਲ ਜ਼ਮਾਨੇ ਵਿਚ ਹਾਲਤ ਤਰਸਯੋਗ ਹੋ ਗਈ ਸੀ।

ਭਗਤੀ ਲਹਿਰ ਦੇ ਸੰਤਾਂ ਨਾਲੋਂ ਗੁਰੂ ਨਾਨਕ ਸਾਹਿਬ ਦੀ ਇਹੋ ਵਿਸ਼ੇਸ਼ਤਾ ਸੀ ਕਿ ਉਨ੍ਹਾਂ ਨੂੰ ਇਹ ਸਭ ਕੁਝ ਚੁੱਭਦਾ ਸੀ। ਉਹ ਬ੍ਰਹਮ ਗਿਆਨੀ ਹੋਣ ਦੇ ਬਾਵਜੂਦ ਸ੍ਵੈ-ਮਾਨੀ ਸਨ ਤੇ ਹਿੰਦ ਦਾ ਕੌਮੀ ਸ੍ਵੈ-ਮਾਨ ਨਸ਼ਟ ਹੁੰਦਾ ਦੇਖ ਕੇ ਸਹਿ ਨਹੀਂ ਸੀ ਸਕਦੇ :

**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥** *(ਵਾਰ ਮਾਝ ਮ: ੧, ਪੰਨਾ 142)*

**ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥**
**ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥.....**
**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥**
*(ਬਸੰਤ ਮ: ੧, ਪੰਨਾ 1191)*

**ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥**
*(ਵਾਰ ਆਸਾ ਮ: ੧, ਪੰਨਾ 470)*

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥**
**ਚਉਕੇ ਉਪਰਿ ਕਿਸੈ ਨ ਜਾਣਾ ॥** *(ਵਾਰ ਆਸਾ ਮ: ੧, ਪੰਨਾ 472)*

ਗ਼ੁਲਾਮੀ ਦੇ ਇਹ ਕਾਰੀ ਜ਼ਖ਼ਮ ਇਕ ਦਿਨ ਵਿਚ ਰਾਜ਼ੀ ਨਹੀਂ ਸੀ ਹੋ ਸਕਦੇ, ਇਸ ਕਰਕੇ ਗੁਰੂ ਨਾਨਕ ਸਾਹਿਬ ਨੇ ਸਿੱਖ ਲਹਿਰ ਨੂੰ ਯੋਜਨਾਬੱਧ ਕਰਨ ਲਈ ਗੁਰਗੱਦੀ ਨੂੰ ਦਸ ਵਿਅਕਤੀਆਂ ਤਕ ਚਲਾਇਆ, ਥਾਂ-ਥਾਂ 'ਸੰਗਤਾਂ' ਕਾਇਮ ਕੀਤੀਆਂ, ਧਰਮਸ਼ਾਲਾਵਾਂ ਥਾਪੀਆਂ ਤਾਕਿ ਨੇਕੀ ਦੀ ਸ਼ਕਤੀ ਸੰਗਠਿਤ ਹੋ ਕੇ ਬਦੀ ਨਾਲ ਟੱਕਰ ਲੈ ਸਕੇ। ਸਿੱਖਾਂ ਨੂੰ ਉਨ੍ਹਾਂ ਸਾਵਧਾਨ ਵੀ ਕਰ ਦਿੱਤਾ ਕਿ ਇਹ ਮਾਲਾ ਫੜ ਕੇ ਜਾਂ ਏਕਾਂਤਵਾਸ ਲੈ ਕੇ ਦਿਨ-ਕਟੀ ਕਰਨ ਦਾ ਸਮਾਂ ਨਹੀਂ, ਸਗੋਂ ਸਿਰ ਤਲੀ 'ਤੇ ਰੱਖ ਕੇ ਚੱਲਣ ਦਾ ਵੇਲਾ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412)*

ਇਸ ਜਬਰ-ਜ਼ੁਲਮ ਦੇ ਖ਼ਿਲਾਫ਼ ਕਈ ਵਿਦਰੋਹ ਉੱਠੇ, ਪਰ ਇਹ ਸਭ ਵਿਅਕਤੀਗਤ ਕਿਸਮ ਦੇ ਸਨ। ਮੁਗ਼ਲਾਂ ਨੇ ਰਾਜਪੂਤਾਂ ਦਾ ਰਾਜ ਹੀ ਨਹੀਂ ਖੋਹਿਆ, ਸਗੋਂ ਉਨ੍ਹਾਂ ਦੀਆਂ ਧੀਆਂ ਦੇ ਡੋਲੇ ਆਪਣੇ ਮਹੱਲਾਂ ਵਿਚ ਲਿਆ ਕੇ ਉਨ੍ਹਾਂ ਦੀ ਸਮਾਜਿਕ ਸ਼ਾਨ ਨੂੰ ਵੀ ਦਾਗ਼ੀ ਕੀਤਾ। ਇਸ ਵਿਰੁੱਧ ਕੁਝ ਹੱਦ ਤਕ ਰਾਣਾ ਪ੍ਰਤਾਪ ਨੇ ਬਗ਼ਾਵਤ ਕੀਤੀ; ਸ਼ਿਵਾ ਜੀ ਨੇ ਮਰਾਠਿਆਂ ਨੂੰ ਤਿਆਰ ਕੀਤਾ; ਗੋਕਲ ਨੇ ਜਾਟਾਂ ਤੇ ਖ਼ੁਸ਼ਹਾਲ ਖ਼ਾਂ ਖਟਕ ਨੇ ਪਠਾਣਾਂ ਨੂੰ ਲੜਾਇਆ। ਇਹ ਸਮੇਂ ਸਮੇਂ ਦੀਆਂ ਲਾਟਾਂ ਸਨ, ਪਰ ਗੁਰੂਆਂ ਨੇ ਪੰਜਾਬ ਵਿਚ ਜਥੇਬੰਦ ਯਤਨਾਂ ਦੁਆਰਾ ਜੁਆਲਾਮੁਖੀ ਜਗਾ ਕੇ ਇਸ ਅਜ਼ਾਦੀ ਦੀ ਲਹਿਰ ਨੂੰ ਬਾਕਾਇਦਾ ਚਲਾਇਆ।

ਗੁਰੂ ਨਾਨਕ ਸਾਹਿਬ ਨੇ ਉਮਰ ਭਰ ਸਾਰੇ ਹਿੰਦ ਵਿਚ ਫਿਰ ਕੇ ਰੱਤ-ਪੀਣੇ ਕਸਾਈ ਰਾਜਿਆਂ ਦੀ ਰੱਜ ਕੇ ਨਿਖੇਧੀ ਕੀਤੀ ਅਤੇ ਪਰਾਇਆ ਹੱਕ ਖਾਣ ਵਾਲਿਆਂ ਨੂੰ ਨਿੰਦਿਆ। ਆਪ ਨੇ ਅੰਨ੍ਹੀ ਰੱਯਤ ਨੂੰ ਨਿਰਭੈਤਾ ਦਾ ਜੀਵਨ ਬਸਰ ਕਰਨ ਦੀ ਜਾਚ ਦੱਸੀ ਕਿ ਰਾਜਸੀ ਭੈਅ ਇਕ ਹਊਆ ਹੀ ਹੈ। ਮਨ ਤਕੜਾ ਹੋਵੇ ਤਾਂ ਇਹ ਡਰ ਦਾ ਤਾਪ ਉਤਾਰਿਆ ਜਾ ਸਕਦਾ ਹੈ। ਨਿਰਭੈਤਾ ਹੀ ਅਜ਼ਾਦ ਜੀਵਨ ਦਾ ਮੁੱਖ ਲੱਛਣ ਹੈ:

**ਡਰੀਐ ਜੇ ਡਰੁ ਹੋਵੈ ਹੋਰੁ ॥**
**ਡਰਿ ਡਰਿ ਡਰਣਾ ਮਨ ਕਾ ਸੋਰੁ ॥** *(ਗਉੜੀ ਗੁਆਰੇਰੀ ਮ: ੧, ਪੰਨਾ 151)*

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥** *(ਵਾਰ ਆਸਾ ਮ: ੧, ਪੰਨਾ 473)*

ਗੁਰੂ ਅੰਗਦ ਸਾਹਿਬ ਨੇ ਲੋਕਾਂ ਵਿਚ ਦੇਸ਼ ਦੀ ਲਿਪੀ ਤੇ ਬੋਲੀ ਬਾਰੇ ਸ੍ਵੈ-ਮਾਨ ਜਗਾਇਆ ਤੇ ਗੁਰੂ ਅਮਰਦਾਸ ਸਾਹਿਬ ਨੇ ਸਾਂਝਾ ਲੰਗਰ ਲਾ ਕੇ, ਸਾਂਝੀ ਪੰਗਤ ਬਿਠਾ ਕੇ ਜਾਤ-ਪਾਤ ਦਾ ਵਹਿਮ ਤੋੜਿਆ ਤੇ ਮਨੁੱਖੀ ਏਕਤਾ ਦਾ ਸਬਕ ਸਿਖਾਇਆ। ਗੁਰੂ ਰਾਮਦਾਸ ਜੀ ਨੇ ਕਿਰਤੀ ਗ਼ਰੀਬ ਸਿੱਖਾਂ ਵਿਚ ਨਿਰਭੈਤਾ ਦੀ ਭਾਵਨਾ ਜਗਾਈ :

**ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ ॥**
**ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ ॥**
*(ਆਸਾ ਮ: ੪, ਪੰਨਾ 348)*

**ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ,**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥** *(ਬਿਹਾਗੜਾ ਮ: ੪, ਪੰਨਾ 540)*

ਗੁਰੂ ਅਰਜਨ ਸਾਹਿਬ ਨੇ ਸਾਂਝਾ ਧਰਮ-ਅਸਥਾਨ ਸ੍ਰੀ ਹਰਿਮੰਦਰ ਸਾਹਿਬ ਤੇ ਸਾਂਝਾ ਧਰਮ-ਗ੍ਰੰਥ ਗੁਰੂ ਗ੍ਰੰਥ ਸਾਹਿਬ ਰਚ ਕੇ ਇਸ ਲਹਿਰ ਨੂੰ ਇਕ ਸੁਤੰਤਰ ਧਰਮ ਦਾ ਰੂਪ ਦਿੱਤਾ ਤੇ ਥਾਂ-ਥਾਂ ਤੋਂ ਇਹ ਧੁੰਨ ਸੁਣਾਈ ਦੇਣ ਲੱਗੀ :



**ਨਾ ਹਮ ਹਿੰਦੂ ਨ ਮੁਸਲਮਾਨ ॥**
**ਅਲਹ ਰਾਮ ਕੇ ਪਿੰਡੁ ਪਰਾਨ ॥** *(ਭੈਰਉ ਮ: ੫, ਪੰਨਾ 1136)*

**ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥**
**ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥** *(ਵਾਰ ਮਾਰੂ ਮ: ੫, ਪੰਨਾ 1096)*

ਹੁਣ ਸਿੱਖੀ ਦਾ ਜਲਵਾ ਸਾਫ਼ ਦਿੱਸਣ ਲੱਗ ਪਿਆ ਸੀ ਤੇ ਰਾਜ-ਸੱਤਾ ਦਾ ਮਾਲਕ ਜਰਵਾਣੇ ਤੇ ਮਜ਼੍ਹਬੀ ਆਗੂ ਦੋਵੇਂ ਤਿਲ-ਮਿਲਾ ਰਹੇ ਸਨ। *ਤੁਜ਼ਕਿ-ਜਹਾਂਗੀਰੀ* ਵਿਚ ਬਾਦਸ਼ਾਹ ਜਹਾਂਗੀਰ ਦੇ ਇਹ ਲਫ਼ਜ਼ ਧਿਆਨ ਯੋਗ ਹਨ :

ਅਜ਼ ਸਿਹ ਚਹਾਰ ਪੁਸ਼ਤਿਉ ਈਂ ਦੁਕਾਨਿ ਰਾ ਗਰਮ ਮੀਦਾਸ਼ਤੰਦ ਮੁਦੱਤਹ ਬਖ਼ਾਤਰ ਮੀਗੁਜ਼ਸ਼ਤ ਕਿ ਈਂ ਦੁਕਾਨਿ ਬਾਤਲ ਰਾ ਬਰਤਰਫ਼ ਬਾਯਦ ਸਾਖ਼ਤ, ਊਰਾ ਦਰ ਜਰਗਾਇ ਅਹਲਿ ਇਸਲਾਮ ਦਰ ਬਾਯਦ ਦਰ ਆਵੁਰਦ।

[ਤਿੰਨ ਚਾਰ ਪੀੜ੍ਹੀਆਂ ਤੋਂ ਇਹ ਸਿੱਖੀ ਦੀ ਦੁਕਾਨ ਗਰਮ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਖ਼ਿਆਲ ਆਉਂਦਾ ਸੀ ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਗੁਰੂ ਨੂੰ ਮੁਸਲਮਾਨੀ ਮੱਤ ਵਿਚ ਲਿਆਉਣਾ ਚਾਹੀਦਾ ਹੈ।]

ਇਤਿਹਾਸ ਦੇ ਪਾਠਕ ਇਹ ਜਾਣਦੇ ਹੀ ਹਨ ਕਿ ਕਿਸ ਤਰ੍ਹਾਂ ਇਸ ਮਜ਼੍ਹਬੀ ਜਨੂੰਨ ਵਿਚ ਜਹਾਂਗੀਰ ਨੇ ਗੁਰੂ ਅਰਜਨ ਸਾਹਿਬ ਨੂੰ ਤਸੀਹੇ ਦੇ ਕੇ ਮਾਰ ਮੁਕਾਉਣ ਦਾ ਫ਼ੁਰਮਾਨ ਜਾਰੀ ਕੀਤਾ। ਦੂਜੇ ਪਾਸੇ ਸ਼ੇਖ਼ ਅਹਿਮਦ ਸਰਹੰਦੀ (1561-1624)

ਜੋ ਆਪਣੇ ਆਪ ਨੂੰ 'ਮੁਜੱਦਦ ਅਲਫ਼ਸਾਨੀ' ਕਹਾਉਂਦਾ ਸੀ ਅਤੇ ਅਕਬਰ ਬਾਦਸ਼ਾਹ ਵੱਲੋਂ ਚਲਾਈ ਸਾਂਝ ਤੇ ਰਵਾਦਾਰੀ ਦੀ ਲਹਿਰ ਨੂੰ ਕੱਟ ਕੇ, ਨਿਰੋਲ ਮੁਸਲਮ ਤੁਅੱਸਬ ਨੂੰ ਗਰਮਾਉਂਦਾ ਸੀ, ਇਸ ਨੂੰ ਪ੍ਰਚੰਡ ਕਰਨ ਲਈ ਪੂਰੇ ਯਤਨ ਕੀਤੇ। ਉਹ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਉਪਰੰਤ ਸ਼ੇਖ਼ ਫ਼ਰੀਦ ਬੁਖ਼ਾਰੀ ਨੂੰ ਖ਼ਤ ਲਿਖਦਾ ਹੋਇਆ ਕਹਿੰਦਾ ਹੈ :

> ਦਰੀ ਵਕਤ ਕੁਸ਼ਤਨਿ ਕਾਫਰਿ ਲਈਨਿ ਗੋਇੰਦਵਾਲ, ਬਿਸਯਾਰ ਖ਼ੂਬ ਵਾਕਯਾ ਸ਼ੁਦ, ਬਾਇਯਿ ਸ਼ਿਕਸਤਿ ਅਜ਼ੀਮ ਬਰ ਹਲੂਦਿ ਮਰਦੂਦ ਗਸ਼ਤ। ਬਹਰ ਨਿਯਤ ਕਿ ਕੁਸ਼ਤਾ ਬਾਸ਼ੰਦ ਵ ਬਹਰ ਗ਼ਰਜ਼ ਕਿ ਹਲਾਕ ਕਰਦਾ, ਖਾਚੀਏ ਕੁੱਫਾਰ ਨਕਦਿ ਅਹਿਲ ਇਸਲਾਮ ਅਸਤ।
>
> [ਇਸ ਸਮੇਂ ਗੋਇੰਦਵਾਲ ਵਾਲੇ ਲਾਨ੍ਹਤੀ ਕਾਫ਼ਰ ਦਾ ਮਾਰਿਆ ਜਾਣਾ ਇਕ ਅੱਛੀ ਘਟਨਾ ਹੈ ਤੇ ਮਰਦੂਦ ਹਿੰਦੂਆਂ ਦੀ ਲੱਕ-ਤੋੜਵੀਂ ਹਾਰ ਦਾ ਕਾਰਣ ਹੈ। ਇਸ ਕਤਲ ਪਿੱਛੇ ਨੀਅਤ ਜਾਂ ਗ਼ਰਜ਼ ਕੁਝ ਵੀ ਹੋਵੇ, ਕਾਫ਼ਰਾਂ ਦੀ ਬਰਬਾਦੀ ਹੀ ਇਸਲਾਮ ਲਈ ਨਿਆਮਤ ਹੈ।]

*(ਮਕਤੂਬਾਤਿ ਇਮਾਮ ਰੱਬਾਨੀ, ਭਾਗ ਤੀਜਾ, ਖ਼ਤ ਨੰਬਰ 193, ਸੰਪਾਦਕ—ਨੂਰ ਅਹਿਮਦ)*

ਇਹ ਸੀ ਮੁਸਲਮਾਨੀ ਬਾਦਸ਼ਾਹ ਤੇ ਮੁਸਲਮਾਨੀ ਸ਼ੇਖ਼ ਜਮਾਤ ਦਾ ਨਜ਼ਰੀਆ। ਸਟੇਟ (ਇਸਲਾਮੀ) ਤੇ ਚਰਚ ਦੋਵੇਂ ਸਿੱਖ ਲਹਿਰ ਤੋਂ ਔਖੇ ਸਨ। ਜਦੋਂ ਸੋਲ੍ਹਵੀਂ ਸਦੀ ਦੇ ਆਰੰਭ ਨਾਲ ਸਿੱਖੀ ਇਉਂ ਦੁਸ਼ਮਨਾਂ ਦੇ ਸੀਨਿਆਂ ਵਿਚ ਰੜਕਣ ਲੱਗ ਪਈ ਤਾਂ ਸਮੇਂ ਦੀ ਲੋੜ ਨੂੰ ਮੁੱਖ ਰੱਖ ਕੇ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕੀਤੀਆਂ। ਇਸ ਦਾ ਭਾਵ ਇਹ ਸੀ ਕਿ ਅਸੀਂ ਪੀਰੀ-ਧਰਮ ਨੂੰ ਤਿਆਗਿਆ ਨਹੀਂ, ਸਗੋਂ ਇਸ ਦੀ ਸੁਰੱਖਿਆ ਲਈ ਮੀਰੀ-ਰਾਜਨੀਤਕ ਸੱਤਾ ਵੀ ਧਾਰ ਲਈ ਹੈ। ਛੱਪਰੀਆਂ ਦੀ ਥਾਂ ਛਾਉਣੀਆਂ ਬਣੀਆਂ, ਮਾਲਾ ਦੀ ਥਾਂ ਤੇਗ਼ਾਂ ਲਿਸ਼ਕਦੀਆਂ, ਸੰਤ-ਸਿਪਾਹੀ ਰੋਹ ਵਿਚ ਆਏ, ਨਿੱਕੇ-ਮੋਟੇ ਜੰਗ ਹੋਏ ਤੇ ਸਿੱਖ ਲਹਿਰ ਨੇ ਇਕ ਨਵਾਂ ਤਜਰਬਾ ਕੀਤਾ ਕਿ ਜਬਰ ਨਾਲ ਇਉਂ ਵੀ ਸਿੱਝਿਆ ਜਾ ਸਕਦਾ ਹੈ ਅਤੇ ਧਰਮ, ਸੰਸਾਰੀ ਸ਼ਕਤੀ ਨੂੰ ਨੇਕੀ ਦੀ ਤਾਕਤ ਵਧਾਉਣ ਲਈ ਵਰਤ ਸਕਦਾ ਹੈ। ਗੁਰੂ ਹਰਿਰਾਇ ਸਾਹਿਬ ਦਾਰਾ ਸ਼ਿਕੋਹ ਵਰਗੇ ਸ਼ਾਂਤੀ-ਪਸੰਦ ਤੇ ਨਿਰਪੱਖ ਨੀਤੀਵਾਨ ਦੇ ਮੁੱਦਈ ਸਨ, ਪਰ ਉਸ ਭਲੇ ਆਦਮੀ ਨੂੰ ਸ਼ੈਤਾਨ ਸਾਹਮਣੇ ਹਾਰ ਹੋ ਗਈ। ਔਰੰਗਜ਼ੇਬ ਪਿਉ ਨੂੰ ਕੈਦ ਕਰ ਕੇ ਅਤੇ ਭਰਾਵਾਂ ਨੂੰ ਕਤਲ ਕਰ ਕੇ 1658 ਈ: ਵਿਚ ਰਾਜ ਗੱਦੀ 'ਤੇ ਬੈਠਾ। ਗੁਰੂ ਹਰਿਰਾਇ ਸਾਹਿਬ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਸਮੇਂ ਸਿੱਖ ਲਹਿਰ ਦਾ ਇਹੋ ਰਵੱਈਆ ਰਿਹਾ ਕਿ ਜਾਬਰ ਜਰਵਾਣੇ ਦੇ ਮੱਥੇ ਨਹੀਂ ਲੱਗਣਾ, ਨਾ ਮਿਲਵਰਤਣ ਰੱਖਣੀ ਹੈ। ਇਸ ਪ੍ਰਣ ਨੂੰ ਪਕਿਆਈ ਨਾਲ ਨਿਭਾਇਆ ਗਿਆ। ਹੁਣ ਔਰੰਗਜ਼ੇਬ ਵਰਗਾ ਕੱਟੜ ਬਾਦਸ਼ਾਹ ਇਹ ਕਿਵੇਂ ਪਸੰਦ ਕਰ ਸਕਦਾ ਸੀ ਕਿ ਪੰਜਾਬ ਵਿਚ ਧਾਰਮਿਕ ਤੇ ਰਾਜਸੀ ਅਜ਼ਾਦੀ ਦੀ ਲਹਿਰ ਸਿਰ ਉਠਾਵੇ ਤੇ ਗ਼ੈਰ ਮੁਸਲਮਾਨ ਸੁਤੰਤਰ ਵਿਚਰ ਸਕਣ। ਜਿਥੇ ਸ਼ੇਖ਼ ਅਹਿਮਦ ਸਰਹੰਦੀ ਨੇ ਜਹਾਂਗੀਰ ਦੇ ਕੰਨ ਭਰ ਕੇ ਗੁਰੂ ਅਰਜਨ ਸਾਹਿਬ ਦਾ ਖ਼ੂਨ ਲਿਆ, ਉਥੇ ਇਸੇ ਸ਼ੇਖ਼ ਦਾ ਪੁੱਤਰ

ਖ਼ੁਆਜਾ ਮੁਹੰਮਦ ਸੈਫ਼ਦੀਨ, ਔਰੰਗਜ਼ੇਬ ਪਾਸ ਦੱਖਣ ਰਹਿੰਦਾ ਇਸ ਨੂੰ ਤੁਅੱਸਬ ਦੀ ਪੱਟੀ ਪੜ੍ਹਾਉਂਦਾ ਰਹਿੰਦਾ। ਸਿੱਟਾ ਇਹ ਹੋਇਆ ਕਿ ਔਰੰਗਾ ਆਪਣੇ ਬਾਬੇ ਦਾ ਵੀ ਪਿਉ ਨਿਕਲਿਆ ਤੇ ਇਸ ਨੇ ਮਜ਼ਬੀ ਤੁਅੱਸਬ ਦੀ ਤਲਵਾਰ ਸੂਤ ਕੇ ਗ਼ੈਰ-ਮੁਸਲਮਾਨਾਂ ਦਾ ਹਰ ਤਰ੍ਹਾਂ ਮਲੀਆਮੇਟ ਕਰਨਾ ਸ਼ੁਰੂ ਕਰ ਦਿੱਤਾ। ਹਿੰਦੂਆਂ ਦੇ ਮੰਦਰ, ਪਾਠਸ਼ਾਲਾ, ਰਸਮ-ਰੀਤਿ ਤੇ ਬਾਹਰੀ ਚਿੰਨ੍ਹ ਸਭੇ ਕ੍ਰੋਪੀ ਦਾ ਸ਼ਿਕਾਰ ਸਨ। ਇਸ ਮੌਕੇ ਗੁਰੂ ਤੇਗ਼ ਬਹਾਦਰ ਜੀ ਅਜ਼ਾਦੀ ਦੀ ਲਹਿਰ ਦੇ ਨੇਤਾ ਬਣੇ। ਉਨ੍ਹਾਂ ਸਾਰੇ ਹਿੰਦੁਸਤਾਨ ਵਿਚ ਇੱਕੋ ਹੋਕਾ ਦਿੱਤਾ ਕਿ ਜੋ ਦਬੇਲ ਬਣਦਾ ਹੈ, ਉਹ ਕਾਇਰ ਹੈ; ਜੋ ਦੂਜੇ ਨੂੰ ਭੈ-ਭੀਤ ਕਰ ਕੇ ਦਬੇਲ ਬਣਾਉਂਦਾ ਹੈ, ਉਹ ਜ਼ਾਲਮ ਹੈ। ਅਸਲ ਸੋਝੀਵਾਨ ਸਾਊ ਮਨੁੱਖ ਉਹੋ ਹੈ ਜੋ ਭੈ-ਰਹਿਤ ਜੀਵਨ ਬਿਤਾਉਂਦਾ ਹੈ:

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥**

*(ਸਲੋਕ ਮ: ੯, ਪੰਨਾ 1427)*

ਉਨ੍ਹਾਂ ਸੁਤੰਤਰ ਮਨੁੱਖ ਦਾ ਸੰਕਲਪ ਹੀ ਇਹ ਰੱਖਿਆ ਜੋ ਦੁੱਖ-ਸੁੱਖ, ਮਾਨ-ਅਪਮਾਨ, ਖ਼ੁਸ਼ੀ-ਗ਼ਮੀ, ਨਿੰਦਾ-ਉਸਤਤਿ ਤੇ ਗ਼ਰੀਬੀ-ਅਮੀਰੀ ਤੋਂ ਉਪਰ ਉੱਠ ਕੇ ਸਮ-ਦ੍ਰਿਸ਼ਟਾ ਬਣੇ, ਨਿਰਭੈਤਾ ਤੇ ਦ੍ਰਿੜ੍ਹਤਾ ਨਾਲ ਅਚੱਲ, ਅਡੋਲ ਹੋ ਕੇ ਆਪਣੇ ਆਦਰਸ਼ ਵੱਲ ਵਧਦਾ ਜਾਵੇ:



**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥**

*(ਸੋਰਠਿ ਮ: ੯, ਪੰਨਾ 633)*

ਇਸ ਕਿਸਮ ਦੇ ਵਿਚਾਰ ਉਨ੍ਹਾਂ ਪੰਜਾਬ ਵਿਚ ਹੀ ਨਹੀਂ ਪ੍ਰਚਾਰੇ, ਸਗੋਂ ਪੰਜਾਬ ਤੋਂ ਬਾਹਰ ਜਾ ਕੇ ਬੰਗਾਲ, ਅਸਾਮ ਤਕ ਵੀ ਇਹ ਨਿਰਭੈਤਾ ਤੇ ਸੁਤੰਤਰਤਾ ਦੀ ਜੀਵਨ-ਜਾਚ ਸਮਝਾਈ, ਜਿਸ ਦਾ ਡੂੰਘਾ ਅਸਰ ਪਿਆ। ਬਾਦਸ਼ਾਹ ਬਹੁਤ ਘਬਰਾਇਆ। ਉਹ ਸਾਰੀ ਹਿੰਦਵੈਣ ਨੂੰ ਇੱਕੋ ਚੱਕਰ ਵਿਚ ਮੁਸਲਮਾਨ ਬਣਾ ਲੈਣਾ ਚਾਹੁੰਦਾ ਸੀ। ਆਮ ਹਿੰਦੂ ਭੈ-ਭੀਤ ਹੋ ਕੇ ਬ੍ਰਾਹਮਣਾਂ ਪਾਸ ਪਹੁੰਚੇ ਤੇ ਦੇਸ਼ ਭਰ ਵਿਚੋਂ 16 ਮੁਖੀ ਬ੍ਰਾਹਮਣ ਇਕੱਤਰ ਹੋ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਦੀ ਸ਼ਰਣ ਆਏ। ਸਤਿਗੁਰਾਂ ਉਨ੍ਹਾਂ ਨੂੰ ਦ੍ਰਿੜ੍ਹਤਾ ਦਾ ਪਾਠ ਪੜ੍ਹਾਇਆ ਤੇ ਕੁਰਬਾਨੀ ਦਾ ਰਸਤਾ ਦਿਖਾਇਆ:

**ਸਾਧੋ ਇਹੁ ਤਨੁ ਮਿਥਿਆ ਜਾਨਉ ॥**
**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥** *(ਬਸੰਤੁ ਮ: ੯, ਪੰਨਾ 1186)*

ਔਰੰਗਜ਼ੇਬ ਨੇ ਗੁਰੂ ਸਾਹਿਬ ਦੀ ਸਰਗਰਮੀ ਦੇਖ ਕੇ ਫ਼ੌਰਨ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਹੁਕਮ ਜਾਰੀ ਕਰ ਦਿੱਤੇ ਤੇ ਉਨ੍ਹਾਂ ਨੂੰ ਚਾਂਦਨੀ ਚੌਕ, ਦਿੱਲੀ ਵਿਚ ਲਿਆ ਕੇ ਸ਼ਹੀਦ ਕਰ ਦਿੱਤਾ। ਪਰ ਪਹਿਲਾਂ ਉਨ੍ਹਾਂ ਦੇ ਸਾਹਮਣੇ ਤਿੰਨ ਸ਼ਰਤਾਂ ਰੱਖੀਆਂ ਗਈਆਂ:

1. ਜੇ ਹਿੰਦੂਆਂ ਦੇ ਪੀਰ ਹੋ, ਤਾਂ ਕਰਾਮਾਤ ਦਿਖਾਓ;
2. ਜੇ ਇਹ ਨਹੀਂ ਕਰਨਾ ਤਾਂ ਇਸਲਾਮ ਅਪਣਾਓ;
3. ਵਰਨਾ ਤੀਜੀ ਸਜ਼ਾ ਮੌਤ ਕਬੂਲ ਕਰੋ।

ਗੁਰੂ ਸਾਹਿਬ ਨੇ ਕਿਹਾ ਕਿ ਸਾਡੇ ਮੱਤ ਵਿਚ ਰੱਬੀ ਹੁਕਮ ਦੇ ਸਨਮੁੱਖ ਕਰਾਮਾਤ ਦਿਖਾਉਣੀ ਕਹਿਰ ਕਮਾਉਣਾ ਹੈ। ਇਸਲਾਮ ਵੱਲ ਆਉਣਾ ਆਪਣਾ ਈਮਾਨ ਗੁਆਉਣਾ ਹੈ। ਨਾਟਕ-ਚੇਟਕ ਮਦਾਰੀਆਂ ਦਾ ਕੰਮ ਹੈ, ਮਰਦਾਂ ਦਾ ਨਹੀਂ। ਅਸੀਂ ਤਾਂ ਭਾਣੇ ਵਿਚ ਰਹਿ ਕੇ ਜੀਵਨ ਬਸਰ ਕਰਨਾ ਹੈ। ਦੂਜੇ, ਕਿਸੇ ਦੀ ਧਾਰਮਿਕ ਅਜ਼ਾਦੀ ਵਿਚ ਦਖ਼ਲ-ਅੰਦਾਜ਼ੀ ਮਨੁੱਖੀ ਸਭਿਆਚਾਰ ਵਿਚ ਪ੍ਰਵਾਨ ਨਹੀਂ। ਅਸੀਂ ਨਾ ਤਿਲਕ ਦੇ ਮੁੱਦਈ ਹਾਂ ਅਤੇ ਨਾ ਹੀ ਜਨੇਊ ਦੇ, ਪਰ ਮਜ਼ਲੂਮ ਲੋਕਾਂ ਦੀ ਬਾਂਹ ਫੜਨਾ, ਹਮਦਰਦੀ ਕਰਨਾ ਸਾਡਾ ਪਹਿਲਾ ਫ਼ਰਜ਼ ਹੈ। ਸਰਬੱਤ ਦਾ ਭਲਾ ਸਾਡਾ ਧਰਮ ਹੈ ਤੇ ਇਸ ਮਾਨਵ ਧਰਮ ਲਈ ਅਸੀਂ ਕੋਈ ਵੀ ਕੁਰਬਾਨੀ ਕਰਨੋਂ ਨਹੀਂ ਹਿਚਕਚਾਉਣਾ। ਸੋ, ਗੁਰੂ ਸਾਹਿਬ ਨੇ ਮੌਤ ਨੂੰ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕੀਤਾ ਤੇ ਆਪਣਾ ਬਲੀਦਾਨ ਦੇ ਕੇ ਈਮਾਨ ਨੂੰ ਸ਼ਕਤੀਵਾਨ ਕੀਤਾ :

**ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ, ਕਰੀ ਨ ਕਿਨਹੂੰ ਆਨ॥**
**ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ॥**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।** *(ਬਚਿੱਤ੍ਰ ਨਾਟਕ, ਪਾ: ੧੦)*



ਇਹ ਗੱਲ ਸੱਚ ਹੈ ਕਿ ਸਤਿਗੁਰਾਂ ਦਾ ਸ਼ਹੀਦੀ ਕਾਰਨਾਮਾ, ਅਦੁੱਤੀ ਹੈਸੀਅਤ ਰੱਖਦਾ ਹੈ। ਆਖ਼ਰ ਆਪ ਨੂੰ ਧਰਮ ਦੇ ਪੜਦੇ ਕੱਜਣ ਵਾਲਾ ਤੇ ਹਿੰਦ ਦੀ ਲਾਜ ਰੱਖਣ ਵਾਲਾ ਅਰਥਾਤ 'ਧਰਮ ਦੀ ਚਾਦਰ' ਜਾਂ 'ਹਿੰਦ ਦੀ ਚਾਦਰ' ਕਹਿ ਕੇ ਸਤਿਕਾਰਿਆ ਗਿਆ। ਇਹ ਸਮੁੱਚੇ ਦੇਸ਼ ਵੱਲੋਂ ਸ਼ਰਧਾਂਜਲੀ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਨੇ ਜਬਰ ਤੇ ਅਨਿਆ ਵਿਰੁੱਧ ਬਗ਼ਾਵਤ ਦਾ ਝੰਡਾ ਖੜਾ ਕਰ ਕੇ ਮਨੁੱਖੀ ਅਜ਼ਾਦੀ ਦੀ ਲਹਿਰ ਨੂੰ ਸਿਖਰ 'ਤੇ ਪਹੁੰਚਾ ਦਿੱਤਾ।

# ਸਿਦਕੀ ਸਿੱਖ ਭਾਈ ਨਾਨੂ ਸਿੰਘ

ਹਿੰਦੁਸਤਾਨ ਦੀ ਰਾਜਧਾਨੀ ਹੋਣ ਦੇ ਨਾਤੇ ਦਿੱਲੀ ਦਾ ਜ਼ਿਕਰ ਭਾਵੇਂ ਸਿੱਖ ਇਤਿਹਾਸ ਵਿਚ ਅਨੇਕ ਥਾਂ ਮਿਲਦਾ ਹੈ, ਪਰੰਤੂ ਗੁਰੂ ਤੇਗ਼ ਬਹਾਦਰ ਜੀ ਦੀ ਚਾਂਦਨੀ ਚੌਕ (ਦਿੱਲੀ) ਵਿਚ ਹੋਈ ਸ਼ਹੀਦੀ ਨੇ ਇਸ ਨੂੰ ਸਾਡੇ ਇਤਿਹਾਸ ਨਾਲ ਡੂੰਘੀ ਤਰ੍ਹਾਂ ਜੋੜ ਦਿੱਤਾ ਹੈ। ਸਿੱਖ ਤਾਂ ਭਾਵੇਂ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਟਾਵੇਂ-ਟਾਵੇਂ ਇਥੇ ਚਲੇ ਆ ਰਹੇ ਸਨ, ਪਰ ਇਸ ਕੁਰਬਾਨੀ ਦੀ ਲੋਅ ਵਿਚ, ਸਿੱਖਾਂ ਦੀ ਹੈਸੀਅਤ ਕੁਝ ਵਿਲੱਖਣ ਜਿਹੀ ਹੋ ਗਈ ਤੇ ਸਰਕਾਰੀ ਨਜ਼ਰਾਂ ਅੰਦਰ ਰੜਕਣ ਲੱਗ ਪਈ।

ਜਦੋਂ ਕਾਜ਼ੀ ਨੇ ਨੌਂਵੇਂ ਗੁਰੂ ਸਾਹਿਬ ਦੀ ਸ਼ਹੀਦੀ ਦਾ ਫ਼ੈਸਲਾ ਸੁਣਾਇਆ ਤਾਂ ਸਥਾਨਕ ਸਿੱਖਾਂ ਨੇ ਇਸ ਬਦਲੇ ਕਾਫ਼ੀ ਰਕਮ ਤਾਰ ਕੇ ਵੀ ਇਸ ਨੂੰ ਬਦਲਣਾ ਚਾਹਿਆ, ਪਰ ਇਸ ਵਿਚ ਸਫਲਤਾ ਨਾ ਹੋਈ, ਖ਼ਾਸ ਕਰਕੇ ਗੁਰੂ ਸਾਹਿਬ ਨੇ ਖ਼ੁਦ ਸਿੱਖਾਂ ਨੂੰ ਅਜਿਹਾ ਕਰਨ ਤੋਂ ਵਰਜਿਆ। ਹੁਣ ਸ਼ਹੀਦ ਸਤਿਗੁਰੂ ਜੀ ਦੇ ਧੜ ਤੇ ਸੀਸ ਦੀ ਸੰਭਾਲ ਦਾ ਸਵਾਲ ਸੀ। ਸਿੱਖਾਂ ਦੀ ਬਹੁਤੀ ਆਵਾਜ਼ ਨਹੀਂ ਸੀ ਤੇ ਨਾ ਹੀ ਏਡਾ ਵੱਡਾ ਕੋਈ ਜ਼ੋਰ ਸੀ। ਦਿਲਵਾਲੀ ਮੁਹੱਲੇ ਵਿਚ ਕੁਝ ਕੁ ਦਰਜ਼ੀ ਸਿੱਖਾਂ ਦੇ ਘਰ ਸਨ, ਜੋ ਤਿੰਨ ਚਾਰ ਪੀੜ੍ਹੀਆਂ ਤੋਂ ਸਿੱਖ ਸਨ। ਇਨ੍ਹਾਂ ਵਿਚ ਭਾਈ ਬਾਘੇ ਦਾ ਪੁੱਤਰ ਭਾਈ ਨਾਨੂ ਖ਼ਾਸ ਤੌਰ 'ਤੇ ਇਕ ਸਿਦਕੀ ਸਿੱਖ ਸੀ ਤੇ ਇਸ ਦਾ ਬਾਬਾ ਭਾਈ ਉਮੈਦਾ ਵੀ ਗੁਰੂ-ਘਰ ਦਾ ਪ੍ਰੇਮੀ ਰਿਹਾ ਸੀ। ਇਨ੍ਹਾਂ ਦਾ ਵਡੇਰਾ ਭਾਈ ਕਲਿਆਣਾ ਸ਼ਾਇਦ ਗੁਰੂ ਅਰਜਨ ਸਾਹਿਬ ਦਾ ਸੇਵਕ ਸੀ। ਇਸ ਦੇ ਨਾਂ 'ਤੇ ਦਿਲਵਾਲੀ ਮੁਹੱਲੇ 'ਚ ਭਾਈ ਕਲਿਆਣੇ ਦੀ ਧਰਮਸ਼ਾਲਾ ਵੀ ਬਣੀ ਹੋਈ ਸੀ ਜੋ ਕਿ ਸਿੱਖ ਸਰਗਰਮੀਆਂ ਦਾ ਗੜ੍ਹ ਸੀ ਤੇ ਗੁਰੂ ਤੇਗ਼ ਬਹਾਦਰ ਸਾਹਿਬ ਆਮ ਤੌਰ 'ਤੇ ਇਸ ਧਰਮਸ਼ਾਲਾ ਵਿਚ ਕਈ ਵਾਰ ਠਹਿਰਦੇ ਰਹੇ ਸੀ।

ਭੱਟ ਵਹੀਆਂ ਤੋਂ ਸਾਨੂੰ ਇਹ ਵੀ ਪਤਾ ਲੱਗਦਾ ਹੈ ਕਿ ਭਾਈ ਨਾਨੂ ਸਿੰਘ ਦਿੱਲੀ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ ਵਿਚ ਰਹੇ। ਭੋਗਲਪੁਰ ਦੀ ਜੂਹ ਵਿਚ ਸਸਕਾਰ ਹੋਣ ਉਪਰੰਤ ਅਸ਼ਟਮ ਗੁਰੂ ਦੀ ਭਸਮ ਕੀਰਤਪੁਰ ਲੈ ਕੇ ਗਏ ਤੇ ਗੁਰਿਆਈ ਦਾ ਟਿੱਕਾ ਬਕਾਲੇ ਲਿਜਾਣ ਵਾਲੇ ਮੋਹਰੀ ਸਿੱਖਾਂ ਵਿਚ ਵੀ ਭਾਈ ਨਾਨੂ ਸਿੰਘ ਜੀ ਸ਼ਾਮਲ ਸਨ।

ਜਦੋਂ ਚਾਂਦਨੀ ਚੌਕ ਵਿਚ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਕੱਟਿਆ ਗਿਆ ਤਾਂ ਇਸ ਘਟਨਾ ਦਾ ਭਾਈ ਨਾਨੂ ਜੀ ਦੇ ਮਨ 'ਤੇ ਬੜਾ ਡੂੰਘਾ ਅਸਰ ਪਿਆ। ਉਸ

ਨੂੰ ਸਮਝ ਨਹੀਂ ਸੀ ਆਉਂਦੀ ਕਿ ਉਹ ਕੀ ਕਰੇ ? ਆਖ਼ਿਰ ਉਸ ਨੇ ਹਿੰਮਤ ਕਰ ਕੇ ਸੀਸ ਚਾਂਦਨੀ ਚੌਕ ਤੋਂ ਚੁੱਕ ਲਿਆਂਦਾ ਤੇ ਫਿਰ ਭਾਈ ਜੈਤੇ ਨੂੰ, ਜੋ ਕਿ ਆਗਿਆ ਰਾਮ ਦਾ ਪੁੱਤਰ ਸੀ ਤੇ ਇਸੇ ਮੁਹੱਲੇ 'ਚ ਰਹਿੰਦਾ ਸੀ, ਨਾਲ ਲੈ ਕੇ ਸਲਾਹ ਮਸ਼ਵਰਾ ਕੀਤਾ ਤੇ ਸੀਸ ਨੂੰ ਸ੍ਰੀ ਅਨੰਦਪੁਰ ਸਾਹਿਬ ਪਹੁੰਚਾਣ ਦੀ ਵਿਧੀ ਬਣਾਈ ਤੇ ਸਫਲਤਾ ਪਾਈ। ਭਾਈ ਊਦਾ ਰਾਠੌਰ ਜੋ ਕਿ ਧਰਮੇ ਦਾ ਪੋਤਾ ਤੇ ਖੇਮੇ ਦਾ ਪੁੱਤਰ, ਲਾਡਵਾ ਜ਼ਿਲ੍ਹਾ ਕਰਨਾਲ ਦਾ ਸੀ, ਇਸ ਨੇ ਵੀ ਇਸ ਕਾਰਨਾਮੇ ਵਿਚ ਯਥਾਯੋਗ ਹਿੱਸਾ ਪਾਇਆ।

ਭੱਟੀ ਵਹੀ ਤੋਂ ਵੀ ਇਸ ਦੀ ਪੁਸ਼ਟੀ ਹੁੰਦੀ ਹੈ :

> "ਜੈਤਾ ਬੇਟਾ ਆਗਿਆ ਕਾ, ਨਾਨੂ ਬੇਟਾ ਬਾਘੇ ਕਾ, ਊਦਾ ਬੇਟਾ ਖੇਮੇ ਕਾ, ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਨਾ ਕਹਿਲੂਰ ਆਏ। ਸਾਲ ਸਤਰਾਂ ਸੈ ਬਤੀਸ ਮੰਗਸਰ ਸੁਦੀ ਸਦਮੀ ਕੇ ਦਿਹੁੰ। ਗਿਆਰਸ ਕੋ ਦਾਗ ਦੀਆ, ਮਾਖੋਆਲ ਮੇ ....।"
>
> *(ਭੱਟ ਵਹੀ ਮੁਲਤਾਨੀ ਸਿੰਧੀ)*

ਭਾਈ ਕੇਸਰ ਸਿੰਘ ਛਿੱਬਰ, ਜੋ ਗੁਰੂ ਗੋਬਿੰਦ ਸਿੰਘ ਜੀ ਦੇ ਦੀਵਾਨ ਧਰਮ ਚੰਦ ਦਾ ਪੋਤਾ ਸੀ, ਉਸ ਨੇ ਅੱਜ ਤੋਂ ਦੋ ਸੌ ਸਾਲ ਪਹਿਲਾਂ ਆਪਣੀ ਕ੍ਰਿਤ 'ਬੰਸਾਵਲੀਨਾਮੇ' ਵਿਚ ਇਸ ਸਾਰੀ ਘਟਨਾ ਨੂੰ ਇਉਂ ਅੰਕਿਤ ਕੀਤਾ ਹੈ :

**ਸੰਮਤ ਸਤਾਰਾਂ ਸੈ ਬੱਤੀ ਮੱਘ੍ਰ ਸੁਦੀ ਪੰਚਮੀ ਆਹੋ।**
**ਸ੍ਰੀ ਤੇਗ ਬਹਾਦੁਰ ਜੀ ਉਠਿ ਗਏ ਦਰਗਾਹੋ।**
**ਤਿਸ ਦਿਨ ਅੰਧੇਰੀ ਗਰਦੁ ਗੁਬਾਰੀ ਰਹੀ।**
**ਅਉਰੰਗੇ ਦੋ ਸੈ ਆਦਮੀ ਦੀ ਚਉਂਕੀ ਲਾਸ਼ ਦੀ ਰਾਖੀ ਕਹੀ।੧੩੦।...**
**ਦੋ ਸੈ ਆਦਮੀ ਲਾਸ਼ ਦਾ ਰਾਖਾ ਬਹਾਇਆ।**
**ਰੈਨ ਭਈ ਤਬ ਨਾਨੋ ਛੀਂਬੇ ਨੂੰ ਸੁਪਨਾ ਆਇਆ।**
**ਬਚਨ ਕੀਤਾ, ਤਿਸ ਨੂੰ ਆਪ ਸਚੇ ਪਾਤਸ਼ਾਹੁ।**
**ਭਾਈ ਸਿਖਾ ! ਲਾਸੁ ਅਸਾਡੀ ਮਾਖੋਵਾਲ ਲੈ ਜਾਹੁ।੧੩੨।**
**ਤਬ ਭਾਈ ਨਾਨੋ ਜਾਗਿਆ ਤਾਂ ਭਇਆ ਹੈਰਾਨੁ।**
**ਆਖੇ ਮੈਨੂੰ ਸਾਹਿਬ ਕੀਆ ਹੈ ਬਖਾਨ।**
**ਲਾਸ਼ ਪਾਸ ਚਉਂਕੀ ਪਿਆਦੇ ਹੈਨ ਭਾਰੀ।**
**ਉਹ ਮੈਨੂੰ ਦੇਖਦੇ ਹੀ ਛਡਣ ਮਾਰੀ।੧੩੩।**
**ਜੇ ਮੈਂ ਬਚਨ ਸਾਹਿਬ ਦਾ ਮੰਨਾਂ ਨਾਹੀਂ।**
**ਤਾਂ ਸਿਖੀ ਜਾਇ ਮੇਰੀ ਤਾਂਹੀ।**
**ਜੇ ਬਚਨ ਮੰਨ ਕੇ ਲਾਸ਼ ਲੈਣ ਜਾਵਾਂ।**
**ਤਾਂ ਨਾਲੇ ਆਪਣਾ ਜੀਉ, ਨਾਲੇ ਝੁੱਗਾ ਲੁਟਾਵਾਂ।੧੩੪।**
**ਤਾਂ ਨਾਨੋ ਅਪਨੀ ਨਾਰਿ ਜਗਾਈ।**
**ਕਹਿਆ, "ਤੂ ਜੋ ਕੁਛੁ ਲੈਣਾ ਈ, ਸੋ ਲੈ ਕੇ ਪੇਕੇ ਪਹੁੰਚ ਜਾਈ।**
**ਮੈਨੂੰ ਸਾਹਿਬ ਕਹਿਆ ਹੈ 'ਲਾਸ਼ ਅਸਾਡੀ ਮਾਖੋਵਾਲ ਲੈ ਜਾਹੁ'।**
**ਸੋ ਮੈਂ ਜਾਂਦਾ ਹਾਂ ਚਾਂਦਨੀ ਚਉਕ ਮਾਹ।੧੩੫।**

ਸੋ ਮੈਨੂੰ ਤਿਨ੍ਹਾਂ ਲਾਸ਼ ਦੇਣੀ ਨਾਹੀ।
ਮੈਨੂੰ ਛਡਨਗੇ ਮਾਰ ਅਤੇ ਘਰ ਲੁਟਣ ਪਾਹੀ।
ਅਤੇ ਜੇ ਮੈਂ ਨਾਹੀ ਜਾਂਦਾ ਤਾਂ ਮੇਰੀ ਸਿਖੀ ਰਹਿੰਦੀ ਨਾਹੀ।
ਤੁਧੁ ਜੋ ਕੁਛੁ ਲੈਣਾ ਹੀ ਸੋ ਲੈ ਕੇ ਉਠਿ ਜਾਹਿ ਘਰ ਪੇਕੇ ਮਾਹੀ" ।੧੩੬।
ਨਾਰੀ ਅਪਣੀ ਉਨ ਪੇਕੇ ਟੋਰੀ।
ਅਤੇ ਆਪ ਉਥੇ ਜਪੁ ਪੜ੍ਹਦਾ ਆਇਆ ਚੋਰੀ।
ਅਗੇ ਰਾਖੇ ਸਭੋ ਸੋਇ ਗਏ।
ਇਨ ਜਾਂਦੇ ਹੀ ਲਾਸ਼ ਉਠਾਇ ਲਏ।੧੩੭।
ਸੋ ਚੁੱਕੀ ਨਾ ਜਾਇ ਦੇਹ ਆਹੀ ਭਾਰੀ।
ਏਹੁ ਸੀਸੁ ਲੈ ਗਇਆ, ਚੌਉਂਕੀ ਸੁਤੀ ਰਹੀ ਸਾਰੀ।
ਇਹ ਅਪਨੇ ਘਰਿ ਆਇ ਵੜਿਆ ਤਾਂ ਸਭੇ ਜਾਗੇ।
ਪਿਆਦੇ ਸਿਪਾਹੀ ਜਾਇ ਲਾਸ਼ ਦੇਖਣ ਲਾਗੇ।੧੩੮।
ਕਿਆ ਦੇਖਨ ਸੀਸੁ ਨਾਲ ਹੈ ਨਾਹੀਂ।
ਸਭ ਦੇਖਦੇ ਹੈਰਾਨ ਭਏ ਮਨ ਮਾਂਹੀ।
ਭੋਰ ਪਈ ਖਬਰ ਅਉਰੰਗੇ ਪਾਈ।
ਸੀਸੁ ਰੈਨ ਕੋਈ ਲੈ ਗਿਆ ਉਠਾਈ।੧੩੯।...

ਭਾਈ ਨਾਨੂ ਨੇ ਭਾਈ ਜੈਤੇ ਰੰਘਰੇਟੇ ਨੂੰ ਕਹਿਆ:

"ਕਿਵੇਂ ਮਾਖੋਵਾਲ ਪਹੁੰਚੇ।" ਰੰਘਰੇਟਾ ਸੁਣ ਕੇ ਹੈਰਾਨ ਹੋਇ ਰਹਿਆ।
ਪੁਨਿ ਤਿਨ ਕਹਿਆ: "ਮੈਂ ਦਉਣੀ ਵਿਚਿ ਲੈਸਾਂ ਪਾਇ।
ਸੋ, ਖਾਰੇ ਵਿਚ ਪਾਇ, ਸਿਰਿ ਲੈਸਾਂ ਉਠਾਇ" ।੧੪੫।
ਚਲ ਦੋਨੋ ਰਲੇ ਮਿਲੇ ਜਾਈਏ ਮਾਖੋਵਾਲ।
ਉਨ੍ਹਾਂ ਦੋਹਾਂ ਟੁਰਨੇ ਦੀ ਰਲਿ ਕੀਤੀ ਚਾਲ।
ਅਤੇ ਇਧਰ ਸਿਖਾਂ ਦੇਹਿ ਦਾ ਕੀਤਾ ਚੰਨਣ ਨਾਲਿ ਸਿਸਕਾਰੁ।
ਉਹ ਦੋਵੈ ਸਿਖ ਵਿਚਿ ਤੂੜੀ ਦੇ ਪਾਇ ਲਿਆਏ ਨਗਰੋਂ ਬਾਹਿਰ ਵਾਰ।੧੪੬।
ਸਟਿ ਤੂੜੀ ਸੀਸ ਝਾੜ ਲਿਆ ਕਪੜੇ ਪਾਇ।
ਦੋਨੋ ਛੁਟੇ, ਆਇ ਮਾਖੋਵਾਲ ਧਾਇ।
ਆਨ ਸੀਸੁ ਸਾਹਿਬ ਦੇ ਅਗੇ ਧਰਿਆ।
ਸਾਹਿਬ ਹੇਰ ਰੁਦਨੁ ਬਹੁ ਕਰਿਆ।੧੪੭।....
ਸਦਿ ਕੇ ਸਿਖ ਸਾਹਿਬ ਪੁੱਛੀ ਹਕੀਕਤ ਸਾਰੀ।
"ਕਹੁ ਕਿਸ ਜੁਗਤਿ ਸਾਹਿਬ ਕੀਤੀ ਸਵਾਰੀ"।
ਕੋਈ ਸਿਖ ਭੀ ਟਹਿਲ ਸੇਵਾ ਵਿਚਿ ਕੰਮੁ ਆਇਆ ?
ਕੋਈ ਦੂਇ ਚਾਰ ਪੰਜ ਸਿਖ ਭੀ ਨਾਲਿ ਸਿਧਾਇਆ?।੧੫੧।
ਭਾਈ ਨਾਨੋ ਸਭ ਹਕੀਕਤ ਕਹਿ ਸੁਨਾਈ।
ਜਿਉਂ ਤਿਉਂ ਸਾਹਿਬ ਉਪਰਿ ਬੀਤੀ ਆਹੀ।.....
ਐਸੇ ਭਾਈ ਨਾਨੋ ਛੀਂਬੇ ਸਾਹਿਬ ਨੂੰ ਸਾਰੀ ਆਖ ਸੁਨਾਈ।
ਬਚਨ ਕੀਤਾ: "ਅਗੇ ਤਾਂ ਨਹੀਂ ਸੀ ਪਰ ਹੁਣ ਛਡੁਗੁ ਨੀਸਾਨੀ ਲਾਈ" ।੧੬੦।

*(ਨੌਵਾਂ ਚਰਣ, ਬੰਸਾਵਲੀਨਾਮਾ)*

ਇਸ ਸਾਰੇ ਬਿਆਨ ਤੋਂ ਸਪੱਸ਼ਟ ਹੈ ਕਿ ਭਾਈ ਨਾਨੂ ਨੇ ਬੜੀ ਦਲੇਰੀ ਕਰ ਕੇ ਸੀਸ ਚਾਂਦਨੀ ਚੌਕ ਤੋਂ ਲਿਆਂਦਾ ਤੇ ਭਾਈ ਜੈਤੇ ਰੰਘਰੇਟੇ ਨੂੰ ਨਾਲ ਲੈ ਕੇ ਸੀਸ ਦੋਹਣੀ ਵਿਚ ਪਾ ਕੇ ਉੱਤੋਂ ਤੂੜੀ ਨਾਲ ਛੁਪਾ ਅਨੰਦਪੁਰ ਪਹੁੰਚਾਇਆ ਅਤੇ ਫਿਰ ਗੁਰੂ ਸਾਹਿਬ ਦੇ ਪੁੱਛਣ 'ਤੇ ਦਿੱਲੀ ਵਿਚ ਵਰਤਿਆ ਸ਼ਹੀਦੀ ਸਾਕਾ ਵੀ ਵੇਰਵੇ ਸਹਿਤ ਸੁਣਾਇਆ।

ਇਹ ਭਾਈ ਨਾਨੂ, ਦਸਮੇਸ਼ ਜੀ ਦਾ ਬੜਾ ਪਿਆਰਾ ਤੇ ਸ਼ਰਧਾਲੂ ਸਿੱਖ ਸੀ ਤੇ ਅੰਮ੍ਰਿਤ ਛਕ ਕੇ ਇਹੋ ਭਾਈ ਨਾਨੂ ਸਿੰਘ ਅਖਵਾਇਆ। ਇਸ ਦੇ ਦੋ ਸਪੁੱਤਰ ਘਰਬਾਰਾ ਸਿੰਘ ਤੇ ਦਰਬਾਰਾ ਸਿੰਘ ਗੁਰੂ ਜੀ ਦੇ ਨਿਕਟਵਰਤੀ ਸੇਵਕਾਂ ਵਿੱਚੋਂ ਸਨ। ਘਰਬਾਰਾ ਸਿੰਘ 31 ਭਾਦੋਂ 1757 ਬਿ: ਨੂੰ ਪਿੰਡ ਅਗੰਮਪੁਰ (ਅਨੰਦਪੁਰ) ਦੀ ਜੰਗ ਵਿਚ ਸ਼ਹੀਦ ਹੋ ਗਿਆ ਸੀ ਤੇ ਭਾਈ ਨਾਨੂ ਸਿੰਘ ਆਪ ਚਮਕੌਰ ਦੇ ਜੰਗ ਵਿਚ ਜੂਝ ਕੇ ਆਖ਼ਿਰ ਸਰੀਰ ਗੁਰੂ ਲੇਖੇ ਲਾ ਗਿਆ ਸੀ। ਭਾਈ ਦਰਬਾਰਾ ਸਿੰਘ ਪੰਥ ਦਾ ਉੱਘਾ ਜਥੇਦਾਰ ਹੋਇਆ, ਜਿਸ ਨੇ ਨਵਾਬ ਕਪੂਰ ਸਿੰਘ ਤੋਂ ਪਹਿਲਾਂ ਸਿੱਖ ਕੌਮ ਦੀ ਅਗਵਾਈ ਕੀਤੀ।

ਵਰਤਮਾਨ ਸਮੇਂ ਭਾਈ ਨਾਨੂ ਸਿੰਘ ਦੀ ਕੋਈ ਯਾਦਗਾਰ ਨਹੀਂ ਤੇ ਨਾ ਹੀ ਉਸ ਦਾ ਨਾਮ ਆਮ ਸਿੱਖ-ਇਤਿਹਾਸ ਵਿਚ ਮਿਲਦਾ ਹੈ। ਸਾਡੇ ਇਤਿਹਾਸ ਖੋਜੀਆਂ ਦਾ ਫ਼ਰਜ਼ ਹੈ ਕਿ ਉਹ ਦਿਲਵਾਲੀ ਵਾਲੇ ਮੁਹੱਲੇ (ਦਿੱਲੀ) ਜਾ ਕੇ ਤੇ ਹਰਿਦੁਆਰ ਦਿਆਂ ਪੰਡਾਂ ਅਤੇ ਭੱਟ ਵਹੀਆਂ ਤੋਂ ਇਸ ਸਿੱਖ ਘਰਾਣੇ ਦੀ ਬੰਸਾਵਲੀ ਲੱਭ ਕੇ ਇਸ ਬਾਰੇ ਹੋਰ ਰੋਸ਼ਨੀ ਪਾਉਣ ਦਾ ਯਤਨ ਕਰਨ।

# ਮੁਕਤਸਰ ਨੂੰ ਪ੍ਰਣਾਮ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਕਲਾਧਾਰੀ ਗੁਰੂ ਤੇ ਨਿਪੁੰਨ ਕਲਮਧਾਰੀ ਹੁੰਦੇ ਹੋਏ ਆਪਣੇ ਜ਼ਮਾਨੇ ਦੇ ਖੜਗਧਾਰੀ ਸੈਨਾਪਤੀ ਵੀ ਸਨ, ਜਿਨ੍ਹਾਂ ਸੰਸਾਰ ਦੀ ਰਣਭੂਮੀ ਵਿਚ ਮਰਦਾਂ ਵਾਂਙ ਜੂਝ ਕੇ ਭਾਰਤੀ ਸੰਸਕ੍ਰਿਤੀ ਨੂੰ ਸੁਰੱਖਿਆ ਤੇ ਸ੍ਵੈਮਾਨ ਦਾ ਜੀਵਨ ਬਖ਼ਸ਼ਿਆ। ਸਤਿਗੁਰਾਂ ਦੀ ਇਹ ਸੈਨਾਪਤਿ ਸ਼ਖ਼ਸੀਅਤ ਇਕ ਤਰ੍ਹਾਂ ਆਪਣੇ ਆਤਮਿਕ ਜਲਾਲ ਦਾ ਹੀ ਪ੍ਰਗਟਾਵਾ ਸੀ, ਜੋ 'ਸ਼ੁਭ ਕਰਮ' ਯਾ ਨੇਕੀ ਲਈ ਉਮਰ ਭਰ ਜੂਝਦੀ ਰਹੀ ਤੇ ਸਿੱਖਾਂ ਨੂੰ ਦੱਸਦੀ ਰਹੀ ਕਿ ਕਿਵੇਂ ਧਰਮ-ਯੁੱਧ ਦੇ ਚਾਅ ਨਾਲ ਲੜਨਾ ਜੀਵਨ ਦਾ ਜ਼ਰੂਰੀ ਕਰਤੱਵ ਹੈ। ਆਮ ਫ਼ੌਜੀ ਜਰਨੈਲ ਕਿਸੇ ਨੂੰ ਦਬਾਉਣ, ਗ਼ੁਲਾਮ ਬਣਾਉਣ ਯਾ ਮੁਲਕਗੀਰੀ ਲਈ ਹੀ ਤੇਗ਼ਾਂ ਵਾਹੁੰਦੇ ਆਏ ਹਨ, ਪਰ ਇਸ ਖੜਗਧਾਰੀ ਨੇ ਨੇਕੀ ਲਈ ਮੋਰਚੇ ਜਿੱਤਣ ਦੇ ਪੂਰਨੇ ਪਾ ਕੇ ਮਨੁੱਖਤਾ ਨੂੰ ਨਵੀਂ ਦਿਸ਼ਾ ਦਿਖਾਈ ਕਿ ਸੰਘਰਸ਼ ਦੀ ਗਤੀਸ਼ੀਲਤਾ ਬਿਨਾਂ ਜ਼ਿੰਦਗੀ ਦੇ ਵਿਕਾਸ ਨੂੰ ਅੱਗੇ ਨਹੀਂ ਤੋਰਿਆ ਜਾ ਸਕਦਾ ਅਤੇ ਇਸ ਮਾਰੂ ਸ਼ਕਤੀ ਨੂੰ ਉਸਾਰੂ ਪਾਸੇ ਵੱਲ ਲਾ ਕੇ ਮਾਨਵ ਸੰਸਕ੍ਰਿਤੀ ਦਾ ਬਗ਼ੀਚਾ ਹਰ ਪ੍ਰਕਾਰ ਸੁਰੱਖਿਅਤ ਤੇ ਪ੍ਰਫੁੱਲਤ ਕਰਨਾ ਸਾਡਾ ਪਰਮ ਧਰਮ ਹੈ।



ਭਾਰਤੀ ਇਤਿਹਾਸ ਦੱਸਦਾ ਹੈ ਕਿ ਸਨਾਤਨ ਵਿਚਾਰਧਾਰਾ 'ਗ਼ਲਤ ਤਿਆਗ' ਤੇ 'ਗ਼ਲਤ ਅਹਿੰਸਾ' ਦੇ ਜੰਜਾਲ ਵਿਚ ਫਸ ਕੇ ਚਿਰ ਤੋਂ ਪਿੰਗਲੀ ਹੋ ਗਈ ਸੀ ਤੇ ਅਗਾਂਹ ਕਦਮ ਵਧਾਉਣੋਂ ਅਸਮਰਥ ਸੀ। ਜੋ ਲੋਕ ਇਸ ਦੁਨੀਆਂ ਨੂੰ 'ਝੂਠੀ' ਕਹਿ ਕੇ ਬਨਵਾਸ ਲੈਣਾ ਤੇ ਪਿੰਡੇ ਸੁਆਹ ਮਲਣਾ ਹੀ ਸਰਬ ਸ੍ਰੇਸ਼ਟ ਧਰਮ ਕਰਮ ਮੰਨ ਲੈਣ, ਉਹ ਸੰਸਾਰਕ ਜੀਵਨ ਵਿਚ ਕਿਵੇਂ ਦਿਲਚਸਪੀ ਲੈ ਸਕਦੇ ਹਨ? ਨਤੀਜਾ ਇਹ ਹੋਇਆ ਕਿ ਹਿੰਦੂ ਪਰੰਪਰਾ ਅਜਿਹੇ ਮਾਲਾ ਵਾਲੇ ਤਿਆਗੀ ਵੈਰਾਗੀ ਸੰਤਾਂ ਸਾਧਾਂ ਦੀ ਜਮਾਤ ਨੂੰ ਜਨਮ ਦਿੰਦੀ ਰਹੀ, ਜੋ ਕਮਜ਼ੋਰ ਤੇ ਨਿਤਾਣੇ ਸਨ ਅਤੇ ਸ੍ਵੈ-ਮਾਨ ਤੇ ਸ੍ਵੈ-ਰੱਖਿਆ ਦੀ ਚੇਤਨਾ ਤੋਂ ਵੀ ਸੱਖਣੇ ਸਨ।

ਦੂਜੇ ਪਾਸੇ ਭਾਰਤ ਉੱਤੇ ਹਮਲਾਵਰ ਹੋ ਕੇ ਆਉਣ ਵਾਲੇ ਅਜਿਹੇ ਤਲਵਾਰੀਏ ਸਨ, ਜਿਨ੍ਹਾਂ ਦੇ ਅਪਵਿੱਤਰ ਹੱਥ ਲਹੂ ਨਾਲ ਰੰਗੇ ਹੋਏ ਸਨ। ਉਨ੍ਹਾਂ ਦੀ ਹਾਲਤ ਉਸ ਅਨਜਾਣ ਬੱਚੇ ਵਰਗੀ ਸੀ, ਜਿਸ ਦੇ ਹੱਥ ਕਟਾਰੀ ਆ ਜਾਵੇ ਤਾਂ ਉਹ ਆਪਣਾ ਆਪ ਹੀ ਲਹੂ-ਲੁਹਾਨ ਕਰਦਾ ਜਾਵੇ। ਸਦਾਚਾਰਕ ਕੀਮਤਾਂ ਦੀ ਤਾਂ ਉਨ੍ਹਾਂ ਨੂੰ ਕੀ ਪ੍ਰਵਾਹ ਹੋਣੀ ਸੀ, ਉਹ ਤਾਂ ਫ਼ਿਰਕੂ ਜਨੂੰਨ ਵਿਚ ਮਨੁੱਖੀ ਹਮਦਰਦੀ ਦਾ ਖ਼ਿਆਲ

ਵੀ ਵਿਸਾਰ ਬੈਠੇ ਸਨ। ਅਜਿਹੇ ਸਿਪਾਹੀਆਂ ਦੀ ਖ਼ੂਨੀ ਤਲਵਾਰ ਤੋਂ ਨਿਰਬਲ ਭਾਰਤੀਆਂ ਨੂੰ ਬਚਾਉਣਾ ਔਖਾ ਕੰਮ ਸੀ। ਆਖ਼ਰ ਆਰੀਆ ਸਭਿਅਤਾ ਨੂੰ ਅਸਭਯ ਲੋਕਾਂ ਹੱਥੋਂ ਹਾਰ ਖਾਣੀ ਪਈ ਤੇ ਹਿੰਦੁਸਤਾਨ ਸਦੀਆਂ ਲਈ ਗ਼ੁਲਾਮ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ 'ਅੱਤ' ਨੂੰ ਦੂਰ ਕਰਕੇ ਸੰਤੁਲਨ ਤੇ ਸੁਮੇਲ ਪੈਦਾ ਕੀਤਾ ਤੇ ਇਕ ਨਵੀਂ ਕਿਸਮ ਦੇ 'ਸੰਤ ਸਿਪਾਹੀ ਜੀਵਨ' ਨੂੰ ਜਨਮ ਦਿੱਤਾ। ਇਹੋ ਉਨ੍ਹਾਂ ਦੀ ਵੱਡੀ ਕਰਾਮਾਤ ਸੀ, ਜਿਸ ਨੇ ਦੇਸ਼ ਦਾ ਕਾਇਆ ਕਲਪ ਕੀਤਾ।

ਜੇਕਰ ਗੁਰੂ ਗੋਬਿੰਦ ਸਿੰਘ ਜੀ ਭਾਰਤੀ ਲੋਕਾਂ ਦੇ ਹੱਥ ਵਿਚ ਤਲਵਾਰ ਦੇ ਕੇ ਪੰਜਾਬ ਵਿਚ ਲੋਹੇ ਦੀ ਦੀਵਾਰ ਖੜੀ ਨਾ ਕਰਦੇ ਤਾਂ ਨਾਦਰ ਸ਼ਾਹ ਯਾ ਅਬਦਾਲੀ ਦੇ ਹਮਲਿਆਂ ਤੋਂ ਇਸ ਮੁਲਕ ਨੂੰ ਬਚਾਉਣਾ ਅਸੰਭਵ ਜਿਹੀ ਗੱਲ ਸੀ ਤੇ ਇਸ ਦਾ ਲਾਜ਼ਮੀ ਨਤੀਜਾ ਸਾਡੀ ਸਭਿਅਤਾ ਦਾ ਸਰਬਨਾਸ਼ ਸੀ।

ਇਹ ਤਾਂ ਇਤਿਹਾਸ ਤੋਂ ਜ਼ਾਹਿਰ ਹੈ ਕਿ ਗੁਰੂ ਸਾਹਿਬ ਕਿਸੇ 'ਜਰ, ਜੋਰੂ, ਜ਼ਮੀਨ' ਦੀ ਖ਼ਾਤਰ ਲੜਨ ਵਾਲੇ ਨਹੀਂ ਸਨ, ਸਗੋਂ ਸੁਤੰਤਰਤਾ ਸੰਗ੍ਰਾਮ ਦੇ ਮਹਾਨ ਜੋਧੇ ਸਨ। ਇਸ ਕਰਕੇ ਉਨ੍ਹਾਂ ਦੇ ਆਦਰਸ਼ ਤੇ ਸਾਧਨ ਵੀ ਉਚੇਰੇ ਸਨ। ਇਸ ਖ਼ਾਤਰ ਉਨ੍ਹਾਂ ਚੜ੍ਹਦੀ ਕਲਾ ਦਾ ਵਾਤਾਵਰਣ ਬੰਨ੍ਹਿਆ ਤਾਂ ਕਿ ਹਰ ਭਾਰਤੀ ਇਸੇ ਰੰਗ ਵਿਚ ਰੰਗਿਆ ਜਾਵੇ ਅਤੇ ਸ੍ਵੈਮਾਨ ਤੇ ਪ੍ਰਤਿਸ਼ਠਾ ਦਾ ਜੀਵਨ ਬਿਤਾਵੇ।

ਸਤਿਗੁਰਾਂ ਦੀ ਆਪਣੀ ਉੱਚੀ ਕਲਗ਼ੀ, ਉੱਡਦਾ ਬਾਜ਼, ਉਛਲਦਾ ਨੀਲਾ ਘੋੜਾ, ਚਮਕਦੀ ਤੇਗ਼, ਗੂੰਜਦਾ ਰਣਜੀਤ ਨਗਾਰਾ, ਝੂਲਦਾ ਕੇਸਰੀ ਨਿਸ਼ਾਨ—ਅਜ਼ਾਦੀ ਦੇ ਜਿਊਂਦੇ-ਜਾਗਦੇ ਚਿੰਨ੍ਹ ਸਨ। ਉਸ ਸਮੇਂ ਦਾ ਮੁਗ਼ਲ ਬਾਦਸ਼ਾਹ (ਔਰੰਗਜ਼ੇਬ) ਅਜਿਹੀਆਂ ਗੱਲਾਂ ਕਦ ਬਰਦਾਸ਼ਤ ਕਰ ਸਕਦਾ ਸੀ। ਸੋ, ਸੁਤੰਤਰਤਾ ਦੀ ਇਸ ਲਹਿਰ ਨੂੰ ਦਬਾਉਣ ਲਈ ਹਰ ਤਰ੍ਹਾਂ ਦੀ ਫ਼ੌਜੀ ਕਾਰਵਾਈ ਹੋਈ।



ਅਨੰਦਪੁਰ ਦੀ ਕੌਮੀ ਲੜਾਈ ਤੇ ਚਮਕੌਰ ਦਾ ਲਾਸਾਨੀ ਸਾਕਾ ਕਿਸ ਨੂੰ ਭੁੱਲਿਆ ਹੋਇਆ ਹੈ। ਸ਼ਾਇਦ ਮੁਕਤਸਰ ਦਾ ਮੁਕਾਮ ਇਸ ਜੰਗ ਦਾ ਆਖ਼ਰੀ ਪੜਾਉ ਸੀ। ਭੂਹੇ ਹੋਏ ਹਥਿਆਰਬੰਦ ਮੁਗ਼ਲ ਸਿਪਾਹੀ ਪੂਰੇ ਰੋਹ ਵਿਚ ਸਨ ਤੇ ਨਵਾਬ ਸਰਹੰਦ ਦੇ ਤਾਕੀਦੀ ਹੁਕਮ-ਹੱਕਾਮ ਤੇ ਇਨਾਮਾਂ ਦੇ ਐਲਾਨ ਉਨ੍ਹਾਂ ਦਾ ਦਿਮਾਗ਼ ਚਕਰਾ ਰਹੇ ਸਨ। ਉਨ੍ਹਾਂ ਦਾ ਇੱਕੋ ਸੁਪਨਾ ਸੀ ਕਿ ਗੁਰੂ ਨੂੰ ਜ਼ਿੰਦਾ ਫੜ ਕੇ ਲਿਆਉਣਾ ਹੈ ਤੇ ਇਸ ਇਨਕਲਾਬ ਦੇ ਪਿਉ ਨੂੰ ਕੈਦ 'ਚ ਪਾਉਣਾ ਹੈ।

ਪਰ ਇਹ ਸਭ ਗੱਲਾਂ ਧਰੀਆਂ ਧਰਾਈਆਂ ਰਹਿ ਗਈਆਂ ਤੇ ਕਈਆਂ ਲਈ ਤਾਂ ਆਪਣੀ ਜਾਨ ਵਾਪਸ ਲਿਜਾਣੀ ਵੀ ਔਖੀ ਹੋ ਗਈ ਤੇ ਉਹ ਸੁਤੰਤਰਤਾ ਸੰਗ੍ਰਾਮੀਆਂ ਦੀਆਂ ਤਲਵਾਰਾਂ ਦਾ ਸ਼ਿਕਾਰ ਹੋ ਗਏ। ਗੁਰੂ ਸਾਹਿਬ ਇਹ ਚਾਹੁੰਦੇ ਸਨ ਕਿ ਮੇਰੀ ਗ਼ੈਰ-ਹਾਜ਼ਰੀ ਵਿਚ ਖ਼ਾਲਸਾ ਦਲ ਲੜ ਕੇ ਦਿਖਾਵੇ ਤੇ ਆਪਣਾ ਸ਼ਾਹ-ਰਾਹ ਆਪ ਬਣਾਵੇ। ਇਹ ਸੰਘਰਸ਼ ਸਿੰਘਾਂ ਦੀ ਇਕ ਤਰ੍ਹਾਂ ਦੀ ਪਰਖ ਵੀ ਸੀ। ਮਾਲਵੇ ਦੀ ਮਿੱਟੀ ਭਾਈ ਮਹਾਂ ਸਿੰਘ ਵਰਗੇ ਸ਼ਹੀਦਾਂ ਦੀ ਲਹੂ ਮਿੱਝ ਨਾਲ ਮੌਲ ਉੱਠੀ। ਸੁੱਤੇ ਲੋਕਾਂ ਵਿਚ ਇਨਕਲਾਬ ਦੀ ਅੰਗੜਾਈ ਇਉਂ ਆਈ ਜਿਵੇਂ ਕੋਈ ਭੂਚਾਲ ਆਉਂਦਾ

ਹੈ। ਸ਼ਾਇਦ ਦਿੱਲੀ ਸਰਕਾਰ ਵਿਰੁੱਧ ਇਹ ਪਹਿਲੀ ਜੰਗ ਸੀ ਜੋ ਮਾਲਵੇ ਦੇ ਮਰਦਾਂ, ਇਸ ਮਾਰੂਥਲ ਵਿਚ ਨਿਰਭੈ ਹੋ ਕੇ ਲੜੀ।

ਇਹ ਧਰਮ ਦੀ ਖ਼ਾਤਰ ਪੁਰਜ਼ਾ ਪੁਰਜ਼ਾ ਕੱਟ ਕੇ ਮਰਨ ਵਾਲੇ ਅਜਿਹੇ ਸੂਰਬੀਰ ਨਿਕਲੇ ਕਿ ਕਿਸੇ ਨੇ ਜ਼ਰਾ ਵੀ ਜਾਨ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਸਾਰੇ ਦੇ ਸਾਰੇ ਧਰਮ-ਯੁੱਧ ਵਿਚ ਸ਼ਹੀਦ ਹੋ ਗਏ। ਸਤਿਗੁਰੂ ਇਸ ਕਾਰਨਾਮੇ 'ਤੇ ਇਤਨੇ ਪ੍ਰਸੰਨ ਹੋਏ ਕਿ ਉਨ੍ਹਾਂ ਇਨ੍ਹਾਂ ਸ਼ਹੀਦਾਂ ਨੂੰ 'ਮੁਕਤਿਆਂ' ਦਾ ਖ਼ਿਤਾਬ ਦਿੱਤਾ। ਮੁਕਤਾ ਦਾ ਅਰਥ ਹੈ—ਆਜ਼ਾਦ, ਪੂਰਨ ਸੁਤੰਤਰ ਤੇ ਆਜ਼ਾਦੀ ਲਿਆਉਣ ਵਾਲਾ। ਇਹ ਇਕ ਇਤਿਹਾਸਕ ਹਕੀਕਤ ਹੈ ਕਿ ਇਨ੍ਹਾਂ ਮੁਕਤਿਆਂ ਦੇ ਪਾਏ ਪੂਰਨਿਆਂ ਉੱਤੇ ਚੱਲ ਕੇ ਹੀ ਪੰਜਾਬ ਨੇ ਸਭ ਤੋਂ ਪਹਿਲਾਂ ਸੁਤੰਤਰਤਾ ਤੇ ਸਵਰਾਜ ਪ੍ਰਾਪਤ ਕੀਤਾ। ਇਸੇ ਕਰਕੇ ਮੁਕਤਸਰ ਦੇ ਮਹਾਨ ਮੁਕਤਿਆਂ ਨੂੰ ਸਾਡਾ ਲੱਖ-ਲੱਖ ਪ੍ਰਣਾਮ ਹੈ।

# ਬੇਣੀ ਭਗਤ

ਸ੍ਰੀ ਗੁਰੂ ਗ੍ਰੰਥ ਸਾਹਿਬ ਸਰਬ-ਸਾਂਝਾ ਧਰਮ-ਗ੍ਰੰਥ ਹੈ। ਕੇਵਲ ਇਸ ਦੀ ਸਿੱਖਿਆ ਹੀ ਸਰਬ-ਸਾਂਝ ਦਾ ਉਪਦੇਸ਼ ਨਹੀਂ ਦਿੰਦੀ, ਸਗੋਂ ਗੁਰੂਆਂ ਨੇ ਇਸ ਦੀ ਬਣਤਰ ਦੀ ਬੁਨਿਆਦ ਵੀ ਸਰਬ-ਸਾਂਝ ਉੱਤੇ ਹੀ ਰੱਖੀ ਹੈ। ਜੇ ਉਹ ਚਾਹੁੰਦੇ ਤਾਂ ਕੇਵਲ ਪੰਜ ਸੱਤ ਗੁਰੂਆਂ ਦੇ ਬਚਨ ਇਕੱਤਰ ਕਰ ਕੇ ਹੀ ਧਰਮ-ਗ੍ਰੰਥ ਸਿਰਜ ਸਕਦੇ ਸਨ, ਪਰ ਉਨ੍ਹਾਂ ਦਾ ਮਨੋਰਥ ਇਸ ਤੋਂ ਵੱਧ ਵਿਸ਼ਾਲ ਦ੍ਰਿਸ਼ਟੀ ਦਾ ਧਾਰਨੀ ਸੀ, ਕਿਉਂਕਿ ਗੁਰੂ ਦੀ ਤਾਰੀਫ਼ ਇਹ ਹੈ ਕਿ ਉਹ ਮਨੁੱਖਾਂ ਨੂੰ ਮਨੁੱਖਾਂ ਨਾਲ ਤੇ ਫਿਰ ਪਰਮੇਸ਼ਰ ਨਾਲ ਮਿਲਾਉਂਦਾ ਹੈ ਤੇ ਜ਼ਿੰਦਗੀ ਨੂੰ ਅਮਰ ਸ਼ਾਂਤੀ ਦੀ ਮੰਜ਼ਲ 'ਤੇ ਪਹੁੰਚਾਉਂਦਾ ਹੈ:

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥**

*(ਸਿਰੀਰਾਗੁ ਮ: ੧, ਪੰਨਾ 72)*



ਇਸ ਦ੍ਰਿਸ਼ਟੀ ਨੂੰ ਮੁੱਖ ਰੱਖ ਕੇ ਸਤਿਗੁਰਾਂ ਹਿੰਦ ਭਰ ਦੇ ਮਹਾਂਪੁਰਸ਼ਾਂ, ਸੰਤਾਂ, ਸਭਨਾਂ ਭਗਤਾਂ ਅਤੇ ਦਰਵੇਸ਼ਾਂ ਫ਼ਕੀਰਾਂ ਦੇ ਬਚਨ ਇਕੱਤਰ ਕਰ ਕੇ ਪਵਿੱਤਰ ਧਰਮ-ਗ੍ਰੰਥ ਬਣਾਇਆ। ਜਿਨ੍ਹਾਂ ਲੋਕਾਂ ਨੂੰ ਪੁਰਾਣੇ ਧਰਮ-ਸ਼ਾਸਤਰ ਸ਼ੂਦਰ ਕਹਿ ਕੇ ਤ੍ਰਿਸਕਾਰਦੇ ਸਨ, ਉਨ੍ਹਾਂ ਨੂੰ ਸਨਮਾਨ ਦਿੱਤਾ ਤੇ ਉਨ੍ਹਾਂ ਦਾ ਕਲਾਮ ਸਾਦਰ ਤੇ ਪ੍ਰੇਮ ਸਹਿਤ ਬਰਾਬਰ ਦਰਜ ਕੀਤਾ। ਫਿਰ ਉੱਚ ਸ਼੍ਰੇਣੀ ਦੇ ਬ੍ਰਾਹਮਣਾਂ ਜਾਂ ਸ਼ੇਖ਼ਾਂ ਸੱਯਦਾਂ ਨੂੰ ਵੀ ਤਿਆਗਿਆ ਨਹੀਂ। ਉਨ੍ਹਾਂ ਅੰਦਰ ਵੀ ਜੋ ਸੱਚੇ ਧਰਮਾਤਮਾ ਹੋਏ, ਉਨ੍ਹਾਂ ਦੀ ਬਾਣੀ ਦੀ ਸੰਭਾਲ ਕੀਤੀ।

ਜੈ ਦੇਵ, ਰਾਮਾਨੰਦ, ਬੇਣੀ, ਕਬੀਰ ਅਤੇ ਸ਼ੇਖ਼ ਫ਼ਰੀਦ ਵਰਗੇ ਮਹਾਂਪੁਰਸ਼ ਇਸੇ ਤਰ੍ਹਾਂ ਦੇ ਸਨ। ਭਗਤ ਬੇਣੀ ਹੈ ਸੀ ਬ੍ਰਾਹਮਣ, ਪਰ ਗ਼ਰੀਬੀ ਦਾ ਸ਼ਿਕਾਰ ਸੀ, ਉਹ ਭਗਤੀ ਵਿਚ ਲੱਗਾ ਰਹਿੰਦਾ ਤੇ ਬਾਹਰ ਏਕਾਂਤ ਵਿਚ ਜਾ ਕੇ ਆਤਮਿਕ ਸਾਧਨਾ ਕਰਦਾ ਰਹਿੰਦਾ ਤੇ ਜੇ ਕੋਈ ਪੁੱਛਦਾ, 'ਪੰਡਿਤ ਜੀ, ਕਿੱਥੋਂ ਆਏ ਹੋ ?' ਤਾਂ ਉੱਤਰ ਇਹੋ ਦਿੰਦਾ ਕਿ ਰਾਜ-ਦਰਬਾਰ ਕੰਮ 'ਤੇ ਗਿਆ ਸਾਂ, ਪਰ ਪਰਮੇਸ਼ਰ ਉਸ ਦੀ ਹਾਲਤ ਤੋਂ ਜਾਣੂ ਸੀ ਤੇ ਉਸ ਦੇ ਘਰ ਲੋੜੀਂਦੀ ਸਮੱਗਰੀ ਦਾ ਬੰਦੋਬਸਤ ਕਰਦਾ ਰਹਿੰਦਾ ਸੀ ਤੇ ਇਸ ਤਰ੍ਹਾਂ ਭਗਤ ਜੀ ਦੀ ਪੈਜ ਰੱਖਦਾ ਆਉਂਦਾ ਸੀ। ਭਾਈ ਗੁਰਦਾਸ ਨੇ ਇਸੇ ਬ੍ਰਿਤਾਂਤ ਨੂੰ ਪਉੜੀ ਵਿਚ ਇਉਂ ਕਲਮਬੰਦ ਕੀਤਾ ਹੈ:

**ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ।**
**ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ।**

**ਘਰਿ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ।**
**ਘਰਿ ਸਭ ਵਥੂ ਮੰਗੀਅਨਿ ਵਲ ਛਲੁ ਕਰਿਕੈ ਝਤੁ ਲੰਘਾਵੈ।**
**ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ।**
**ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ।**
**ਦੇਇ ਦਿਲਾਸਾ ਤੁਸਿਕੈ ਅਣਗਣਤੀ ਖਰਚੀ ਪਹੁੰਚਾਵੈ।**
**ਓਥਹੁੰ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।**
**ਭਗਤ ਜਨਾਂ ਜੈਕਾਰੁ ਕਰਾਵੈ ॥੧੪॥** *(ਵਾਰ ੧੦, ਪਉੜੀ ੧੪)*

ਉਸ ਜ਼ਮਾਨੇ ਦੇ ਭੱਟ ਕਵੀ ਕਲ੍ਹ ਨੇ ਵੀ ਇਸ ਗੱਲ ਨੂੰ ਉਜਾਗਰ ਕੀਤਾ ਹੈ ਕਿ ਭਗਤ ਬੇਣੀ ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਮਸਤ ਰਹਿਣ ਵਾਲਾ ਸੀ। ਉਸ ਨੂੰ ਜੋਗੀਆਂ ਦੇ ਧਿਆਨ-ਮਾਰਗ ਤੇ ਪੰਡਿਤਾਂ ਦੇ ਗਿਆਨ-ਮਾਰਗ ਨਾਲ ਬਹੁਤਾ ਵਾਸਤਾ ਨਹੀਂ ਸੀ, ਉਹ ਕੇਵਲ ਪਰਮੇਸ਼ਰ 'ਤੇ ਟੇਕ ਰੱਖਣ ਵਾਲਾ ਸੀ:

**ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥**
**ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥**
*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਭਗਤ ਬੇਣੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ—ਇਕ ਸਿਰੀਰਾਗੁ ਵਿਚ, ਇਕ ਰਾਮਕਲੀ ਤੇ ਇਕ ਪ੍ਰਭਾਤੀ ਵਿਚ। ਤਿੰਨੇ ਸ਼ਬਦ ਗੁਰੂ ਨਾਨਕ ਸਾਹਿਬ ਨੇ ਇਕੱਤਰ ਕੀਤੇ ਤੇ ਆਪ ਖ਼ੁਦ ਵੀ ਇਨ੍ਹਾਂ ਰਾਗਾਂ ਵਿਚ ਇਨ੍ਹਾਂ ਹੀ ਵਿਸ਼ਿਆਂ 'ਤੇ ਬਾਣੀ ਉਚਾਰੀ। ਪਹਿਲੇ ਸਿਰੀਰਾਗੁ ਵਾਲੇ ਸ਼ਬਦ ਵਿਚ ਭਗਤ ਨੇ ਮਨੁੱਖੀ ਜੀਵਨ ਦੀ ਸਾਰੀ ਦਾਸਤਾਨ ਲਿਖੀ ਹੈ ਕਿ ਕਿਵੇਂ ਉਹ ਗਰਭ-ਕੁੰਡ ਵਿਚ ਰਹਿੰਦਾ ਬੰਦੀ ਜੀਵਨ ਭੋਗ ਰਿਹਾ ਸੀ, ਫਿਰ ਮਾਤ-ਲੋਕ ਵਿਚ ਆ ਗਿਆ। ਬਚਪਨ ਦੀਆਂ ਖੇਡਾਂ ਨੇ ਮਤ ਮਾਰ ਛੱਡੀ। ਜਦ ਜੁਆਨੀ ਆਈ ਤਾਂ ਵਿਕਾਰਾਂ ਦਾ ਸ਼ਿਕਾਰ ਹੁੰਦਾ ਗਿਆ ਤੇ ਨੇਕੀ ਬਦੀ ਦੀ ਪਛਾਣ ਵੀ ਨਾ ਕਰ ਸਕਿਆ। ਫਿਰ ਬੁਢਾਪਾ ਆ ਗਿਆ, ਧੌਲੇ ਆ ਗਏ, ਇੰਦ੍ਰਿਆਂ ਦੀ ਸ਼ਕਤੀ ਘਟਦੀ ਗਈ। ਦੇਖਣਾ-ਸੁਣਨਾ ਬੰਦ ਹੋ ਗਿਆ, ਪਰ ਫਿਰ ਵੀ ਜੀਵਨ ਦਾ ਲਾਲਚ ਨਾ ਛੱਡਿਆ ਗਿਆ। ਏਸ ਲਈ ਅਸਫਲ ਉਪਰਾਲੇ ਕਰਦਾ ਰਿਹਾ। ਆਖ਼ਰ ਰੂਹ ਦਾ ਪੰਖੀ ਉਡਾਰੀ ਮਾਰ ਗਿਆ ਤੇ ਇਹ ਮਿੱਟੀ ਦਾ ਕਲਬੂਤ ਉਵੇਂ ਸੱਖਣੇ ਦਾ ਸੱਖਣਾ ਰਹਿ ਕੇ ਸਾਰੀ ਉਮਰ ਗੁਜ਼ਾਰ ਗਿਆ। ਭਗਤ ਜੀ ਤਰਸ ਦੇ ਲਹਿਜੇ ਵਿਚ ਕਹਿੰਦੇ ਹਨ:

**ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥**
**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥**
*(ਸਿਰੀਰਾਗੁ ਬੇਣੀ ਜੀ, ਪੰਨਾ 93)*

ਇਹ ਤਸ਼ਬੀਹ ਨਸੀਹਤ ਦੇਣ ਵਾਲੀ ਹੈ ਕਿ ਜੇਕਰ ਇਨਸਾਨੀ ਜਾਮਾ ਧਾਰ ਕੇ ਵੀ ਕੋਈ ਭਲਾਈ ਦੀ ਕਾਰਵਾਈ ਵਿਚ ਨਹੀਂ ਲੱਗਦਾ ਤਾਂ ਉਸ ਦੀ ਤਬਾਹੀ ਲਾਜ਼ਮੀ ਹੈ।

ਫਿਰ ਜ਼ਿੰਦਗੀ ਦੀ ਸਾਰਥਿਕਤਾ ਲਈ ਕੀ ਕੀਤਾ ਜਾਵੇ? ਜੋਗੀਆਂ ਦਾ ਵਿਚਾਰ

ਹੈ ਕਿ ਸਵਾਸਾਂ ਦੀ ਰੋਕਥਾਮ ਕਰ ਕੇ ਮਨ ਨੂੰ ਸਾਧਿਆ ਜਾਵੇ। ਯਮ ਨਿਯਮ ਤੇ ਆਸਨ, ਪ੍ਰਾਣਾਯਾਮ ਦੀ ਸਾਧਨਾ ਨਾਲ ਇਸ ਨੂੰ ਸਮਾਧੀ ਦੇ ਰਸਤੇ ਪਾਇਆ ਜਾਵੇ ਤਾਂ ਆਤਮਾ ਨੂੰ ਸ਼ਾਂਤੀ ਤੇ ਟਿਕਾਉ ਮਿਲ ਸਕਦਾ ਹੈ, ਪਰ ਬੇਣੀ ਜੀ ਇਸ ਰਾਇ ਨਾਲ ਸੰਮਤੀ ਨਾ ਰੱਖਦੇ ਹੋਏ ਸਮਝਾਉਂਦੇ ਹਨ ਕਿ ਜ਼ਿੰਦਗੀ ਤੇ ਯਥਾਰਥ ਦਾ ਗਿਆਨ ਜ਼ਰੂਰੀ ਹੈ। ਆਤਮਿਕ ਇਕਾਗਰਤਾ ਇੰਦ੍ਰਿਆਂ ਤੇ ਮਨ ਨੂੰ ਕਾਬੂ ਰੱਖਣ ਨਾਲ ਹੀ ਹਾਸਲ ਹੁੰਦੀ ਹੈ, ਐਵੇਂ ਕੁੰਭਕ, ਪੂਰਕ ਅਤੇ ਰੇਚਕ ਸਵਾਸ ਚੜ੍ਹਾਉਣ, ਠਹਿਰਾਉਣ ਤੇ ਉਤਾਰਨ ਦਾ ਅਭਿਆਸ ਇਥੇ ਕੰਮ ਨਹੀਂ ਆਉਂਦਾ। ਜੀਵਨ-ਜਾਚ ਇਕ ਕਲਾ ਹੈ, ਸ੍ਵੈ-ਕਾਬੂ ਇਸ ਦਾ ਮੂਲ ਮੰਤਰ ਹੈ। ਇਸ ਤੋਂ ਬਿਨਾਂ ਪਰਮ-ਪੁਰਖ ਦੇ ਪਾਸ ਨਹੀਂ ਪਹੁੰਚਿਆ ਜਾ ਸਕਦਾ:

**ਉਪਜੈ ਗਿਆਨੁ ਦੁਰਮਤਿ ਛੀਜੈ ॥**
**ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥**
**ਏਸੁ ਕਲਾ ਜੋ ਜਾਣੈ ਭੇਉ ॥**
**ਭੇਟੈ ਤਾਸੁ ਪਰਮ ਗੁਰਦੇਉ ॥**
**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥**
**ਜਾਗਤੁ ਰਹੈ ਸੁ ਕਬਹੁ ਨ ਸੋਵੈ ॥**
**ਤੀਨਿ ਤਿਲੋਕ ਸਮਾਧਿ ਪਲੋਵੈ ॥**
**ਬੀਜ ਮੰਤ੍ਰੁ ਲੈ ਹਿਰਦੈ ਰਹੈ ॥**
**ਮਨੂਆ ਉਲਟਿ ਸੁੰਨ ਮਹਿ ਗਹੈ ॥**
**ਜਾਗਤੁ ਰਹੈ ਨ ਅਲੀਆ ਭਾਖੈ ॥**
**ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥** *(ਰਾਮਕਲੀ ਬੇਣੀ ਜੀ, ਪੰਨਾ 974)*

ਇਸ ਵਿਧੀ ਨਾਲ ਬੁਰਿਆਈਆਂ ਦੇ ਦੈਂਤ ਨੂੰ ਜਿੱਤਿਆ ਜਾ ਸਕਦਾ ਹੈ ਤੇ ਪਰਮੇਸ਼ਰ ਦੇ ਜਗਮਗਾਉਂਦੇ ਦਰਬਾਰ ਦਾ ਦੀਦਾਰ ਪਾਇਆ ਜਾ ਸਕਦਾ ਹੈ।

ਇਸੇ ਤਰ੍ਹਾਂ ਭਗਤ ਬੇਣੀ ਜੀ ਨੇ ਉਸ ਸਮੇਂ ਵਰਤੀਂਦੇ ਬ੍ਰਾਹਮਣੀ ਕਰਮ-ਕਾਂਡ ਨਾਲ ਆਪਣੀ ਸਹਿਮਤੀ ਨਹੀਂ ਪ੍ਰਗਟਾਈ, ਸਗੋਂ ਕਿਹਾ ਕਿ ਧਰਮ ਕਰਮ ਦੇ ਨਾਂ ਉੱਤੇ ਜੋ ਤਿਲਕ ਲਾਏ ਜਾਂਦੇ ਹਨ ਜਾਂ ਪੱਥਰ ਪੂਜਾ ਕੀਤੀ ਹੈ ਜਾਂ ਫਿਰ ਇਸੇ ਤਰ੍ਹਾਂ ਤੁਲਸੀ ਮਾਲਾ ਜਾਂ ਰੁਦ੍ਰਾਖਛ ਦੀ ਕੰਠੀ ਪਹਿਨੀ ਜਾਂਦੀ ਹੈ, ਇਸ਼ਨਾਨ, ਧਿਆਨ, ਬੰਦਨਾ, ਆਸਣ, ਨ੍ਰਿਤਕਾਰੀ ਜਾਂ ਬਗਲ ਸਮਾਧੀ—ਇਹ ਕਰਮ ਆਤਮਿਕ ਵਿਕਾਸ ਵਿਚ ਸਹਾਇਕ ਸਿੱਧ ਹੋਣ ਵਾਲੇ ਨਹੀਂ ਹੁੰਦੇ। ਆਤਮ-ਵਿਕਾਸ ਤਾਂ ਹੀ ਸਿਰੇ ਚੜ੍ਹਦਾ ਹੈ ਜੇ ਗੁਰੂ ਦੀ ਹਦਾਇਤ ਅਨੁਸਾਰ ਆਪਣੇ ਆਪ ਦੀ ਪਛਾਣ ਕੀਤੀ ਜਾਵੇ ਤੇ ਫਿਰ ਸਾਰੀਆਂ ਆਤਮਾਵਾਂ ਵਿਚ ਉਸ ਪ੍ਰਭੂ ਦੀ ਪਛਾਣ ਕਰ ਕੇ ਸਭ ਨਾਲ ਇਕ-ਸਮਾਨ ਪਿਆਰ ਸਤਿਕਾਰ ਦਾ ਵਰਤਾਰਾ ਕੀਤਾ ਜਾਵੇ। ਬਾਹਰ ਦਾ ਧਾਰਮਿਕ ਭੇਖ ਤੇ ਅੰਦਰ ਈਰਖਾ ਦੀ ਛੁਰੀ, ਬਾਹਰ ਚੰਦਨ ਦੇ ਟਿੱਕੇ ਤੇ ਅਠੋਤਰੀ ਮਾਲਾ ਅਤੇ ਅੰਦਰ ਲੋਭ, ਲਾਲਚ, ਕਪਟ, ਠੱਗੀ ਦਾ ਘਾਲਾ-ਮਾਲਾ ਇਹ ਔਗੁਣ ਸਹੀ ਪਾਸੇ ਨਹੀਂ ਜਾਣ

ਦਿੰਦੇ, ਇਸ ਕਰਕੇ ਦਿਖਾਵੇ ਦਾ ਧਰਮ ਕਰਮ ਅਡੰਬਰ ਬਣ ਕੇ ਰਹਿ ਜਾਂਦਾ ਹੈ। ਭਗਤ ਜੀ ਕਹਿੰਦੇ ਹਨ:

ਤਨਿ ਚੰਦਨੁ ਮਸਤਕਿ ਪਾਤੀ ॥
ਰਿਦ ਅੰਤਰਿ ਕਰ ਤਲ ਕਾਤੀ ॥
ਠਗ ਦਿਸਟਿ ਬਗਾ ਲਿਵ ਲਾਗਾ ॥
ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥
ਕਲਿ ਭਗਵਤ ਬੰਦ ਚਿਰਾਂਮੰ ॥
ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥
ਨਿਤਪ੍ਰਤਿ ਇਸਨਾਨੁ ਸਰੀਰੰ ॥
ਦੁਇ ਧੋਤੀ ਕਰਮ ਮੁਖਿ ਖੀਰੰ ॥
ਰਿਦੈ ਛੁਰੀ ਸੰਧਿਆਨੀ ॥
ਪਰ ਦਰਬੁ ਹਿਰਨ ਕੀ ਬਾਨੀ ॥
ਸਿਲ ਪੂਜਸਿ ਚਕ੍ਰ ਗਣੇਸੰ ॥
ਨਿਸਿ ਜਾਗਸਿ ਭਗਤਿ ਪ੍ਰਵੇਸੰ ॥
ਪਗ ਨਾਚਸਿ ਚਿਤੁ ਅਕਰਮੰ ॥
ਏ ਲੰਪਟ ਨਾਚ ਅਧਰਮੰ ॥
ਮ੍ਰਿਗ ਆਸਣੁ ਤੁਲਸੀ ਮਾਲਾ ॥
ਕਰ ਊਜਲ ਤਿਲਕੁ ਕਪਾਲਾ ॥
ਰਿਦੈ ਕੂੜੁ ਕੰਠਿ ਰੁਦ੍ਰਾਖੰ ॥
ਰੇ ਲੰਪਟ ਕ੍ਰਿਸਨੁ ਅਭਾਖੰ ॥
ਜਿਨਿ ਆਤਮ ਤਤੁ ਨ ਚੀਨ੍ਹਿਆ ॥
ਸਭ ਫੋਕਟ ਧਰਮ ਅਬੀਨਿਆ ॥
ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥ *(ਪ੍ਰਭਾਤੀ ਬੇਣੀ ਜੀ, ਪੰਨਾ 1351)*

ਜੇ ਅਸੀਂ ਭਗਤ ਜੀ ਦੀ ਦੱਸੀ ਜੀਵਨ-ਜਾਚ ਨੂੰ ਸਮਝਣਾ ਹੈ ਤਾਂ ਲੋੜ ਹੈ ਕਿ ਬਾਹਰਲੇ ਦਿਖਾਵੇ ਦਾ ਕਰਮ-ਕਾਂਡ ਤਿਆਗ ਕੇ ਅੰਦਰਲੇ ਆਪੇ ਦੀ ਸੁਧਾਈ 'ਤੇ ਜ਼ੋਰ ਦਿੱਤਾ ਜਾਵੇ, ਬੁਰਿਆਈ ਦੀ ਮੈਲ ਲਾਹੀ ਜਾਵੇ ਤੇ ਸ੍ਰੇਸ਼ਟ ਗੁਣਾਂ—ਸਤ, ਸੰਤੋਖ, ਧੀਰਜ, ਪਿਆਰ, ਸੇਵਾ, ਹਮਦਰਦੀ ਆਦਿ ਨਾਲ ਜੀਵਨ ਨੂੰ ਸ਼ਿੰਗਾਰਿਆ ਜਾਵੇ। ਧਰਮ ਦਾ ਯਥਾਰਥਕ ਸਰੂਪ ਇਹੋ ਹੈ। ਇਸੇ ਨਾਲ ਸੱਚੇ ਧਰਮਾਤਮਾ ਬਣਿਆ ਜਾ ਸਕਦਾ ਹੈ।

# ਰਵਿਦਾਸ-ਸ਼ਾਸਤਰ

ਬਨਾਰਸ, ਬ੍ਰਾਹਮਣੀ ਸੰਸਕ੍ਰਿਤੀ ਦਾ ਕੇਂਦਰ ਹੈ। ਇਸ ਗੰਗਾ ਕੰਢਿਓਂ ਕਈ ਵਿਚਾਰਧਾਰਾ ਦੇ ਪ੍ਰਵਾਹ ਉਠੇ। ਕੁਝ ਵਿਚਾਰਾਂ ਨੇ ਜੀਵਨ-ਵਿਕਾਸ ਵਿਚ ਹਿੱਸਾ ਪਾਇਆ ਤੇ ਕੁਝ ਨੇ ਮਾਰੂ ਹੜ੍ਹ ਲਿਆ ਕੇ ਤਬਾਹੀ ਵੀ ਮਚਾਈ। ਇਨ੍ਹਾਂ ਗ਼ਲਤੀਆਂ ਵਿੱਚੋਂ ਜਾਤਿ-ਪਾਤਵਾਦੀ ਵਿਚਾਰਧਾਰਾ ਸਭ ਤੋਂ ਵੱਧ ਹਾਨੀਕਾਰਕ ਸਾਬਤ ਹੋਈ ਜੋ ਕਿ ਪ੍ਰੋਹਿਤ ਬ੍ਰਾਹਮਣ ਦੀ ਪੈਦਾਵਾਰ ਸੀ ਤੇ ਭਾਰਤੀ ਸਮਾਜ ਵਿਚ ਅਸਮਾਨਤਾ ਲਈ ਜ਼ਿੰਮੇਵਾਰ ਸੀ। ਇਸ ਰੋਗ ਦੀ ਨਵਿਰਤੀ ਕਰਨ ਵਾਲੇ ਦੋ ਮਹਾਂਪੁਰਸ਼ ਵੀ ਬਨਾਰਸ ਵਿੱਚੋਂ ਹੀ ਉਠੇ, ਇਹ ਸਨ ਕਬੀਰ ਤੇ ਰਵਿਦਾਸ। ਦੋਵੇਂ ਬ੍ਰਾਹਮਣੀ ਮਨੌਤਾਂ ਦੇ ਸਖ਼ਤ ਵਿਰੋਧੀ ਸਨ ਤੇ ਵਰਣ ਮਰਿਆਦਾ ਅਨੁਸਾਰ ਛੋਟੀ ਜਾਤੀ ਵਿੱਚੋਂ ਸਨ। ਜਿਵੇਂ ਪੈਰਾਂ ਹੇਠ ਲਿਤਾੜੀ ਮਿੱਟੀ ਸਿਰ ਨੂੰ ਆਉਂਦੀ ਹੈ, ਤਿਵੇਂ ਸਮਾਜ ਦੀ ਪਦ-ਦਲਿਤ ਸ਼੍ਰੇਣੀ ਵਿੱਚੋਂ ਅਜਿਹੀ ਪ੍ਰਤਿਕ੍ਰਿਆ ਉੱਠਣੀ ਜ਼ਰੂਰੀ ਸੀ, ਜੋ ਭਗਤ ਕਬੀਰ ਤੇ ਰਵਿਦਾਸ ਦੇ ਰੂਪ ਵਿਚ ਉਜਾਗਰ ਹੋਈ। ਇਨ੍ਹਾਂ ਨੇ ਬ੍ਰਾਹਮਣੀ ਵਿਸ਼ਵਾਸਾਂ ਨੂੰ ਵੰਗਾਰਿਆ ਤੇ ਉਨ੍ਹਾਂ ਦੀਆਂ ਨਵੀਆਂ ਕੀਮਤਾਂ ਨੂੰ ਪ੍ਰਚਾਰਿਆ, ਜੋ ਜ਼ਿੰਦਗੀ ਨੂੰ ਸਹੀ ਸੇਧ ਦੇ ਕੇ ਸਿਹਤਮੰਦ ਬਣਾਉਂਦੀਆਂ ਹਨ। ਭਗਤ ਰਵਿਦਾਸ ਦੇ 40 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਭਾਵੇਂ ਉਨ੍ਹਾਂ ਦੀ ਇਤਨੀ ਕੁ ਰਚਨਾ ਬਾਹਰ ਵੀ ਮਿਲਦੀ ਹੈ ਪਰ ਉਸ ਨੂੰ ਸ਼ੁੱਧ ਤੇ ਪ੍ਰਮਾਣਿਕ ਮੰਨਣਾ ਔਖਾ ਹੈ। ਗੁਰੂ ਸਾਹਿਬਾਨ ਦੀ ਮਿਹਰਬਾਨੀ ਨਾਲ ਜੋ ਚਾਲ੍ਹੀ ਸ਼ਬਦ 'ਆਦਿ ਗ੍ਰੰਥ' ਵਿਚ ਸਾਂਭੇ ਗਏ, ਉਨ੍ਹਾਂ ਦੇ ਆਧਾਰ 'ਤੇ ਅਸੀਂ ਭਗਤ ਰਵਿਦਾਸ ਦੇ ਜੀਵਨ-ਸ਼ਾਸਤਰ ਦਾ ਅਨੁਮਾਨ ਲਗਾ ਸਕਦੇ ਹਾਂ।

*ਮਨੂ ਸ਼ਾਸਤਰ* ਦੇ ਮੁਕਾਬਲੇ *ਰਵਿਦਾਸ-ਸ਼ਾਸਤਰ* ਦੇ ਮੂਲ ਸੂਤਰ ਇਸ ਪ੍ਰਕਾਰ ਹਨ :

1. ਜੀਵਨ ਦਾ ਪਰਮ ਤੱਤ ਇਕ ਹੈ, ਜਿਵੇਂ ਸੋਨੇ ਅਤੇ ਸੋਨੇ ਤੋਂ ਬਣੇ ਗਹਿਣਿਆਂ ਕੜੇ, ਕੈਂਠਿਆਂ ਨੂੰ ਨਾਮ ਭੇਦ ਦੇ ਬਾਵਜੂਦ ਵੱਖ-ਵੱਖ ਨਹੀਂ ਮੰਨਿਆ ਜਾ ਸਕਦਾ, ਦਰਿਆ ਦੀਆਂ ਲਹਿਰਾਂ ਦਰਿਆ ਤੋਂ ਅੱਡ ਨਹੀਂ ਹੁੰਦੀਆਂ, ਤਿਵੇਂ ਹੀ ਉਹ ਪਰਮੇਸ਼ਰ ਅਤੇ ਇਹ ਸ੍ਰਿਸ਼ਟੀ ਭਿੰਨ ਭਿੰਨ ਨਹੀਂ; ਸਗੋਂ ਉਸੇ ਪਰਮ ਤੱਤ ਦਾ ਵਿਕਸਤ ਜਾਂ ਵਿਸਤ੍ਰਿਤ ਰੂਪ ਹੈ। ਇਹ ਏਕਤਾ ਤੇ ਅਦ੍ਵੈਤ ਦਾ ਸਿਧਾਂਤ ਭਗਤ ਰਵਿਦਾਸ ਦੇ ਜੀਵਨ-ਸ਼ਾਸਤਰ ਦਾ ਬੁਨਿਆਦੀ ਫ਼ਾਰਮੂਲਾ ਹੈ। ਜੇ ਜ਼ਿੰਦਗੀ ਸੋਨਾ ਹੈ ਤਾਂ ਇਸ ਨੂੰ ਵੱਖੋ-ਵੱਖ ਰੂਪਾਂ ਜਾਂ ਨਾਮਾਂ ਕਰ ਕੇ ਅੱਡ ਅੱਡ ਮੰਨਣਾ ਯਥਾਰਥਕ ਨਹੀਂ; ਜਿਵੇਂ

ਪਾਣੀ ਦੀਆਂ ਲਹਿਰਾਂ[1] ਪਾਣੀ ਤੋਂ ਵੱਖ ਕੋਈ ਹਸਤੀ ਨਹੀਂ ਰੱਖਦੀਆਂ, ਤਿਵੇਂ ਇਹ ਸੰਸਾਰ ਪਰਮ ਤੱਤ ਤੋਂ ਵੱਖਰੀ ਹਸਤੀ ਨਹੀਂ ਰੱਖਦਾ, ਉਸੇ ਦਾ ਰੂਪ ਹੈ। ਇਹ ਅਭੇਦਤਾ ਤੇ ਅਦ੍ਵੈਤ ਨੂੰ ਅਨੁਭਵ ਕਰ ਕੇ ਹੀ ਭਗਤ ਰਵਿਦਾਸ ਕਹਿੰਦੇ ਹਨ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥** *(ਸਿਰੀਰਾਗੁ ਰਵਿਦਾਸ ਜੀ, ਪੰਨਾ 93)*

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**
*(ਸੋਰਠਿ ਰਵਿਦਾਸ ਜੀ, ਪੰਨਾ 658)*

ਭਿੰਨਤਾ ਦਾ ਖ਼ਿਆਲ ਭਰਮ ਕਰਕੇ ਹੈ। ਜਦ ਇਹ ਭਰਮ ਨਵਿਰਤ ਹੋ ਗਿਆ ਤਾਂ ਇਸ ਭਿਖਾਰੀ ਬਣੇ ਸ਼ਹਿਜ਼ਾਦੇ ਨੂੰ ਆਪਣੇ ਆਪ ਗਿਆਨ ਹੋ ਜਾਂਦਾ ਹੈ ਕਿ ਉਹ ਬਾਦਸ਼ਾਹ ਹੈ, ਮੰਗਤਾ ਨਹੀਂ। ਭਗਤ ਰਵਿਦਾਸ ਨੂੰ ਇਹ ਗਿਆਨ ਅਮਲੀ ਤੌਰ 'ਤੇ ਹੋ ਗਿਆ ਸੀ। ਬ੍ਰਾਹਮਣ ਨੇ ਭਰਮ ਪਾ ਕੇ ਉਸ ਨੂੰ ਸ਼ੂਦਰ ਤੇ ਘਟੀਆ ਹੋਣ ਦਾ ਅਹਿਸਾਸ ਦਿੱਤਾ ਸੀ, ਪ੍ਰੰਤੂ ਤਤ ਗਿਆਨ ਨੇ ਐਸੀਆਂ ਅੱਖਾਂ ਖੋਲ੍ਹੀਆਂ ਕਿ ਇਸ ਬੂੰਦ ਨੂੰ ਅਨੁਭਵ ਹੋ ਗਿਆ ਕਿ ਉਹ ਸਮੁੰਦਰ ਦਾ ਹੀ ਰੂਪ ਹੈ :

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥**
**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**
**ਜੈਸਾ ਮਾਨੀਐ ਹੋਇ ਨ ਤੈਸਾ॥** *(ਸੋਰਠਿ ਰਵਿਦਾਸ ਜੀ, ਪੰਨਾ 657)*



2. ਜਦੋਂ ਇਹ ਬੁਨਿਆਦੀ ਸਿਧਾਂਤ ਪ੍ਰਪੱਕ ਹੋ ਜਾਵੇ ਕਿ ਕਰਤਾ ਤੇ ਕਿਰਤ ਵਿਚ ਕੋਈ ਭੇਦ ਨਹੀਂ; ਸ੍ਰਿਸ਼ਟੀ ਤੇ ਸ੍ਰਿਸ਼ਟੀ ਦਾ ਸਿਰਜਨਹਾਰ ਵਾਸਤਵ ਵਿਚ ਇੱਕੋ ਪਰਮ ਤੱਤ ਦਾ ਰੂਪ ਹਨ ਤਾਂ ਫਿਰ ਜਾਤ-ਪਾਤ ਦਾ ਭਿੰਨ ਭੇਦ ਕੋਈ ਅਰਥ ਨਹੀਂ ਰੱਖਦਾ; ਬ੍ਰਾਹਮਣ ਤੇ ਸ਼ੂਦਰ ਵਿਚ ਪਾਈ ਵੰਡੀ ਯਥਾਰਥਕ ਨਹੀਂ ਜਾਪਦੀ, ਇਕ ਭਰਮ ਮਾਤਰ ਲੱਗਦੀ ਹੈ। ਇਸ ਲਈ ਭਗਤ ਰਵਿਦਾਸ ਨੇ ਇਸ ਅਦ੍ਵੈਤ ਸਿਧਾਂਤ ਨੂੰ ਮਾਨਵ ਸਮਾਜ 'ਤੇ ਲਾਗੂ ਕਰਕੇ ਮਨੁੱਖੀ ਸਮਾਨਤਾ ਉੱਤੇ ਜ਼ੋਰ ਦਿੱਤਾ। ਕੋਈ ਬ੍ਰਾਹਮਣ ਜਾਂ ਛਤਰਧਾਰੀ ਰਾਜਾ ਵੱਡਾ ਨਹੀਂ; ਸਗੋਂ ਤਮਾਮ ਲੋਕ ਜਿਨ੍ਹਾਂ ਨੂੰ ਚੰਡਾਲ, ਡੂੰਮ, ਨੀਚ ਕਹਿ ਕੇ ਤ੍ਰਿਸਕਾਰਿਆ ਜਾਂਦਾ ਹੈ, ਉਹ ਭਗਤੀ ਤੇ ਨੇਕੀ ਕਰਨ ਵਾਲੇ ਹੋਣ ਕਰਕੇ ਪਰਮ ਸਤਿਕਾਰ ਦੇ ਲਾਇਕ ਹਨ। ਜਿਵੇਂ ਪਾਣੀ ਦੀ ਚੁਪੱਤੀ, ਸਦਾ ਪਾਣੀ ਵਿਚ ਹੀ ਰਹਿੰਦੀ ਹੈ, ਤਿਵੇਂ ਇਹ ਪਰਮੇਸ਼ਰ ਨਾਲ ਅਭੇਦ ਹੋ ਕੇ ਉਸੇ ਤੋਂ ਸ਼ਕਤੀ ਪ੍ਰਾਪਤ ਕਰਦੇ ਹਨ :

**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥**
**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥**

---

1. ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥
*(ਮਲਾਰ ਰਵਿਦਾਸ ਜੀ, ਪੰਨਾ 1293)*

**ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥**
**ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥**
**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**
**ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਬ੍ਰਾਹਮਣੀ ਮਨੌਤ ਨੇ ਤਾਂ ਇਕ ਤਰ੍ਹਾਂ ਸਾਰੇ ਕਿਰਤੀ ਲੋਕਾਂ ਨੂੰ ਜਨਮ ਤੋਂ ਨੀਚ ਬਣਾ ਦਿੱਤਾ ਪਰ ਮਿਹਰਬਾਨ ਪਰਮੇਸ਼ਰ ਇਹ ਅਨਿਆ ਬਰਦਾਸ਼ਤ ਨਾ ਕਰ ਸਕਿਆ, ਉਸ ਨੇ ਨਿਰਭੈ ਹੋ ਕੇ ਇਨ੍ਹਾਂ ਤ੍ਰਿਸਕਾਰਿਆਂ ਨੂੰ ਮੁੜ ਸਤਿਕਾਰਿਆ ਤੇ ਨੀਚਾਂ ਨੂੰ ਊਚ ਕੀਤਾ ਤੇ ਉਨ੍ਹਾਂ ਦੇ ਮਸਤਕ 'ਤੇ ਮੁਕਟ ਪਹਿਨਾਏ। ਉਸ ਨੂੰ ਬ੍ਰਾਹਮਣ ਦੇ ਸ਼ਾਸਤਰੀ ਫ਼ਤਵਿਆਂ ਦਾ ਭੈ ਨਹੀਂ ਸੀ। ਉਸ ਨੇ ਨਿਧੜਕ ਹੋ ਕੇ ਨਿਆਂ ਦੀ ਗੱਲ ਕੀਤੀ, ਹੋਰ ਇਸ ਤਰ੍ਹਾਂ ਕੌਣ ਕਰ ਸਕਦਾ ਸੀ:

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥**

*(ਮਾਰੂ ਰਵਿਦਾਸ ਜੀ, ਪੰਨਾ 1106)*



ਭਗਤ ਰਵਿਦਾਸ ਪੁਰਾਣੀਆਂ ਮਿਸਾਲਾਂ ਦੇ ਕੇ ਇਸ ਦੀ ਪੁਸ਼ਟੀ ਕਰਦੇ ਹਨ ਕਿ ਪਰਮੇਸ਼ਰ ਨਿਮਾਣਿਆਂ, ਨਿਤਾਣਿਆਂ ਨੂੰ ਪਾਰ ਉਤਾਰਦਾ ਆਇਆ ਹੈ। ਆਖ਼ਿਰ ਬਾਲਮੀਕ, ਅਜਾਮਲ, ਪਿੰਗਲਾ ਤੇ ਬਧਿਕ ਆਦਿ ਕੌਣ ਸਨ। ਸੋ, ਇਨ੍ਹਾਂ ਨੂੰ ਨੀਚ ਕਹਿਣਾ ਉੱਚਿਤ ਨਹੀਂ। ਨੀਚ ਦਰਅਸਲ ਉਹ ਹੈ ਜੋ ਦਿਖਾਵੇ ਦੇ ਕਰਮ ਧਰਮ ਕਰਦਾ ਹੋਵੇ, ਪਰ ਵਾਸਤਵ ਵਿਚ ਧਰਮ ਨੂੰ ਪਛਾਣ ਕੇ ਭਗਤੀ-ਪਰਾਇਣ ਨਾ ਹੋ ਸਕਿਆ ਹੋਵੇ। ਉਹ ਅੰਦਰ ਦਾ ਮਲੀਨ ਬੰਦਾ ਬ੍ਰਾਹਮਣ ਹੁੰਦਾ ਹੋਇਆ ਵੀ ਚੰਡਾਲ ਹੈ। ਗੰਗਾ ਦੇ ਪਾਣੀ ਦੀ ਬਣੀ ਸ਼ਰਾਬ, ਸ਼ਰਾਬ ਹੀ ਹੈ।[2] ਇਹ ਪ੍ਰਤਿਕ੍ਰਿਆ ਠੀਕ ਸੀ। ਜਿਥੇ ਬ੍ਰਾਹਮਣ ਇਕ ਸ਼੍ਰੇਣੀ ਨੂੰ ਅਛੂਤ ਕਰਾਰ ਦਿੰਦਾ ਸੀ, ਉਥੇ ਭਗਤ ਰਵਿਦਾਸ ਨੇ ਬ੍ਰਾਹਮਣ ਦੇ ਬ੍ਰਾਹਮਣਪੁਣੇ ਨੂੰ ਕਸਵੱਟੀ ਉੱਤੇ ਲਾ ਕੇ ਪਰਖਿਆ ਤੇ ਸਿੱਧ ਕੀਤਾ ਕਿ ਐਸੇ ਪਾਖੰਡੀ ਬ੍ਰਾਹਮਣ ਨਾਲੋਂ ਤਾਂ ਉਹ ਬਾਲਮੀਕ ਚੰਗਾ ਸੀ:

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥**
**ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥**

*(ਕੇਦਾਰਾ ਰਵਿਦਾਸ ਜੀ, ਪੰਨਾ 1124)*

---

2. ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥

*(ਮਲਾਰ ਰਵਿਦਾਸ ਜੀ, ਪੰਨਾ 1293)*

3. ਇਸ ਅਭੇਦਤਾ ਤੇ ਸਮਾਨਤਾ ਨੂੰ ਪਾਉਣ ਦਾ ਸਾਧਨ ਮਾਰਗ ਗਿਆਨ ਤੇ ਪ੍ਰੇਮਾ-ਭਗਤੀ ਹੈ। ਗਿਆਨ ਬਿਨਾਂ ਸੋਝੀ ਨਹੀਂ ਆਉਂਦੀ ਤੇ ਪ੍ਰੇਮ ਤੋਂ ਬਿਨਾਂ ਧਰਮ-ਕਰਮ ਸੰਪੂਰਨ ਨਹੀਂ ਹੁੰਦਾ। ਇਸ ਲਈ ਅਗਿਆਨ ਦੀ ਅਵਸਥਾ ਵਿੱਚੋਂ ਨਿਕਲ ਕੇ ਬਿਬੇਕ ਬੁੱਧੀ ਨੂੰ ਸੁਰਜੀਤ ਕਰਨਾ ਜ਼ਰੂਰੀ ਹੈ। ਭਾਰਤੀ ਲੋਕ ਅਗਿਆਨ ਦਾ ਸ਼ਿਕਾਰ ਹੋ ਕੇ ਕਰਮ-ਕਾਂਡ ਨੂੰ ਹੀ ਧਰਮ ਮੰਨ ਬਹਿੰਦੇ ਤੇ ਇਸੇ ਵਿਚ ਹੀ ਸਾਰੀ ਉਮਰ ਗਾਲ ਲੈਂਦੇ ਸਨ, ਪਰਮਾਰਥ ਦੇ ਦਰਵਾਜ਼ੇ ਤਕ ਵੀ ਉਨ੍ਹਾਂ ਦੀ ਪਹੁੰਚ ਨਹੀਂ ਸੀ ਹੁੰਦੀ। ਇਸ ਅਫ਼ਸੋਸਨਾਕ ਅਵਸਥਾ ਦਾ ਚਰਚਾ ਕਰਦੇ ਆਪ ਕਹਿੰਦੇ ਹਨ:

**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਇਸ ਹਾਲਤ ਵਿਚ ਭਗਤ ਜੀ ਪ੍ਰਭੂ ਤੋਂ ਗਿਆਨ ਦੀ ਮੰਗ ਕਰਦੇ ਹਨ, ਗਿਆਨ ਹੀ ਵੱਡਾ ਜਪ ਤਪ ਤੇ ਗਿਆਨ ਹੀ ਜੀਵਨ-ਮੁਕਤੀ ਦਾ ਮਾਰਗ ਦਿਖਾਉਂਦਾ ਹੈ:

**ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥**
**ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥**

*(ਗਉੜੀ ਰਵਿਦਾਸ ਜੀ, ਪੰਨਾ 346)*

**ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥**



*(ਆਸਾ ਰਵਿਦਾਸ ਜੀ, ਪੰਨਾ 486)*

ਕਰਮ-ਧਰਮ ਇਸ ਲਈ ਹੈ ਤਾਕਿ ਸੋਝੀ ਆਵੇ, ਐਸੀ ਸੋਝੀ ਜੋ ਦ੍ਵੈਤ ਨੂੰ ਗੁਆ ਕੇ ਏਕਾਵਾਦ ਦੇ ਮੰਡਲ ਵਿਚ ਲੈ ਜਾਵੇ। ਸਾਰੀ ਫੁਲਵਾੜੀ, ਫਲ ਖ਼ਾਤਰ ਖਿੜ ਵਿਗਸ ਰਹੀ ਹੈ, ਜਦ ਫਲ ਲੱਗਣ ਲੱਗਦਾ ਹੈ ਤਾਂ ਫੁੱਲ ਆਪੇ ਝੜ ਜਾਂਦੇ ਹਨ। ਇਸੇ ਤਰ੍ਹਾਂ ਅਦ੍ਵੈਤ ਦਾ ਨਿਸਚਾ ਪ੍ਰਪੱਕ ਕਰਨ ਲਈ ਸਾਰੇ ਪੂਜਾ ਉਪਾਸ਼ਨਾ ਦੇ ਕਰਮ ਕੀਤੇ ਜਾਂਦੇ ਹਨ। ਜਦ ਇਹ ਭੇਦ ਖੁੱਲ੍ਹ ਗਿਆ, ਫਿਰ ਬਹੁਤੇ ਤਰੱਦਦ ਦੀ ਲੋੜ ਨਹੀਂ ਰਹਿ ਜਾਂਦੀ, ਮੱਖਣ ਆਉਣ 'ਤੇ ਰਿੜਕਣ ਦਾ ਚੱਕਰ ਆਪਣੇ ਆਪ ਬੰਦ ਹੋ ਜਾਂਦਾ ਹੈ:

**ਫਲ ਕਾਰਨ ਫੂਲੀ ਬਨਰਾਇ ॥**
**ਫਲੁ ਲਾਗਾ ਤਬ ਫੂਲੁ ਬਿਲਾਇ ॥**
**ਗਿਆਨੈ ਕਾਰਨ ਕਰਮ ਅਭਿਆਸੁ ॥**
**ਗਿਆਨੁ ਭਇਆ ਤਹ ਕਰਮਹ ਨਾਸੁ ॥**
**ਘ੍ਰਿਤ ਕਾਰਨ ਦਧਿ ਮਥੈ ਸਇਆਨ ॥**
**ਜੀਵਤ ਮੁਕਤ ਸਦਾ ਨਿਰਬਾਨ ॥** *(ਭੈਰਉ ਰਵਿਦਾਸ ਜੀ, ਪੰਨਾ 1167)*

ਭਗਤ ਜੀ ਨੇ ਗਿਆਨ ਦੀ ਵਕਾਲਤ ਕਰਦਿਆਂ, ਨਾਲ ਹੀ ਪ੍ਰੇਮਾ-ਭਗਤੀ ਉੱਤੇ ਬਹੁਤਾ ਜ਼ੋਰ ਦਿੱਤਾ ਹੈ। ਇਹ ਪ੍ਰੇਮਾ-ਭਗਤੀ ਕੀ ਹੈ—ਇਸ ਵਿਚ ਅੰਗ ਅੰਗ ਪ੍ਰਭੂ ਪਿਆਰੇ ਦੀ ਯਾਦ ਵਿਚ ਲਗਿਆ ਹੋਣਾ ਚਾਹੀਦਾ ਹੈ ਤਾਂ ਹੀ ਮਨ ਦਾ ਕਾਂਇਆਂ-ਕਲਪ ਹੁੰਦਾ ਹੈ। ਦਿਲ, ਨੈਣ, ਕੰਨ, ਰਸਨਾ ਕੋਈ ਬੇ-ਧਿਆਨ ਨਹੀਂ ਰਹਿਣਾ ਚਾਹੀਦਾ; ਇਹ ਭਗਤ ਜੀ ਦੀ ਅਰਦਾਸ ਹੈ:

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ *(ਧਨਾਸਰੀ ਰਵਿਦਾਸ ਜੀ, ਪੰਨਾ 694)*

ਇਸ ਪ੍ਰੀਤਿ ਵਿਚ ਹੋਰ ਲਈ ਕੋਈ ਥਾਂ ਨਹੀਂ; ਕੇਵਲ ਇਕ ਦਾ ਧਿਆਨ ਤੇ ਇਕ ਦਾ ਈਮਾਨ, ਇਹੋ ਇਸ਼ਟ ਤੇ ਇਹੋ ਇੱਕੋ ਦੇਵਤਾ:

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥ *(ਸੋਰਠਿ ਰਵਿਦਾਸ ਜੀ, ਪੰਨਾ 659)*

ਭਾਰਤੀ ਧਰਮ ਕਰਮ-ਕਾਂਡੀ ਜਾਲ ਵਿਚ ਫਸੇ ਹੋਏ ਸਨ, ਪ੍ਰੰਤੂ ਭਗਤ ਰਵਿਦਾਸ ਜੀ ਇਸ ਦੀ ਥਾਂ ਪ੍ਰਭੂ-ਪ੍ਰੀਤਿ ਨੂੰ ਹੀ ਆਪਣਾ ਕਰਮ-ਧਰਮ ਮੰਨਦੇ ਹਨ। ਇਸ ਨਾਲ ਜੀਵਨ ਅਜਿਹੇ ਪ੍ਰਕਾਸ਼ ਨਾਲ ਸਨਮਾਨਿਤ ਹੁੰਦਾ ਹੈ ਕਿ ਉਸ ਵਿਚ ਬੇਗਾਨਗੀ ਜਾਂ ਦ੍ਵੈਤ ਨੂੰ ਕੋਈ ਥਾਂ ਨਹੀਂ ਰਹਿ ਜਾਂਦੀ। ਭਗਤ ਰਵਿਦਾਸ ਦੀ ਆਰਤੀ ਨਾਮ ਹੈ, ਉਹ ਇਸੇ ਜੋਤਿ ਨੂੰ ਜਗਾ ਕੇ ਧਰਮ ਦਾ ਮਾਰਗ ਦੇਖਦਾ ਹੈ:

ਨਾਮ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥
*(ਧਨਾਸਰੀ ਰਵਿਦਾਸ ਜੀ, ਪੰਨਾ 694)*



ਭਗਤ ਰਵਿਦਾਸ ਜੀ ਨੇ ਇਹ ਗੱਲ ਵੀ ਅੰਕਿਤ ਕੀਤੀ ਹੈ ਕਿ ਪ੍ਰੇਮ ਦਾ ਛਾਂਦਾ ਸਤਿਸੰਗ ਵਿੱਚੋਂ ਮਿਲਦਾ ਹੈ ਤੇ ਇਸ ਬਿਨਾਂ ਪੂਜਾ ਉਪਾਸ਼ਨਾ ਵੀ ਸੰਭਵ ਨਹੀਂ। ਸਤਿਸੰਗ ਦਾ ਸਾਥੀ, ਮਨੁੱਖ ਤਾਂ ਹੀ ਹੋ ਸਕਦਾ ਹੈ ਜੇ ਸਮਾਨ ਦ੍ਰਿਸ਼ਟੀ ਨਾਲ ਸਭ ਨੂੰ ਬਰਾਬਰ ਜਾਣੇ:

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
*(ਧਨਾਸਰੀ ਰਵਿਦਾਸ ਜੀ, ਪੰਨਾ 694)*

ਹੋਰ ਜੁਗਾਂ ਵਿਚ ਹੋਰ ਤਰੀਕੇ ਕਾਰਗਰ ਸਾਬਤ ਹੋ ਗਏ ਹੋਣਗੇ ਪਰ ਇਸ ਯੁੱਗ ਵਿਚ ਕੇਵਲ ਪ੍ਰੇਮਾ-ਭਗਤੀ ਤੇ ਨਾਮ ਹੀ ਜੀਵਨ ਨੂੰ ਸਾਰਥਿਕ ਬਣਾ ਸਕਦਾ ਹੈ। ਇਹ ਭਗਤਾਂ ਦੇ ਜੀਵਨ-ਤਜਰਬਿਆਂ ਦਾ ਨਿਚੋੜ ਹੈ:

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥
*(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨਾ 346)*

ਹੋਰ ਕਰਮ-ਕਾਂਡਾਂ ਦੇ ਵਿਧਾਨ ਵੱਖ-ਵੱਖ ਹਨ ਪਰ ਪ੍ਰੇਮਾ-ਭਗਤੀ ਦੀ ਰੀਤ ਇੱਕੋ ਹੈ ਕਿ ਆਪਾ ਅਰਪ ਕੇ ਉਸ ਦੇ ਹੋ ਰਹਿਣਾ। ਮੱਛੀ ਵਾਂਙ ਤਨ ਭਾਵੇਂ ਟੋਟੇ-ਟੋਟੇ ਹੋ ਜਾਵੇ ਫਿਰ ਵੀ ਆਪਣੇ ਮਹਿਬੂਬ-ਪਾਣੀ ਨੂੰ ਵਿਸਾਰਨਾ ਨਹੀਂ, ਕਿਉਂਕਿ ਪਰਮੇਸ਼ਰ ਕਿਸੇ ਦੀ ਮਲਕੀਅਤ ਨਹੀਂ, ਸਗੋਂ ਸ਼ਰਧਾ ਪਿਆਰ ਦਾ ਹੈ, ਜੋ ਪਿਆਰ ਕਰੇ ਉਸ ਦਾ ਹੋ ਰਹਿੰਦਾ ਹੈ:

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥**
**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**
**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਭਗਤ ਰਵਿਦਾਸ ਜੀ ਲੋਕਾਂ ਦੀ ਪੂਜਾ-ਵਿਧੀ ਨੂੰ ਵਿਚਾਰਦੇ ਕਹਿੰਦੇ ਹਨ ਕਿ ਦੁੱਧ ਵੱਛੇ ਨੇ ਜੂਠਾ ਕਰ ਛੱਡਿਆ, ਭੌਰੇ ਨੇ ਫੁੱਲ ਤੇ ਮੱਛੀ ਨੇ ਪਾਣੀ ਨੂੰ ਸੁੱਚਾ ਨਹੀਂ ਰਹਿਣ ਦਿੱਤਾ, ਚੰਦਨ ਨੂੰ ਨਾਗ ਚੰਬੜੇ ਹੋਏ ਹਨ, ਇਸ ਹਾਲਤ ਵਿਚ ਇਹ ਚੀਜ਼ਾਂ ਉਸ ਪਵਿੱਤਰ ਪਰਮੇਸ਼ਰ ਨੂੰ ਅਰਪਣ ਕਰਨ ਦੇ ਯੋਗ ਨਹੀਂ। ਇਸ ਲਈ ਆਪਣਾ ਆਪਾ ਸਮਰਪਣ ਕਰੋ, ਇਹੋ ਵਧੀਆ ਪੂਜਾ ਹੈ:

**ਧੂਪ ਦੀਪ ਨਈਬੇਦਹਿ ਬਾਸਾ ॥**
**ਕੈਸੇ ਪੂਜ ਕਰਹਿ ਤੇਰੀ ਦਾਸਾ ॥**
**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥** *(ਗੂਜਰੀ ਰਵਿਦਾਸ ਜੀ, ਪੰਨਾ 525)*

4. ਜੋ ਕੋਈ ਜਗਿਆਸੂ ਗਿਆਨ ਪ੍ਰਾਪਤ ਕਰ ਕੇ ਪ੍ਰੇਮਾ-ਭਗਤੀ ਦੇ ਪੰਧ ਉੱਤੇ ਚੱਲਦਾ ਹੈ, ਉਹ ਪਰਮਾਨੰਦ ਦੀ ਅਵਸਥਾ ਬੇਗ਼ਮਪੁਰੇ ਪਹੁੰਚ ਜਾਂਦਾ ਹੈ। ਭਗਤ ਰਵਿਦਾਸ ਜੀ ਦੇ ਸੰਕਲਪ ਅਨੁਸਾਰ ਬੇਗ਼ਮਪੁਰਾ ਉਹ ਥਾਂ ਹੈ, ਜਿਥੇ ਕੋਈ ਗ਼ਮ ਜਾਂ ਦੁੱਖ ਨਹੀਂ, ਭੈ ਤੇ ਚਿੰਤਾ ਨਹੀਂ; ਇਹ ਐਸਾ ਦੇਸ ਹੈ ਜਿਥੇ ਖ਼ੁਸ਼ੀਆਂ ਹੀ ਖ਼ੁਸ਼ੀਆਂ ਹਨ। ਐਸੇ ਉੱਤਮ ਅਸਥਾਨ ਦੀ ਮਨੁੱਖ ਨੂੰ ਸਦਾ ਤੋਂ ਲੋਚਾ ਰਹੀ ਹੈ, ਕੋਈ ਇਸ ਨੂੰ ਸੁਰਗ ਕਹਿੰਦਾ ਹੈ, ਕੋਈ ਬਹਿਸ਼ਤ, ਕੋਈ ਇੰਦ੍ਰਪੁਰੀ ਦੱਸਦਾ ਹੈ, ਕੋਈ ਅਸਮਾਨੀ ਬਾਦਸ਼ਾਹਤ। ਟਾਮਸ ਮੂਰ (1478-1535 ਈ:) ਨੇ ਲਗਭਗ ਇਸੇ ਸਮੇਂ ਇਸ ਆਦਰਸ਼ਕ ਚਾਅ ਨੂੰ 'ਯੂਟੋਪੀਆ' ਗ੍ਰੰਥ ਵਿਚ ਪੇਸ਼ ਕੀਤਾ ਸੀ। ਭਾਵੇਂ ਇਹ ਕਲਪਨਾ ਦੀ ਚੀਜ਼ ਸੀ ਪਰ ਇਸ ਨੇ ਬਹੁਤ ਸਾਰੇ ਲੋਕਾਂ ਨੂੰ ਅਜਿਹਾ ਆਦਰਸ਼-ਸਮਾਜ ਬਣਾਉਣ ਲਈ ਪ੍ਰੇਰਨਾ ਜ਼ਰੂਰ ਦਿੱਤੀ। ਭਗਤ ਰਵਿਦਾਸ ਦਾ ਬੇਗ਼ਮਪੁਰਾ ਵੀ ਭਰਪੂਰ ਪ੍ਰੇਰਨਾ ਜਗਾਉਣ ਵਾਲਾ ਹੈ। ਇਸ ਵਿਚ ਕਿਸੇ ਉੱਤੇ ਕਿਸੇ ਤਰ੍ਹਾਂ ਦੀ ਕੋਈ ਪਾਬੰਦੀ ਨਹੀਂ, ਹਰ ਕੋਈ ਸੁਤੰਤਰਤਾ ਨਾਲ ਵਿਚਰਦਾ ਹੈ ਤੇ ਜੀਵਨ ਦਾ ਪਰਮ-ਆਨੰਦ ਮਾਣਦਾ ਹੈ। ਖ਼ੂਬੀ ਇਸ ਦੇਸ਼ ਦੀ ਇਹ ਹੈ ਕਿ ਉਥੇ ਦੋਮ, ਸੇਮ ਦਾ ਕੋਈ ਦਰਜਾ ਨਹੀਂ, ਸਭ ਇਕ ਬਰਾਬਰ ਹਨ। ਕੋਈ ਨਾ ਖ਼ਿਰਾਜ ਦਿੰਦਾ ਹੈ, ਨਾ ਲੈਂਦਾ ਹੈ। ਇਸ ਦਾ ਅਰਥ ਇਹ ਹੈ ਕਿ ਉਥੇ ਹਾਕਮ, ਮਹਿਕੂਮ ਕੋਈ ਨਹੀਂ। ਉਮਰ ਖ਼ਯਾਮ ਦੇ ਲਿਖਣ ਅਨੁਸਾਰ

ਬਹਿਸ਼ਤ ਉਹ ਥਾਂ ਹੈ ਜਿਥੇ ਕਿਸੇ ਨੂੰ ਕੋਈ ਦੁੱਖ ਦਰਦ ਨਹੀਂ ਤੇ ਨਾ ਕਿਸੇ ਨੂੰ ਕਿਸੇ ਦਾ ਆਜ਼ੀ (ਮੁਥਾਜੀ) ਹੋਣਾ ਪੈਂਦਾ ਹੈ।[3] ਨਵੇਂ ਸਮਾਜਵਾਦੀ ਵੀ ਅਜਿਹੀ ਬਸਤੀ ਦੀ ਤਲਾਸ਼ ਵਿਚ ਹਨ ਜਾਂ ਸੰਸਾਰ ਉੱਤੇ ਅਜਿਹਾ ਨਜ਼ਾਮ ਕਾਇਮ ਕਰਨਾ ਚਾਹੁੰਦੇ ਹਨ ਜੋ ਬੇਗ਼ਮਪੁਰੇ ਵਰਗਾ ਹੀ ਹੋਵੇ। ਭਗਤ ਰਵਿਦਾਸ ਵੀ ਇਹੋ ਕਹਿੰਦੇ ਹਨ ਕਿ ਸਾਡਾ ਸਾਥੀ ਸ਼ਹਿਰੀ ਉਹੋ ਹੈ, ਜੋ ਇਸ ਕਿਸਮ ਦੇ ਬੇਗ਼ਮਪੁਰੇ ਦਾ ਵਸਨੀਕ ਹੋਵੇ :

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥**
**ਖਉਫੁ ਨ ਖਤਾ ਨ ਤਰਸੁ ਜਵਾਲੁ ॥**
**ਅਬ ਮੋਹਿ ਖੂਬ ਵਤਨ ਗਹ ਪਾਈ ॥**
**ਊਹਾਂ ਖੈਰਿ ਸਦਾ ਮੇਰੇ ਭਾਈ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥**
**ਦੋਮ ਨ ਸੇਮ ਏਕ ਸੋ ਆਹੀ ॥**
**ਆਬਾਦਾਨੁ ਸਦਾ ਮਸਹੂਰ ॥**
**ਊਹਾਂ ਗਨੀ ਬਸਹਿ ਮਾਮੂਰ ॥**
**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥**
**ਕਹਿ ਰਵਿਦਾਸ ਖਲਾਸ ਚਮਾਰਾ ॥**
**ਜੋ ਹਮ ਸਹਰੀ ਸੁ ਮੀਤੁ ਹਮਾਰਾ ॥** *(ਗਉੜੀ ਗੁਆਰੇਰੀ ਰਵਿਦਾਸ ਜੀ, ਪੰਨਾ 345)*



ਭਗਤ ਰਵਿਦਾਸ ਜੀ ਦੀ ਇਕ ਵਿਸ਼ੇਸ਼ਤਾ ਹੋਰ ਹੈ ਕਿ ਉਨ੍ਹਾਂ ਇਤਨੀ ਉੱਚੀ ਪਦਵੀ ਪ੍ਰਾਪਤ ਕਰ ਕੇ ਤੇ ਇਤਨਾ ਉੱਚਾ ਗਿਆਨ ਪ੍ਰਦਾਨ ਕਰਦਿਆਂ ਕਦੀ ਮਾਣ ਨਹੀਂ ਕੀਤਾ ਤੇ ਨਾ ਹੀ ਇਸ ਗੱਲੋਂ ਇਨਕਾਰ ਕੀਤਾ ਕਿ ਮੈਂ ਚਮਾਰ ਨਹੀਂ; ਸਗੋਂ ਉਨ੍ਹਾਂ ਨੇ ਆਪਣੇ ਗੀਤਾਂ (ਸ਼ਬਦਾਂ) ਵਿਚ ਬਾਰ-ਬਾਰ ਦੁਹਰਾਇਆ ਹੈ ਕਿ ਮੈਂ ਇਕ ਮਾਮੂਲੀ ਚਮਰਟਾ[4] ਹੀ ਹਾਂ ਜਿਸ ਨੂੰ ਆਪਣੇ ਕੰਮ ਦੀ ਵੀ ਸੋਝੀ ਨਹੀਂ। ਸਭ ਮੈਨੂੰ ਗ਼ਰੀਬੀ ਕਰਕੇ ਮਖ਼ੌਲ ਵੀ ਕਰਦੇ ਹਨ, ਪਰ ਹੁਣ ਪ੍ਰੇਮਾ-ਭਗਤੀ ਸਦਕੇ ਬਨਾਰਸ ਦਾ ਬ੍ਰਾਹਮਣ ਵੀ ਨਮਸਕਾਰ ਕਰੇ ਬਿਨਾਂ ਨਹੀਂ ਲੰਘਦਾ। ਇਹ ਰਵਿਦਾਸ-ਸ਼ਾਸਤਰ ਦੀ ਵਿਜਯ ਦਾ ਹੀ ਸਿੱਟਾ ਸੀ।

---

3. ਬਹਿਸ਼ਤ ਈਂ ਜਾ ਕਿ ਅਜ਼ਾਰਿ ਨਾ ਬਾਸ਼ਦ।
ਕਸਿ ਰਾ ਬਾ ਕਸਿ ਕਾਰੇ ਨਾ ਬਾਸ਼ਦ। *(ਉਮਰ ਖ਼ਯਾਮ)*

4. ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥ *(ਸੋਰਠਿ ਰਵਿਦਾਸ ਜੀ, ਪੰਨਾ 659)*
ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥ *(ਗਉੜੀ ਰਵਿਦਾਸ ਜੀ, ਪੰਨਾ 345)*
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥ *(ਸੋਰਠਿ ਰਵਿਦਾਸ ਜੀ, ਪੰਨਾ 659)*
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥
*(ਮਲਾਰ ਰਵਿਦਾਸ ਜੀ, ਪੰਨਾ 1293)*

# ਗੁਰੂ ਕਲ਼ਗੀਧਰ ਜੀ ਰਿਵਾਲਸਰ ਕੰਢੇ

ਜਿਵੇਂ ਸੂਰਜ ਦਾ ਚੱਕਰ ਮੌਸਮ ਵਿਚ ਤਬਦੀਲੀ ਲਿਆ ਕੇ ਵਾਯੂਮੰਡਲ ਤੇ ਬਨਸਪਤੀ ਵਿਚ ਭਾਰੀ ਪਲਟਾ ਲੈ ਆਉਂਦਾ ਹੈ, ਇਸੇ ਤਰ੍ਹਾਂ ਦੁਨੀਆਂ ਦੇ ਮਹਾਂਪੁਰਸ਼ ਸੜੇ-ਬੁਸੇ ਪੁਰਾਣੇ ਜ਼ੰਗਾਲਾਂ ਨੂੰ ਦੂਰ ਕਰ ਕੇ ਮਨੁੱਖੀ ਸਮਾਜ ਵਿਚ ਅਜਿਹੇ ਬਸੰਤੀ ਇਨਕਲਾਬ ਲਿਆਉਂਦੇ ਹਨ ਕਿ ਸਮੁੱਚੀ ਜ਼ਿੰਦਗੀ ਪ੍ਰਫੁੱਲਤ ਹੋ ਉੱਠਦੀ ਹੈ ਅਤੇ ਸੰਸਾਰ ਦੇ ਜੀਵਨ ਵਿਚ ਰੌਣਕ ਪੈਦਾ ਹੋ ਜਾਂਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਿਹੇ ਹੀ ਇਨਕਲਾਬੀ ਮਹਾਂਪੁਰਸ਼ ਸਨ, ਜਿਨ੍ਹਾਂ ਨੇ ਸਾਰਾ ਪੁਰਾਣਾ ਧਾਰਮਿਕ ਤੇ ਸਮਾਜਿਕ ਢਾਂਚਾ ਬਦਲ ਕੇ ਮਨੁੱਖਤਾ ਨੂੰ ਨਵੇਂ ਸ਼ਾਹ-ਰਾਹ ਉੱਤੇ ਪਾਇਆ। ਆਮ ਤੌਰ 'ਤੇ ਦੁਨੀਆਂ ਦੇ ਮਹਾਂਪੁਰਸ਼ ਕੇਵਲ ਪ੍ਰਮਾਰਥਕ ਸੰਦੇਸ਼ 'ਤੇ ਹੀ ਜ਼ੋਰ ਦਿੰਦੇ ਰਹੇ ਹਨ, ਲੇਕਿਨ ਇਸ ਪ੍ਰਮਾਰਥ ਨੂੰ ਸੰਸਾਰ 'ਤੇ ਕਿਸ ਤਰ੍ਹਾਂ ਬਲਵਾਨ ਬਣਾ ਕੇ ਚਾਲੂ ਰੱਖਿਆ ਜਾ ਸਕਦਾ ਹੈ, ਇਸ ਦੀਆਂ ਅਮਲੀ ਵਿਉਂਤਾਂ ਗੁਰੂ ਦਸਮੇਸ਼ ਜੀ ਨੇ ਹੀ ਵਰਤੋਂ ਵਿਚ ਲਿਆਂਦੀਆਂ ਹਨ। ਮਿ: ਕਨਿੰਘਮ ਦੇ ਸ਼ਬਦਾਂ ਵਿਚ 'ਮੁਰਦਾ, ਨਿਤਾਣੇ ਅਤੇ ਸਦੀਆਂ ਦੇ ਗ਼ੁਲਾਮ ਲੋਕਾਂ ਨੂੰ ਸਰਦਾਰ ਬਣਾਉਣ ਦਾ ਸਿਹਰਾ ਉਨ੍ਹਾਂ ਦੇ ਸਿਰ ਹੀ ਸੱਜਦਾ ਹੈ।'



ਪਰ ਧਰਮ ਦੀ ਨਵੀਂ ਇਮਾਰਤ ਤਿਆਰ ਕਰਨ ਤੋਂ ਪਹਿਲਾਂ ਉਨ੍ਹਾਂ ਨੇ ਦੇਸ ਦੀਆਂ ਸਮੂਹ ਧਾਰਮਿਕ ਸੰਸਥਾਵਾਂ ਤੇ ਉਨ੍ਹਾਂ ਦੇ ਆਗੂਆਂ ਨਾਲ ਵਿਚਾਰ-ਵਟਾਂਦਰਾ ਕੀਤਾ। ਉਹ ਵੱਡੇ-ਵੱਡੇ ਤੀਰਥਾਂ ਉੱਤੇ ਗਏ, ਸਿਆਣੇ-ਸਿਆਣੇ ਪ੍ਰੋਹਤਾਂ, ਬ੍ਰਾਹਮਣਾਂ ਨੂੰ ਮਿਲੇ ਤੇ ਕਈ ਸੰਨਿਆਸੀ ਤੇ ਜੋਗੀਆਂ ਨਾਥਾਂ ਨਾਲ ਵੀ ਚਰਚਾ ਕੀਤੀ, ਲੇਕਿਨ ਕਿਤੇ ਵੀ ਉਨ੍ਹਾਂ ਦੀ ਤਸੱਲੀ ਨਾ ਹੋਈ, ਕਿਉਂਕਿ ਪ੍ਰਮਾਰਥ ਦੀ ਅਸਲ ਰੂਹ ਸਭ ਥਾਂ ਗ਼ਾਇਬ ਸੀ। ਇਤਿਹਾਸ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਉਹ ਕੁਰੁਖੇਤਰ, ਕਪਾਲਮੋਚਨ, ਪੁਰਮੰਡਲ, ਹਰਿਦੁਆਰ ਤੇ ਕਾਸ਼ੀ ਆਦਿ ਥਾਵਾਂ ਦੇ ਵਿਦਵਾਨ ਪੰਡਿਤਾਂ ਨੂੰ ਮਿਲ ਚੁੱਕੇ ਸਨ, ਪਰ ਸੱਚੀ ਧਾਰਮਿਕਤਾ ਦਾ ਅਭਾਵ ਉਨ੍ਹਾਂ ਨੂੰ ਖਟਕਦਾ ਸੀ।

ਇਸ ਕੌੜੇ ਸੱਚ ਦਾ ਬਿਆਨ ਆਪ ਨੇ ਸਵੱਈਆਂ ਦੇ ਮੁੱਢ ਵਿਚ ਕੀਤਾ ਹੈ:

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ॥
ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੇ॥

*(ਤ੍ਵਪ੍ਰਸਾਦਿ ਸਵੱਯੇ, ਪਾ: ੧੦)*

ਇਸੇ ਤਰ੍ਹਾਂ ਉਨ੍ਹਾਂ ਉਸ ਸਮੇਂ ਦੇ ਰਾਜਸੀ ਆਗੂਆਂ ਨਾਲ ਵੀ ਸਲਾਹ ਮਸ਼ਵਰਾ ਕੀਤਾ। ਪਹਾੜੀ ਰਾਜੇ ਗੁਆਂਢੀ ਹੋਣ ਨਾਤੇ ਵਧੇਰੇ ਨੇੜੇ ਸਨ, ਇਸ ਲਈ ਉਹ ਪਾਉਂਟਾ ਸਾਹਿਬ ਵੱਲ ਗਏ, ਜੰਮੂ ਲਾਗੇ ਪੁਰਮੰਡਲ ਪਹੁੰਚੇ ਤੇ ਇਸੇ ਲੜੀ ਵਿਚ ਰਿਵਾਲਸਰ ਦਾ ਇਤਿਹਾਸਕ ਦੌਰਾ ਇਕ ਖ਼ਾਸ ਵਿਸ਼ੇਸ਼ਤਾ ਰੱਖਦਾ ਹੈ।

## ਰਿਵਾਲਸਰ

'ਰਿਵਾਲਸਰ' ਬੜਾ ਹੀ ਰਮਣੀਕ ਪੁਰਾਤਨ ਤੀਰਥ ਹੈ, ਜਿਥੇ ਇਕ ਬੜੀ ਸੁੰਦਰ ਝੀਲ ਹੈ ਤੇ ਇਸ ਝੀਲ ਵਿਚ ਨਿੱਕੇ-ਨਿੱਕੇ ਟਾਪੂ ਤਰਦੇ ਇਸ ਨਜ਼ਾਰੇ ਨੂੰ ਹੋਰ ਵੀ ਆਕਰਸ਼ਕ ਤੇ ਮਨਮੋਹਣਾ ਬਣਾਉਂਦੇ ਹਨ। ਆਲੇ-ਦੁਆਲੇ ਭਾਵੇਂ ਸੁੰਨਸਾਨ ਰੁੱਖੀਆਂ ਪਹਾੜੀਆਂ ਹਨ, ਪਰ ਰਿਵਾਲਸਰ ਦਾ ਨਿਰਮਲ ਜਲ ਸਾਰੇ ਵਾਤਾਵਰਣ ਨੂੰ ਸ਼ਾਂਤ ਕਰਨ ਵਾਲਾ ਹੈ। ਇਸ ਝੀਲ ਦੇ ਕੰਢੇ ਉੱਤੇ ਪੁਰਾਣਾ ਸ਼ਿਵ ਮੰਦਰ ਅਤੇ ਬੋਧੀਆਂ ਦਾ ਧਰਮ ਮੰਦਰ ਇਸ ਗੱਲ ਦੀ ਗਵਾਹੀ ਹੈ ਕਿ ਇਹ ਥਾਂ ਬਹੁਤ ਚਿਰ ਤੋਂ ਰਿਸ਼ੀਆਂ-ਮੁਨੀਆਂ ਤੇ ਸਾਧਾਂ ਸੰਤਾਂ ਦੀ ਤਪੋ-ਭੂਮੀ ਰਹੀ ਹੈ। ਇਸ ਕਰਕੇ ਆਲੇ-ਦੁਆਲੇ ਦੇ ਤਮਾਮ ਪਹਾੜੀ ਲੋਕ ਵਿਸਾਖੀ ਦੇ ਮੌਕੇ ਉੱਤੇ ਇਥੇ ਸਾਲਾਨਾ ਜੋੜ ਮੇਲਾ ਕਰਦੇ ਆਏ ਹਨ।

ਗੁਰੂ ਗੋਬਿੰਦ ਸਿੰਘ ਜੀ ਦਰਿਆਵਾਂ, ਨਦੀਆਂ ਤੇ ਝੀਲਾਂ ਦੇ ਸ਼ੌਕੀਨ ਸਨ। ਉਨ੍ਹਾਂ ਦਾ ਜਨਮ (ਪਟਨਾ ਵਿਖੇ) ਗੰਗਾ ਕਿਨਾਰੇ ਹੋਇਆ। ਜੁਆਨੀ ਦੀਆਂ ਅਠ-ਖੇਲ੍ਹੀਆਂ ਜਮਨਾ ਕਿਨਾਰੇ ਖੇਲ੍ਹੀਆਂ ਤੇ ਜੀਵਨ ਦਾ ਕ੍ਰਾਂਤੀਕਾਰੀ ਨਾਟਕ ਸਤਲੁਜ ਕੰਢੇ (ਅਨੰਦਪੁਰ) ਕੀਤਾ ਤੇ ਫਿਰ ਉਹ ਨਾਟਕ ਦੀ ਅੰਤਿਮ ਝਾਕੀ ਗੋਦਾਵਰੀ ਕੰਢੇ (ਨੰਦੇੜ) ਵਿਖਾ ਕੇ, ਇਸ ਸੰਸਾਰ ਤੋਂ ਅਲੋਪ ਹੋ ਗਏ।



### *1. ਰਾਜਪੂਤ ਸੰਮੇਲਨ*

ਅਨੰਦਪੁਰ ਵਿਖੇ ਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਰਿਵਾਲਸਰ ਵਿਖੇ ਸਾਰਾ ਇਲਾਕਾ ਇਕੱਠਾ ਹੁੰਦਾ ਹੈ ਤੇ ਰਾਜੇ ਰਾਣੇ ਵੀ ਉੱਥੇ ਪਧਾਰਦੇ ਹਨ। ਨਦੌਣ ਦੀ ਜੰਗ ਤੋਂ ਬਾਅਦ ਗੁਰੂ ਸਾਹਿਬ ਦੀ ਪ੍ਰਭੁਤਾ ਦਾ ਨਗਾਰਾ ਥਾਂ-ਥਾਂ ਗੂੰਜ ਉਠਿਆ ਸੀ ਤੇ ਪਹਾੜੀਆਂ ਦਾ ਵਜ਼ੀਰ ਪਰਮਾਨੰਦ ਵੀ ਚਾਹੁੰਦਾ ਸੀ ਕਿ ਸਾਰੇ ਰਾਜੇ ਗੁਰੂ ਜੀ ਦੇ ਝੰਡੇ ਹੇਠ ਇਕੱਠੇ ਹੋਣ। ਇਸ ਕਰਕੇ ਗੁਰੂ ਜੀ ਨੇ 1747 ਬਿ: ਦੀ ਵਿਸਾਖੀ ਨੂੰ ਉਥੇ ਜਾਣ ਦਾ ਪ੍ਰੋਗਰਾਮ ਬਣਾਇਆ ਤੇ ਆਪਣੇ ਚੋਣਵੇਂ ਬੀਰ ਸਿੱਖਾਂ ਸਮੇਤ ਵਿਸਾਖੀ ਤੋਂ ਇਕ ਦਿਨ ਪਹਿਲਾਂ ਹੀ ਉਥੇ ਪਹੁੰਚ ਗਏ। ਸਤਿਗੁਰਾਂ ਲਈ ਬੜਾ ਵਧੀਆ ਜ਼ਰੀਦਾਰ ਵਿਸ਼ਾਲ ਤੰਬੂ ਲਗਾਇਆ ਗਿਆ ਤੇ ਸੁੰਦਰ ਮਖ਼ਮਲੀ ਫ਼ਰਸ਼ ਵਿਛਾਇਆ ਗਿਆ, ਜਿਸ ਦੀ ਸ਼ਾਨ ਵੇਖਣ ਹੀ ਵਾਲੀ ਸੀ। ਗੁਰੂ ਸਾਹਿਬ ਦੇ ਸਿੱਖ ਵੀ ਸੋਹਣੇ ਸ਼ਸਤਰਾਂ, ਬਸਤਰਾਂ ਨਾਲ ਸ਼ਿੰਗਾਰੇ ਹੋਏ ਸਨ ਤੇ ਠਾਠ-ਬਾਠ ਬਹੁਤ ਪ੍ਰਭਾਵਸ਼ਾਲੀ ਸੀ। ਸਤਿਗੁਰੂ ਜੀ ਸਿੰਘਾਸਨ 'ਤੇ ਬਿਰਾਜਮਾਨ ਸਨ। ਤਮਾਮ ਪਹਾੜੀ ਲੋਕਾਂ ਲਈ ਇਹ ਗੁਰੂ ਦਰਬਾਰ ਖਿੱਚ ਦਾ ਕੇਂਦਰ ਬਣਿਆ ਹੋਇਆ ਸੀ।

ਇਸ ਤੋਂ ਵੱਡੀ ਗੱਲ, ਜੋ ਆਮ ਲੋਕਾਂ ਨੂੰ ਹੈਰਾਨ ਕਰ ਰਹੀ ਸੀ, ਉਹ ਇਹ ਕਿ ਤਮਾਮ ਰਾਜੇ ਰਾਣੇ ਵੀ ਗੁਰੂ ਸਾਹਿਬ ਨੂੰ ਮਿਲਣ ਲਈ ਵਹੀਰਾਂ ਘੱਤ ਕੇ ਆ ਰਹੇ ਸਨ। ਕੁਝ ਰਾਜੇ ਅਜਿਹੇ ਵੀ ਸਨ, ਜਿਨ੍ਹਾਂ ਪਿਛਲਿਆਂ ਦਿਨਾਂ ਵਿਚ ਗੁਰੂ ਸਾਹਿਬ ਦਾ ਵਿਰੋਧ ਕੀਤਾ ਸੀ ਲੇਕਿਨ ਨਦੌਣ ਦੇ ਯੁੱਧ ਸਮੇਂ ਗੁਰੂ ਸਾਹਿਬ ਨੇ ਜੋ ਸਭ ਦੀ ਮਦਦ ਕਰ ਕੇ ਪਹਾੜੀਆਂ ਦੀ ਪੱਤ ਬਚਾਈ, ਉਸ ਦਾ ਆਮ ਲੋਕਾਂ ਉੱਤੇ ਡੂੰਘਾ ਪ੍ਰਭਾਵ ਸੀ। ਇਸ ਕਰਕੇ ਪਿਛਲੀਆਂ ਗੱਲਾਂ ਭੁੱਲ ਭੁਲਾ ਕੇ ਇਥੇ ਸਾਰੇ ਰਾਜੇ ਰਾਣੇ ਇਕੱਤਰ ਹੋਏ। ਕਹਿਲੂਰੀਆ ਭੀਮ ਚੰਦ, ਹੰਡੂਰੀਆ ਭੂਪ ਚੰਦ, ਜਸਵਾਲੀਆ ਬੀਰ ਸਿੰਘ, ਰਾਮਗੜ੍ਹੀਆ ਘੁਮੰਡ ਚੰਦ, ਡਢਵਾਲੀਆ ਪ੍ਰਿਥਵੀ ਚੰਦ, ਸਿਰੀ ਨਗਰੀਆ, ਚੰਬਿਆਲੀਆ, ਨਦੌਣੀਆਂ, ਬੁਸ਼ਹਰਵੀਆ, ਮੰਡੀ ਵਾਲਾ, ਸੁਕੇਤ ਵਾਲਾ, ਕੁੱਲੂ ਵਾਲਾ, ਕੈਠਲੀਆ ਆਦਿਕ ਸਾਰੇ ਰਾਜੇ ਹਾਜ਼ਰ ਹੋਏ।

ਸਤਿਗੁਰਾਂ ਸਭਨਾਂ ਅੱਗੇ ਦੇਸ ਦੀ ਸਮੱਸਿਆ ਰੱਖੀ ਕਿ ਕਿਸ ਤਰ੍ਹਾਂ ਏਕਤਾ ਤੇ ਮੇਲ-ਜੋਲ ਦੀ ਘਾਟ ਕਾਰਨ ਮਲੇਛਾਂ ਦਾ ਜ਼ੋਰ ਵੱਧ ਰਿਹਾ ਹੈ ਤੇ ਉਹ ਹਰ ਤਰ੍ਹਾਂ ਭਾਰਤੀ ਧਰਮ ਤੇ ਸੰਸਕ੍ਰਿਤੀ ਦਾ ਸਰਬ-ਨਾਸ ਕਰ ਰਹੇ ਹਨ। ਏਸ ਲਈ ਸੰਗਠਨ ਦੀ ਲੋੜ ਹੈ, ਪਰਸਪਰ ਪਿਆਰ ਦੀ ਜ਼ਰੂਰਤ ਹੈ, ਤਾਂ ਹੀ ਅਸੀਂ ਜਾਬਰਾਂ ਦਾ ਟਾਕਰਾ ਕਰ ਸਕਦੇ ਹਾਂ। ਆਓ, ਅਸੀਂ ਸਾਰੇ ਇਕ ਅਕਾਲ ਦਾ ਆਸਰਾ ਲੈ ਕੇ ਇਕ ਥਾਂ ਜੁੜੀਏ, ਆਪਣੀ ਧਾਰਮਿਕ ਭਾਵਨਾ ਸਾਂਝੀ ਕਰੀਏ ਤੇ ਸੰਗਤ ਤੇ ਪੰਗਤ ਨੂੰ ਸਾਂਝਿਆਂ ਕਰੀਏ।



ਗੁਰੂ ਸਾਹਿਬ ਆਪਣੀ ਗੱਲ ਆਖ ਚੁੱਕੇ ਤਾਂ ਰਾਜਿਆਂ ਦੇ ਨਾਲ ਆਏ ਵਜ਼ੀਰਾਂ, ਦੀਵਾਨਾਂ ਤੇ ਕੁਲ ਪੁਰੋਹਤਾਂ ਨੇ ਇਸ ਬਾਰੇ ਕਾਫ਼ੀ ਵਿਚਾਰ ਕੀਤੀ ਤੇ ਉਹ ਇਸ ਸਿੱਟੇ ਉਤੇ ਪੁੱਜੇ ਕਿ ਦੇਵੀ ਦੇਵਤਿਆਂ ਦੀ ਪੂਜਾ ਨੂੰ ਨਹੀਂ ਛੱਡਿਆ ਜਾ ਸਕਦਾ ਤੇ ਨਾ ਹੀ ਛੋਟੀ ਜਾਤੀ ਦੇ ਕੰਮੀ-ਕਮੀਣਾਂ ਨੂੰ ਬੀਰ ਛਤ੍ਰੀ ਕੁਲ ਨਾਲ ਰਲਾਇਆ ਜਾ ਸਕਦਾ ਹੈ। ਇਉਂ ਕੀਤਿਆਂ ਵਰਨ ਮਰਯਾਦਾ ਨਸ਼ਟ-ਭ੍ਰਸ਼ਟ ਹੋ ਜਾਵੇਗੀ ਤੇ (ਧਰਮ) ਸ਼ਾਸਤਰ ਇਸ ਦੀ ਆਗਿਆ ਨਹੀਂ ਦਿੰਦੇ।

ਗੁਰੂ ਸਾਹਿਬ ਨੇ ਫਿਰ ਸਾਰੇ ਮਾਮਲੇ ਨੂੰ ਧੀਰਜ ਤੇ ਦੀਰਘ ਵਿਚਾਰ ਨਾਲ ਵਿਚਾਰਨ ਲਈ ਆਖਿਆ ਕਿ ਇਸ ਤਰ੍ਹਾਂ ਹੋਣ ਨਾਲ ਧਰਮ ਨੂੰ ਹਾਨੀ ਨਹੀਂ ਸਗੋਂ ਸ਼ਕਤੀ ਮਿਲੇਗੀ, ਫਿਰ ਸੋਚੋ, ਪੁਰਾਣੇ ਵਿਸ਼ਵਾਸਾਂ ਨਾਲ ਨਵਾਂ ਮਸਲਾ ਹੱਲ ਹੋਣ ਵਾਲਾ ਨਹੀਂ। ਬਾਵਜੂਦ ਸਤਿਗੁਰਾਂ ਦੇ ਬਾਰ ਬਾਰ ਆਖਣ ਦੇ ਬ੍ਰਾਹਮਣਾਂ ਦੇ ਬਹਿਕਾਏ ਤੇ ਮੁਗ਼ਲ ਰਾਜ ਦੀਆਂ ਸਖ਼ਤੀਆਂ ਦੇ ਧਮਕਾਏ ਰਾਜਪੂਤ, ਸਤਿਗੁਰਾਂ ਦੇ ਹਮ-ਖ਼ਿਆਲ ਨਾ ਹੋਏ। ਉਹ ਕਹਿਣ ਲੱਗੇ, 'ਜੇ ਆਪ ਇਨ੍ਹਾਂ ਬੀਰ ਛਤ੍ਰੀਆਂ ਦੀ ਮਿਲਵਰਤਣ ਚਾਹੁੰਦੇ ਹੀ ਹੋ ਤਾਂ ਤੁਹਾਨੂੰ ਇਹ ਸ਼ੂਦਰਾਂ ਦਾ ਸੰਗ ਛੱਡਣਾ ਪਵੇਗਾ।' ਗੁਰੂ ਸਾਹਿਬ ਨੇ ਜਵਾਬ ਦਿੱਤਾ ਕਿ ਮੈਂ ਤੁਹਾਨੂੰ ਛੱਡ ਸਕਦਾ ਹਾਂ, ਲੇਕਿਨ ਇਨ੍ਹਾਂ ਗ਼ਰੀਬ ਕਿਰਤੀ ਤੇ ਧਰਮੀ ਲੋਕਾਂ ਨੂੰ ਨਹੀਂ ਛੱਡ ਸਕਦਾ। ਅੱਛਾ, ਹੁਣ ਮੈਂ ਚਿੜੀਆਂ ਤੋਂ ਹੀ ਬਾਜ਼ ਤੁੜਾਵਾਂਗਾ ਤੇ ਇਨ੍ਹਾਂ ਨੂੰ ਤੇਗ ਫੜਾ ਕੇ ਛਤ੍ਰੀ ਬਣਾਵਾਂਗਾ ਤੇ ਇਹੋ ਛਤ੍ਰਧਾਰੀ ਬਣ ਕੇ ਧਰਤੀ ਦਾ ਰਾਜ ਕਮਾਉਣਗੇ :

**ਨਾਮ ਗ਼ੀਬ ਨਿਵਾਜ਼ ਹਮਾਰਾ। ਹੈ ਜਗ ਮਹਿ ਪ੍ਰਸਿੱਧ ਅਪਾਰਾ।**
**ਸੋ ਸਫਲਾ ਜਗ ਮੇਂ ਤਬ ਥੈ ਹੈ। ਲਘੁ ਜਾਤਨ ਕੋ ਬਡਪਨ ਦੈ ਹੈ।**
**ਜਿਨ ਕੀ ਜਾਤਿ ਵਰਣ ਕੁਲ ਮਾਹੀ। ਸਰਦਾਰੀ ਨਹਿ ਭਈ ਕਦਾਂਹੀ।**
**ਕੀਟਨ ਤੇ ਇਨ ਕੋ ਮ੍ਰਿਗਿੰਦੂ। ਕਰੌਂ ਹਰਨ ਹਿਤ ਤੁਰਕ ਗਜਿੰਦੂ।**
**ਇਨ ਹੀ ਕੋ ਸਰਦਾਰ ਬਨਾਵੌਂ। ਤਬਹਿ ਗੋਬਿੰਦ ਸਿੰਘ ਨਾਮ ਕਹਾਵੌਂ।**

ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਰਿਵਾਲਸਰ ਦੇ ਰਾਜਪੂਤ ਸੰਮੇਲਨ ਬਾਰੇ ਲਿਖਦਿਆਂ ਕਿਹਾ ਹੈ:

**ਰਵਾਲਸਰ ਤੇ ਆ ਜੁੜੇ, ਰਾਜੇ ਜੁ ਬਾਈ ਧਾਰ ਦੇ।**
**ਤਦ ਕਲਗ਼ੀ ਵਾਲੇ ਸਤਿਗੁਰੂ, ਸਭ ਨੂੰ ਕਿਹਾ ਲਲਕਾਰ ਕੇ।**
**'ਹੁਣ ਪੰਥ ਪ੍ਰਗਟ ਕਰਾਂਗਾ, ਸਭ ਦੁਸ਼ਟ ਦੋਖੀ ਮਾਰ ਕੇ।**
**ਦੇਗੋ ਤੇਗ਼ੋ ਫ਼ਤਹਿ ਨੁਸਰਤ, ਦਿਆਂ ਨਿਸਚੇ ਧਾਰ ਕੇ।'**
**ਤਕ ਸ੍ਰੀ ਜੀਤੋ ਜੀ ਕਿਹਾ, 'ਪੁੱਤਰ ਮੇਰੇ ਕੀ ਕਰਨਗੇ?'**
**'ਜਦ ਮਹਿਲ ਪੰਥਕ ਬਣੇਗਾ, ਤਾਂ ਨੀਹਾਂ ਦੇ ਵਿਚ ਢਲਣਗੇ।'**

ਸੋ, ਰਿਵਾਲਸਰ ਦਾ ਦੌਰਾ ਸਤਿਗੁਰਾਂ ਦਾ ਤਵਾਰੀਖ਼ੀ ਦੌਰਾ ਸੀ। ਜਦੋਂ ਉਨ੍ਹਾਂ ਰਾਜਪੂਤਾਂ, ਰਾਜਿਆਂ-ਰਾਣਿਆਂ ਦੀ ਪਰਖ ਕੀਤੀ ਤੇ ਆਖ਼ਰ ਇਹ ਸਿੱਟਾ ਕੱਢਿਆ ਕਿ ਕ੍ਰਾਂਤੀ ਦੇ ਮਹਾਨ ਕੰਮ ਵਿਚ ਕੇਵਲ ਗ਼ਰੀਬ ਕਿਰਤੀ ਹੀ ਕਾਰਗਰ ਸਿੱਧ ਹੋ ਸਕਦੇ ਹਨ ਤੇ ਇਨ੍ਹਾਂ ਦਾ ਸਹਿਯੋਗ ਹੀ ਸਮੁੱਚੇ ਇਨਕਲਾਬ ਦਾ ਆਧਾਰ ਬਣ ਸਕਦਾ ਹੈ। ਸਾਰੀ ਛਾਣ-ਬੀਣ ਤੋਂ ਬਾਅਦ ਉਨ੍ਹਾਂ ਦੀ ਇਹ ਭਾਵਨਾ ਪ੍ਰਪੱਕ ਹੋ ਗਈ ਸੀ ਤੇ ਉਹ ਬਾਰ ਬਾਰ ਗੁਣਗੁਣਾ ਰਹੇ ਸਨ:

**ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥**
**ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ॥**
**ਮੋ ਗ੍ਰਿਹਿ ਮੈ ਮਨ ਤੇ ਤਨ ਤੇ, ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥**

*(ਗਿਆਨ ਪ੍ਰਬੋਧ, ਪਾ: ੧੦)*

## *2. ਰਾਜਕੁਮਾਰੀ ਪਦਮਾ*

ਸ਼ਹਿਜ਼ਾਦੀ ਪਦਮਾ ਚੰਬੇ ਵਾਲੇ ਰਾਜੇ ਦੀ ਬੇਟੀ ਸੀ ਅਤੇ ਚੰਗੀ ਪੜ੍ਹੀ-ਲਿਖੀ ਸੀ। ਜਦੋਂ ਸਾਰੇ ਰਾਜੇ ਰਿਵਾਲਸਰ ਇਕੱਠੇ ਹੋਏ ਤਾਂ ਇਹ ਵੀ ਪਿਤਾ ਨਾਲ ਇਥੇ ਆਈ। ਸਤਿਗੁਰਾਂ ਦੀ ਵਿਦਵਤਾ ਤੇ ਰੂਹਾਨੀ ਵਡਿਆਈ ਦੀ ਗੱਲ ਇਸ ਨੇ ਕਈ ਵਾਰ ਸੁਣੀ ਸੀ ਤੇ ਦਿਲੋਂ ਮਨੋਂ ਇਸ ਗੱਲ ਦੀ ਚਾਹਵਾਨ ਸੀ ਕਿ ਮੈਂ ਆਪ ਦਰਸ਼ਨ ਕਰਾਂ। ਇਸ ਦਾ ਪਿਤਾ ਚੰਬਾ ਨਰੇਸ਼ ਵੀ ਗੁਰੂ ਜੀ ਦਾ ਸ਼ਰਧਾਲੂ ਸੀ, ਆਪ ਨਾਲ ਹਿੱਤ ਰੱਖਦਾ ਅਤੇ ਆਪਣੇ ਸਾਥੀ ਪਹਾੜੀ ਰਾਜਿਆਂ ਦੀਆਂ ਗ਼ਲਤ ਨੀਤੀਆਂ ਦੀ ਨਿਖੇਧੀ ਕਰਦਾ ਰਹਿੰਦਾ। ਜਦੋਂ ਪਹਾੜੀ ਰਾਜੇ ਗੁਰੂ ਸਾਹਿਬ ਨੂੰ ਮਿਲ ਆਏ ਤਾਂ ਰਾਜਕੁਮਾਰੀ ਪਦਮਾ ਨੇ ਪਿਤਾ ਪਾਸੋਂ ਆਗਿਆ ਲਈ ਕਿ ਮੈਂ ਵੀ ਇਸ ਅਵਤਾਰ

ਸਰੂਪ ਦੇ ਦਰਸ਼ਨ ਕਰ ਆਵਾਂ, ਪਰ ਮੈਂ ਚਾਹੁੰਦੀ ਹਾਂ ਕਿ ਪਹਿਲਾਂ ਚਿੱਠੀ ਲਿਖ ਕੇ ਕੁਝ ਤਸੱਲੀ ਕਰ ਲਵਾਂ ਕਿ ਵਿਦਿਆ ਦੇ ਖੇਤਰ ਵਿਚ ਇਨ੍ਹਾਂ ਦੀ ਕਿੰਨੀ ਕੁ ਲਗਨ ਹੈ। ਕਹਿੰਦੇ ਹਨ, ਸ਼ਹਿਜ਼ਾਦੀ ਪਦਮਾ ਨੇ ਸੰਖੇਪ ਜਿਹੀ ਚਿੱਠੀ ਲਿਖ ਕੇ ਨੌਕਰ ਹੱਥ ਗੁਰੂ ਸਾਹਿਬ ਪਾਸ ਭੇਜੀ। ਪੱਤਰ ਇਉਂ ਸੀ:

**ਬਚਨ : 'ਸਾਰਾ, ਪਉਣਾ, ਦੂਜਾ ਗਉਣਾ? ਨਰ ਨਾਰੀ ਥੇ ਦੋਨਉ ਭਉਣਾ।**
**ਕੁਛ ਖਾਧਾ, ਕੁਛ ਲੈ ਕੇ ਸਉਣਾ। ਉੱਤਰ ਦੇਹੁ ਗੁਰੂ ਜੀ ਕਉਣਾ?'੩੦॥**

ਗੁਰੂ ਸਾਹਿਬ ਨੇ ਇਹ ਪੱਤਰ ਲੈ ਕੇ ਰੱਖ ਲਿਆ ਤੇ ਕੁਝ ਪਲਾਂ ਵਿਚ ਹੀ ਇਸ ਦਾ ਉੱਤਰ ਲਿਖ ਕੇ ਹਲਕਾਰੇ ਹੱਥ ਦੇ ਦਿੱਤਾ:

**ਜਾਣੋ ਸਾਰਾ ਦੇਵ ਦੇਹਿ, ਪਉਣਾ ਮਾਨਸ ਦੇਹਿ।**
**ਦੁਬਿਧਾ ਦੂਜੀ ਕਰੀ ਗਵਨ, ਨਰ ਨਾਰੀ ਲਗ ਹੁਏ ਖੇਹ ॥੩੨॥**
**ਉਭੈ ਲੋਕ ਭਉਂਦਾ ਫਿਰੈ, ਕੁਝ ਖਾਧਾ ਖਰਚ ਜਿ ਮਾਲ।**
**ਪ੍ਰਲੈ ਭਈ ਸਉਣਾ ਹੂਆ, ਉੱਤਰ ਤੁਮਰਾ ਬਾਲ ॥੩੩॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੫, ਅੰਸੂ ੫)*

ਪਦਮਾ ਨੇ ਪੁੱਛਿਆ ਸੀ ਕਿ ਸਾਰਾ ਕੌਣ ਹੈ ਤੇ ਪਉਣਾ ਕੌਣ? ਦੂਜਾ, ਕੀ ਚੀਜ਼ ਹੈ ਜੋ ਆਖ਼ਰ ਜਾਂਦੀ ਹੀ ਰਹਿੰਦੀ ਹੈ। ਨਰ ਤੇ ਨਾਰੀ ਦੇ ਦੋ ਭਵਨ ਕਿਹੜੇ ਹਨ? ਕੁਝ ਖਾ ਲਿਆ ਤੇ ਕੁਝ ਨਾਲ ਲੈ ਕੇ ਸੌਂ ਗਿਆ—ਇਸ ਦਾ ਕੀ ਤਾਤਪ੍ਰਯ ਹੈ?

ਗੁਰੂ ਜੀ ਨੇ ਜੋ ਉੱਤਰ ਦਿੱਤਾ, ਉਸ ਦਾ ਸਾਰੰਸ਼ ਇਹ ਹੈ ਕਿ ਦੇਵਤਿਆਂ ਦਾ ਸਰੂਪ ਸੰਪੂਰਨ ਹੈ ਤੇ ਮਨੁੱਖ ਦਾ ਅਧੂਰਾ। ਦੂਜੀ ਚੀਜ਼ ਦੁਬਿਧਾ ਹੈ, ਜਿਸ ਵਿਚ ਪੈ ਕੇ ਕੀ ਤੀਵੀਂ ਤੇ ਕੀ ਆਦਮੀ, ਅੰਤ ਖ਼ਾਕ ਹੋ ਜਾਂਦੇ ਹਨ। ਦੋਹਾਂ ਲੋਕਾਂ ਵਿਚ ਮਨ ਭਟਕਦਾ ਫਿਰਦਾ ਹੈ, ਕੁਝ ਖਾ ਪੀ ਜਾਂਦਾ ਹੈ ਤੇ ਕੁਝ ਕਰਮਾਂ ਦਾ ਭੋਗ ਨਾਲ ਲੈ ਜਾਂਦਾ ਹੈ। ਜਦੋਂ ਮੌਤ ਆ ਜਾਂਦੀ ਹੈ, ਮਾਨੋ ਇਹ ਮੁਸਾਫ਼ਰ ਸੌਂ ਜਾਂਦਾ ਹੈ।

ਹੇ ਬਾਲਾ! ਇਹ ਤੇਰੇ ਸਵਾਲਾਂ ਦਾ ਜਵਾਬ ਹੈ।

ਇਸ ਦਾ ਭਾਵ ਇਹ ਵੀ ਲਿਆ ਜਾਂਦਾ ਹੈ ਕਿ ਮਨੁੱਖ ਦੇ ਅੰਦਰ ਵੱਸਦੀ ਦੇਵ ਆਤਮਾ ਜੋਤਿ ਤਾਂ ਸੰਪੂਰਨ ਹੈ, ਪਰ ਮਨ ਪੂਰਾ ਸੂਰਾ ਨਹੀਂ, ਪੌਣਾ ਹੈ। ਇਸ ਪੌਣੇ ਮਨ ਨੂੰ ਹੀ ਦੁਬਿਧਾ ਖ਼ੁਆਰ ਕਰਦੀ ਹੈ ਤੇ ਇਧਰ ਉਧਰ ਭਟਕਾਉਂਦੀ ਫਿਰਦੀ ਹੈ। ਇਹੋ ਸਾਡਾ ਆਪਾ ਕੁਝ ਕਰਮਾਂ ਦਾ ਫਲ ਇਥੇ ਭੋਗ ਜਾਂਦਾ ਹੈ ਤੇ ਕੁਝ ਨਾਲ ਲੈ ਕੇ ਤੁਰ ਜਾਂਦਾ ਹੈ।

ਇਹ ਬੁਝਾਰਤੀ ਉੱਤਰ ਪੜ੍ਹ ਕੇ ਪਦਮਾ ਦੀ ਤਸੱਲੀ ਹੋ ਗਈ ਤੇ ਫ਼ੈਸਲਾ ਕੀਤਾ ਕਿ ਇਸ ਗੁਰੂ ਦੇ ਦਰਸ਼ਨ ਤਾਂ ਜ਼ਰੂਰ ਹੀ ਕਰਨੇ ਹਨ। ਸੋ, ਉਹ ਵੀ ਤਮਾਮ ਰਾਣੀਆਂ ਦੇ ਨਾਲ ਗੁਰੂ ਜੀ ਦੇ ਦਰਬਾਰ ਵਿਚ ਪਹੁੰਚੀ। ਸਭ ਪਹਾੜਨਾਂ ਸਤਿਗੁਰਾਂ ਦੇ ਦਿੱਬ ਦਰਸ਼ਨ ਕਰ ਕੇ ਵਾਪਸ ਆਉਂਦੀਆਂ ਗਈਆਂ ਤੇ ਮਨ ਵਿਚ ਬੜੀਆਂ ਹੈਰਾਨ ਹੁੰਦੀਆਂ ਕਿ ਇਹ ਬਾਂਕਾ ਸਤਿਗੁਰੂ ਕੈਸਾ ਹੈ ਤੇ ਇਸ ਦਾ ਦਰਬਾਰ ਕਿਤਨਾ ਸ਼ਾਨਦਾਰ ਹੈ।[1]

---

1. ਪੁਨ ਸਗਰੇ ਰਾਜਨ ਕੀ ਰਾਨੀ। ਦਰਸ਼ਨ ਕੋ ਚਿਤ ਚਹਤਿ ਮਹਾਨੀ॥੧੫॥
ਬੂਝਿ ਬੂਝਿ ਰਾਜਨ ਕੇ ਸੰਗਾ। ਆਈ ਦੇਖਨਿ ਧਰੇ ਉਮੰਗਾ॥....੧੬॥

ਇਉਂ ਕਲਗ਼ੀਧਰ ਦਾ ਦਰਬਾਰ ਸੱਜ ਰਿਹਾ ਹੈ, ਸ਼ਾਹੀ ਠਾਠ ਹੈ, ਚਾਰੇ ਪਾਸੇ ਸਤਿਗੁਰਾਂ ਦੇ ਸੈਨਿਕ ਤੇ ਸਿੱਖ ਸ਼ਰਧਾਲੂ ਸਜੇ ਹੋਏ ਹਨ। ਫ਼ਰੁਖ਼ਾਬਾਦ ਦਾ ਕਾਰੀਗਰ ਭਾਈ ਦੂਲਾ ਸਿੰਘ ਕੁਝ ਸ਼ਸਤਰ—ਤੀਰ ਕਮਾਨ, ਤਮੰਚਾ ਤੇ ਦੁਨਾਲੀ ਬੰਦੂਕ ਲੈ ਕੇ ਗੁਰੂ ਜੀ ਦੇ ਪੇਸ਼ ਹੋਇਆ।

ਸਤਿਗੁਰਾਂ ਉਸੇ ਵੇਲੇ ਦੁਨਾਲੀ ਵਿਚ ਗੋਲੀ ਭਰੀ ਤੇ ਕਿਹਾ, 'ਸਿੱਖੋ! ਅੱਗੇ ਪਿੱਛੇ ਖੜੋ ਜਾਉ, ਮੈਂ ਵੇਖਣਾ ਚਾਹੁੰਦਾ ਹਾਂ ਕਿ ਇਹ ਗੋਲੀ ਕਿੰਨੇ ਸਰੀਰਾਂ ਵਿੱਚੋਂ ਨਿਕਲ ਸਕਦੀ ਹੈ।' ਕੁਝ ਗੁਰੂ ਕੇ ਲਾਲ ਛਾਤੀਆਂ ਤਾਣ ਕੇ ਖਲੋ ਗਏ ਅਤੇ ਗੁਰੂ ਜੀ ਨੇ ਨਿਸ਼ਾਨਾ ਇਧਰ ਉਧਰ ਕਰਦਿਆਂ ਗੋਲੀ ਅਸਮਾਨ ਵੱਲ ਕਰ ਕੇ ਚਲਾ ਦਿੱਤੀ ਤੇ ਕੌਤਕ ਕਰ ਕੇ ਸਾਰੇ ਦਰਸ਼ਕਾਂ ਨੂੰ ਹੈਰਾਨ ਕਰ ਦਿੱਤਾ ਕਿ ਗੁਰੂ ਸਾਹਿਬ ਦੇ ਪ੍ਰੇਮੀ ਸਿੱਖ ਕਿਸ ਤਰ੍ਹਾਂ ਜਾਨਾਂ ਵਾਰਨ ਵਾਲੇ ਹਨ।

ਪਦਮਾ ਗੋਲੀ ਨੂੰ ਨਾਲ ਲੈ ਕੇ ਅੱਗੇ ਵਧੀ ਤੇ ਸਤਿਗੁਰਾਂ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਮੱਥਾ ਟੇਕਿਆ। ਗੁਰੂ ਸਾਹਿਬ ਨੇ ਉਹੋ ਕਮਾਨ ਲੈ ਕੇ ਡੰਡਉਤ ਕਰਦੀ ਸ਼ਹਿਜ਼ਾਦੀ ਦੀ ਪਿੱਠ ਉੱਤੇ ਥਾਪੜਾ ਦਿੱਤਾ ਤੇ 'ਨਿਹਾਲ, ਨਿਹਾਲ' ਆਖ ਕੇ ਉਸ ਨੂੰ ਅਸ਼ੀਰਵਾਦ ਦਿੱਤਾ। ਇਹ ਦ੍ਰਿਸ਼ ਬੜਾ ਹੀ ਕੌਤਕ ਭਰਪੂਰ ਸੀ ਕਿ ਇਹ ਸ਼ਹਿਜ਼ਾਦੀ ਅਧਿਆਤਮਕ ਰੰਗ ਵਿਚ ਰੰਗੀਜ ਕੇ ਮਸਤ ਅਲਮਸਤ ਹੋ ਰਹੀ ਸੀ।

ਰਿਵਾਲਸਰ ਦੀ ਇਸ ਘਟਨਾ ਤੋਂ ਪਤਾ ਲੱਗਦਾ ਹੈ ਕਿ ਜਿਥੇ ਸਤਿਗੁਰੂ ਜੀ ਰਾਜਨੀਤੀ ਵਿਚ ਨਿਪੁੰਨ ਹੋ ਕੇ ਰਾਜਿਆਂ ਰਾਣਿਆਂ ਨੂੰ ਸਾਵਧਾਨ ਕਰ ਰਹੇ ਸਨ, ਉਥੇ ਨਾਲ ਹੀ ਰੂਹਾਨੀਅਤ ਦੇ ਸ਼ਹਿਨਸ਼ਾਹ ਹੋਣ ਦੇ ਨਾਤੇ ਆਪ ਆਤਮਿਕ ਜਗਿਆਸੂਆਂ ਦੀ ਵੀ ਤ੍ਰਿਪਤੀ ਕਰ ਰਹੇ ਸਨ।



## ਤਪੱਸੀ ਸਿੱਧ ਰੇਵਾ

ਇਸ ਦਰਬਾਰ ਤੋਂ ਬਾਅਦ ਸਤਿਗੁਰੂ ਜੀ ਮਾਲਵੀਯ ਪਰਬਤ ਦੀ ਸੈਰ ਲਈ ਨਿਕਲ ਗਏ, ਇਹ ਇਕ ਉੱਚਾ ਪਹਾੜ ਸੀ ਜਿਥੇ ਕੋਈ ਵਿਰਲਾ ਹੀ ਪਹੁੰਚਦਾ ਸੀ। ਜਦ ਗੁਰੂ ਜੀ ਅੱਗੇ ਗਏ ਤਾਂ ਇਕ ਗੁਫ਼ਾ ਵਿੱਚੋਂ ਤਪੱਸੀ ਸਿੱਧ ਨਿਕਲ ਕੇ ਆਇਆ

☛ ਪ੍ਰਿਥਕ ਪ੍ਰਿਥਕ ਨਿਜ ਧਰੀ ਉਪਾਇਨ। ਪਰਸੇ ਆਨਿ ਕਮਲ ਸਮ ਪਾਇਨ ॥੧੬॥
ਪੂਰਨ ਚੰਦ ਬਦਨ ਕੀ ਓਰਾ। ਸਭਿ ਰਾਨੀ ਦ੍ਰਿਗ ਕੀਨ ਚਕੋਰਾ।
ਗੁਰ ਸਰੂਪ ਸੂਰਜ ਸਮ ਭਾਸੇ। ਕਮਲ ਬਿਲੋਚਨ ਸਭਿਨਿ ਬਿਕਾਸੇਂ ॥੧੭॥
ਏਕ ਬਾਰ ਤਨ ਕੀ ਸੁਧਿ ਭੂਲੀ। ਪਿਖਿ ਸਰੂਪ ਸਭਿ ਰਾਨਿਨ ਝੂਲੀ।
ਕਹੈਂ 'ਪਰਸਪਰ' ਹੇ ਅਲਿ ਜਾਨ। ਸੁੰਦਰ ਕ੍ਰਿਸ਼ਨ ਸੁਨਜੋ ਹਮ ਕਾਨਿ ॥੧੮॥
ਗੁਰ ਸਰੂਪ ਬਡ ਜਾਲ ਫਸੀ ਹੈਂ। ਮ੍ਰਿਗੀ ਸਮਾਨ ਨਹੀਂ ਨਿਕਸੀ ਹੈਂ ॥...੨੨॥
ਸੈਲਪਤੀ ਚੰਬਜਾਲ ਕੁਮਾਰੀ। ਨਹਿ ਬਜਾਹੀ ਸੋ ਹੁਤੀ ਕੁਮਾਰੀ।
ਹੁਤੀ ਚਿੱਤ੍ਰਨੀ ਚਿੱਤ੍ਰ ਸਰੂਪਾ। ਕਵਿਤਾ ਕਰਤੀ ਗੁਨਨਿ ਅਨੂਪਾ ॥੨੫॥
ਸੁਨਤਿ ਹੁਤੀ ਗੁਰ ਰਚੀ ਸੁ ਬਾਨੀ। ਛੰਦ ਸਵੈਯੇ ਆਦਿ ਮਹਾਨੀ।
ਪਢਿ ਪਢਿ ਹਰਖਤਿ ਰਿਦੇ ਘਨੇਰੀ। ਰਸ ਸ਼ਿੰਗਾਰ ਅਧਿਕ ਜਹਿੰ ਹੇਰੀ ॥੨੬॥

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੫)*

ਤੇ ਉਸ ਨੇ ਸਤਿਗੁਰਾਂ ਨੂੰ ਨਮਸਕਾਰ ਕੀਤੀ ਫਿਰ ਪੁੱਛਿਆ, 'ਤੂੰ ਕੌਣ ਹੈਂ ?' ਤਾਂ ਉਸ ਨੇ ਕਿਹਾ ਕਿ 'ਮੈਂ ਰੇਵਾ ਦਾ ਪੁੱਤਰ ਰੇਵਾਲ ਹਾਂ। ਮੇਰੀ ਮਾਤਾ ਨੇ ਮੈਨੂੰ ਸਮਝਾਇਆ ਹੈ ਕਿ ਤਪ ਕਰਨ ਨਾਲ ਰਾਜ ਮਿਲਦਾ ਹੈ। ਮੈਂ ਤਪ ਕਰਦਾ ਰਿਹਾ ਤੇ ਫਿਰ ਇਸ ਇਲਾਕੇ ਦਾ ਚੋਖਾ ਚਿਰ ਰਾਜ ਵੀ ਕੀਤਾ। ਇਹ ਸ਼ਹਿਰ ਮੰਡੀ (ਹਿਮਾਚਲ ਪ੍ਰਦੇਸ਼) ਮੇਰਾ ਵਸਾਇਆ ਹੋਇਆ ਹੈ। ਫਿਰ ਵਿਰੋਧੀ ਉੱਠ ਖੜ੍ਹੋਤੇ। ਉਨ੍ਹਾਂ ਮੇਰਾ ਰਾਜ ਭਾਗ ਖ਼ਤਮ ਕਰ ਦਿੱਤਾ ਤੇ ਸਭ ਕੁਝ ਮਿਟਾ ਦਿੱਤਾ, ਪ੍ਰੰਤੂ ਮੇਰੇ ਅੰਦਰ ਰਾਜ ਦੀ ਵਾਸ਼ਨਾ ਕਾਇਮ ਰਹੀ। ਮੈਂ ਫਿਰ ਤਪੱਸਿਆ ਕਰਨ ਲੱਗ ਪਿਆ ਕਿ ਸ਼ਾਇਦ ਮੁੜ ਰਾਜ-ਸੱਤਾ ਮਿਲ ਸਕੇ। ਹੁਣ ਮੈਂ ਤਪ ਤਾਂ ਚਿਰੋਕਾ ਕਰਦਾ ਆ ਰਿਹਾ ਹਾਂ ਲੇਕਿਨ ਮਨ ਨੂੰ ਸ਼ਾਂਤੀ ਨਹੀਂ ਮਿਲ ਰਹੀ, ਇਸ ਦਾ ਕੋਈ ਉਪਾਅ ਦੱਸੋ।'

ਸਤਿਗੁਰਾਂ ਉਸ ਦੀ ਮਾਨਸਿਕ ਦਸ਼ਾ ਨੂੰ ਸਮਝ ਕੇ ਉਪਦੇਸ਼ ਦਿੱਤਾ ਕਿ ਰਾਜ ਕਾਜ ਵਿਚ ਝਗੜੇ ਤਾਂ ਜ਼ਰੂਰ ਹਨ ਪਰ ਤਪ ਤਿਆਗ ਵਿਚ ਵੀ ਟਿਕਾਊ ਤੇ ਸ਼ਾਂਤੀ ਨਹੀਂ, ਜੇਕਰ ਮਨ ਵਿੱਚੋਂ ਤ੍ਰਿਸ਼ਨਾ ਦਾ ਨਾਸ ਨਾ ਹੋਵੇ। ਇਹ ਤ੍ਰਿਸ਼ਨਾਲੂ ਮਨ ਤਪ ਕਰਦਾ ਕਰਦਾ ਰਿੱਧੀਆਂ-ਸਿੱਧੀਆਂ ਦੀ ਭਟਕਣ ਵਿਚ ਪੈ ਜਾਂਦਾ ਹੈ, ਇਹ ਵੀ ਇਕ ਪ੍ਰਕਾਰ ਦਾ ਮਾਇਆ ਜਾਲ ਹੀ ਹੈ। ਸੋ ਜਿਥੇ ਸੰਸਾਰੀ ਐਸ਼ੋ-ਇਸ਼ਰਤ ਮਾੜੀ ਹੈ, ਉਥੇ ਧਾਰਮਿਕ ਐਸ਼ ਦੇ ਕਰਾਮਾਤੀ ਜਾਦੂ ਵੀ ਹਾਨੀਕਾਰਕ ਹੀ ਹਨ, ਸੋ, ਇਨ੍ਹਾਂ ਤੋਂ ਬਚਣ ਦੀ ਲੋੜ ਹੈ। ਕੇਵਲ ਰੱਬੀ ਰਜ਼ਾ ਵਿਚ ਟਿਕੇ ਰਹਿਣਾ ਹੀ ਸਹੀ ਮਾਰਗ ਹੈ। ਇਹ ਕਹਿ ਕੇ ਆਪ ਨੇ ਰੇਵਾਲ ਸਿੱਧ ਨੂੰ ਥਾਪੀ ਦਿੱਤੀ ਤੇ ਉਹ ਅਨੋਖੀ ਵਿਸਮਾਦੀ ਅਵਸਥਾ ਵਿਚ ਮਗਨ ਹੋ ਕੇ ਚਰਨੀਂ ਢਹਿ ਪਿਆ।



ਇਹ ਵੀ ਦੱਸਿਆ ਜਾਂਦਾ ਹੈ ਕਿ ਇਸ ਇਲਾਕੇ ਵਿਚ ਪਹਾੜੀਆਂ ਦੇ ਦੋ ਕਬੀਲੇ ਜੱਛ ਤੇ ਨਾਗ ਪਰਸਪਰ ਲੜਦੇ ਝਗੜਦੇ ਰਹਿੰਦੇ ਸਨ। ਜੱਛ ਇਕ ਤਰ੍ਹਾਂ ਆਰੀਆ ਬੰਸੀ ਸਨ ਅਤੇ ਨਾਗ ਕੱਸ਼ਪ ਦੀ ਔਲਾਦ ਕਦਰੂ ਦੀ ਕੁੱਖੋਂ ਸਨ। ਜੱਛਾਂ ਦਾ ਰਾਜਾ ਕੁਬੇਰ ਸੀ ਤੇ ਉਸ ਦਾ ਵਜ਼ੀਰ ਸਰਦਧਾਰੀ ਸੀ ਤੇ ਇਧਰ ਰੇਵਾਲ ਨਾਗਾਂ ਦਾ ਮੁਖੀਆ ਸੀ। ਸਤਿਗੁਰਾਂ ਨੇ ਦੋਹਾਂ ਕਬੀਲਿਆਂ ਦੀ ਖਹਿ-ਮਖਹਿ ਦੂਰ ਕਰ ਕੇ ਪਰਸਪਰ ਮੇਲ ਵਧਾਇਆ ਤੇ ਇਨ੍ਹਾਂ ਨੂੰ ਆਪਣੇ ਸਿੱਖ ਬਣਾਇਆ।

ਇਸ ਤੋਂ ਬਾਅਦ ਮੰਡੀ ਦਾ ਰਾਜਾ ਸਿੱਧ-ਸੈਨ ਸਤਿਗੁਰਾਂ ਨੂੰ ਆਪਣੀ ਰਿਆਸਤ ਵਿਚ ਲੈ ਗਿਆ, ਕਮਲਾਗੜ੍ਹ ਦਾ ਕਿਲ੍ਹਾ ਵਿਖਾਇਆ ਤੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਇਕ ਘੜਾ ਮੂਧਾ ਧਰਾ ਕੇ ਸਿੱਖਾਂ ਤੋਂ ਨਿਸ਼ਾਨੇ ਲਵਾਏ ਤੇ ਫਿਰ ਰਾਜੇ ਨੂੰ ਨਿਸ਼ਾਨਾ ਮਾਰਨ ਲਈ ਕਿਹਾ। ਕਹਿੰਦੇ ਹਨ ਕਿ ਰਾਜੇ ਦੀ ਗੋਲੀ ਲੱਗਣ ਨਾਲ ਮੂਧਾ ਘੜਾ ਸਿੱਧਾ ਹੋ ਗਿਆ। ਸਤਿਗੁਰਾਂ ਹੱਸ ਕੇ ਕਿਹਾ, 'ਤੇਰਾ ਰਾਜ ਅਟੱਲ ਹੋਵੇਗਾ, ਜੋ ਇਸ ਨੂੰ ਨੁਕਸਾਨ ਪਹੁੰਚਾਏਗਾ, ਉਸ ਦਾ ਭਾਂਡਾ ਮੂਧਾ ਮਾਰਿਆ ਜਾਵੇਗਾ।'

ਸਤਿਗੁਰੂ ਜੀ ਆਪਣੇ ਸੰਗੀ ਸਾਥੀ ਸਿੱਖਾਂ ਸਮੇਤ ਇਥੋਂ ਹਥਲੀ ਆਏ, ਜਿਥੇ ਗੁਰੂ ਕੋਟ ਗੁਰਦੁਆਰਾ ਹੈ। ਫਿਰ ਝੰਡੇਵਾਲ (ਖਣੋਟ) ਠਹਿਰੇ। ਇਸ ਤੋਂ ਪਿੱਛੋਂ ਤਲਵਾੜਾ, ਮਟੀਆਲ, ਸਾਊ, ਬੰਧਾ ਘਾਟ ਹੁੰਦੇ ਹੋਏ ਕੋਟਲੂ ਆ ਗਏ ਤੇ ਇਥੋਂ ਦਰਿਆ ਪਾਰ ਕੀਤਾ। ਅੱਗੇ ਕਚਲੋਰ ਪਿੰਡ ਤੇ ਮਲੋਤੇ ਹੁੰਦੇ ਵਾਪਸ ਅਨੰਦਪੁਰ ਆ ਗਏ।

ਸੋ, ਰਿਵਾਲਸਰ ਅਜਿਹੀ ਥਾਂ ਹੈ ਜਿਥੇ ਰੂਹਾਨੀਅਤ ਦਾ ਦਰਿਆ ਵਗਿਆ ਹੈ, ਜਿਸ ਨੇ ਚਿਰਾਂ ਦੀਆਂ ਅਤ੍ਰਿਪਤ ਰੂਹਾਂ ਨੂੰ ਤ੍ਰਿਪਤ ਕੀਤਾ ਅਤੇ ਸਮਾਜਕ ਤੇ ਰਾਜਨੀਤਕ ਤੌਰ 'ਤੇ ਪੱਛੜੇ ਤੇ ਖਿੰਡੇ-ਪੁੰਡੇ ਲੋਕਾਂ ਨੂੰ ਇਕੱਠੇ ਹੋਣ ਦਾ ਸੱਦਾ ਦਿੱਤਾ ਹੈ। ਇਸ ਪਵਿੱਤਰ ਥਾਂ ਦੀ ਯਾਤਰਾ ਜਿਥੇ ਸਾਨੂੰ ਕੁਦਰਤ ਦੇ ਰੰਗ ਵਿਚ ਰੰਗਦੀ ਹੈ, ਉਥੇ ਕਾਦਰ ਦੇ ਨੇੜੇ ਹੋਣ ਦਾ ਸੁਭਾਗ ਵੀ ਪ੍ਰਾਪਤ ਹੁੰਦਾ ਹੈ।

# ਵਿਦਿਆ ਸਾਗਰ ਗ੍ਰੰਥ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਹਿੱਤ-ਸਾਧਨਾ ਦਾ ਉੱਤਮ ਫਲ 'ਦਸਮ ਗ੍ਰੰਥ' ਤੇ 'ਵਿਦਿਆ ਸਾਗਰ' ਦੋ ਮਹਾਨ ਗ੍ਰੰਥ ਹਨ, ਜੋ ਭਾਰਤ ਨੂੰ ਅਨੰਦਪੁਰ ਦੀ ਬਖ਼ਸ਼ਿਸ਼ ਕਹੇ ਜਾ ਸਕਦੇ ਹਨ। 'ਦਸਮ ਗ੍ਰੰਥ' ਗੁਰੂ ਸਾਹਿਬ ਦੀ ਆਪਣੀ ਅਨੇਕ-ਭਾਂਤੀ ਰਚਨਾ ਦਾ ਸੰਕਲਨ ਹੈ ਅਤੇ 'ਵਿਦਿਆ ਸਾਗਰ' ਆਪ ਦੇ ਦਰਬਾਰੀ ਕਵੀਆਂ ਦਾ ਸਾਹਿੱਤ-ਭੰਡਾਰ ਹੈ। ਇਹ ਗ੍ਰੰਥ 1755 ਬਿ: ਦੇ ਲਾਗੇ ਮੁਕੰਮਲ ਕਰ ਲਏ ਗਏ ਸਨ, ਪਰ ਜੰਗਾਂ ਯੁੱਧਾਂ ਕਾਰਨ ਇਹ ਦੋਵੇਂ ਸਾਹਿੱਤ-ਸ਼ਤਰੂਆਂ ਦੀ ਕ੍ਰੋਪੀ ਦਾ ਸ਼ਿਕਾਰ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਾਪਤ ਰਚਨਾ ਨੂੰ ਤਾਂ ਮੁੜ ਭਾਈ ਮਨੀ ਸਿੰਘ ਜੀ ਨੇ 'ਦਸਮ ਗ੍ਰੰਥ' ਦੇ ਰੂਪ ਵਿਚ ਸੰਪਾਦਿਤ ਕਰ ਦਿੱਤਾ, ਪਰ 'ਵਿਦਿਆ ਸਾਗਰ' ਦੀ ਸੰਭਾਲ ਬਾਰੇ ਕੋਈ ਯਤਨ ਨਾ ਹੋਇਆ। ਅਨੁਮਾਨ ਹੈ ਕਿ ਇਸ ਗ੍ਰੰਥ ਵਿਚ 50 ਉਪਨਿਸ਼ਦਾਂ ਦਾ ਤਰਜਮਾ, ਮਹਾਂਭਾਰਤ ਦੇ 18 ਪਰਬ ਤੇ ਹੋਰ ਅਨੇਕਾਂ ਰਾਜਨੀਤਿਕ ਰਚਨਾਵਾਂ ਦੇ ਅਨੁਵਾਦ ਸ਼ਾਮਲ ਸਨ ਤੇ ਇਸ ਤੋਂ ਬਿਨਾਂ ਕਈ ਹਿੰਦੀ ਦੀਆਂ ਮਹਾਨ ਪੁਸਤਕਾਂ ਦਾ ਗੁਰਮੁਖੀ ਵਿਚ ਲਿਪੀਅੰਤਰ ਵੀ ਕਰਵਾਇਆ ਗਿਆ ਸੀ, ਪਰ ਇਹ ਸਾਰੀ ਅਮੋਲਕ ਸਮੱਗਰੀ ਸੰਚਿਤ ਰੂਪ ਵਿਚ ਸਾਡੇ ਤਕ ਨਹੀਂ ਪਹੁੰਚੀ। ਹਾਂ, ਖਿੰਡੀ-ਪੁੰਡੀ ਰਚਨਾ ਕਾਫ਼ੀ ਮਿਲਦੀ ਹੈ।



ਦਸੰਬਰ 1944 ਈ: ਦੀ ਗੱਲ ਹੈ, ਗਿਆਨੀ ਪ੍ਰਾਕ੍ਰਮ ਸਿੰਘ ਸੰਗਰੂਰ ਵਾਲਿਆਂ ਮੈਨੂੰ ਦੱਸਿਆ ਸੀ ਕਿ ਉਨ੍ਹਾਂ ਨੇ ਅਨੰਦਪੁਰ ਵਿਚ ਸੋਢੀ ਬੇਅੰਤ ਸਿੰਘ ਜੀ ਦੇ ਘਰ 'ਵਿਦਿਆ ਸਾਗਰ ਗ੍ਰੰਥ' ਦੇ 50-60 ਪੱਤਰੇ ਤੱਕੇ ਸਨ। ਹਰ ਪੱਤਰੇ ਉੱਤੇ ਚਾਲ੍ਹੀ ਸਤਰਾਂ ਸਨ ਤੇ ਸਫ਼ਾ/ਅੰਕ ਇਕ ਹਜ਼ਾਰ 'ਤੇ ਕੁਝ ਲੱਗਾ ਹੋਇਆ ਸੀ। ਹੁਣ ਵੀ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ 1753 ਬਿ: ਦੇ ਲਿਖੇ ਕੁਝ ਵੱਡੇ ਆਕਾਰ ਦੇ ਖਰੜੇ ਮੌਜੂਦ ਹਨ, ਜਿਨ੍ਹਾਂ ਉੱਤੇ ਸਫ਼ੇ ਤਿੰਨ ਹਜ਼ਾਰ ਤੋਂ ਵੀ ਉਤੇ ਲੱਗੇ ਹੋਏ ਹਨ। ਇਨ੍ਹਾਂ ਦੇ ਉੱਤੇ ਗੁਰੂ ਸਾਹਿਬ ਦੇ ਦਰਬਾਰੀ ਲਿਖਾਰੀ ਬਾਲ ਗੋਬਿੰਦ, ਫ਼ਤਹਿ ਚੰਦ ਦੇ ਦਸਤਖ਼ਤ ਵੀ ਹਨ। ਅਸੀਂ ਕਹਿ ਸਕਦੇ ਹਾਂ ਕਿ ਇਹ ਕਿਸੇ ਸਮੇਂ 'ਵਿਦਿਆ ਸਾਗਰ' ਗ੍ਰੰਥ ਦਾ ਹੀ ਭਾਗ ਹੋਣਗੇ।

ਭਾਈ ਸੰਤੋਖ ਸਿੰਘ ਜੀ ਨੇ *ਪੰਜ ਸੌ ਸਾਖੀ* ਦੇ ਆਧਾਰ ਉੱਤੇ ਇਹ ਲਿਖਿਆ ਹੈ ਕਿ ਇਸ ਸਾਰੀ ਲਿਖਤ ਸਮੱਗਰੀ ਦਾ ਵਜ਼ਨ ਨੌਂ ਮਣ ਸੀ। ਇਸ ਤੋਂ ਅਸੀਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਾਂ ਕਿ ਇਸ 'ਵਿਦਿਆ ਸਾਗਰ' ਜਾਂ 'ਵਿਦਿਆ ਸਰ'

ਵਿਚ ਕਿਤਨੇ ਹੀ ਕਵੀਆਂ ਦੀ ਕਿਤਨੀ ਮਹਾਨ ਤੇ ਵਿਸ਼ਾਲ ਰਚਨਾ ਸੰਕਲਿਤ ਕੀਤੀ ਗਈ ਹੋਵੇਗੀ। ਆਪ ਲਿਖਦੇ ਹਨ :

**ਤਿਨ ਕਵਿਅਨਿ ਬਾਨੀ ਰਚੀ, ਲਿਖਿ ਕਾਗ਼ਦ ਤੁਲਵਾਇ।**
**ਨੌਂ ਮਣ ਹੋਏ ਤੋਲ ਮਹਿੰ, ਸੂਖਮ ਲਿਖਤ ਲਿਖਾਇ ॥੨॥**
**'ਵਿਦਯਾਧਰ' ਤਿਸ ਗ੍ਰੰਥ ਕੋ, ਨਾਮ ਧਰਯੋ ਕਰਿ ਪ੍ਰੀਤ।**
**ਨਾਨਾ ਬਿਧਿ ਕਵਿਤਾ ਰਚੀ, ਰਖਿ ਰਖਿ ਨੌਂ ਰਸ ਰੀਤਿ ॥੩॥**
**ਮਚਯੋ ਜੰਗ ਗੁਰ ਸੰਗ ਬਡ, ਰਹਯੋ ਗ੍ਰੰਥ ਸੋ ਬੀਚ।**
**ਨਿਕਸੇ ਆਨੰਦ ਪੁਰਿ ਤਜਯੋ, ਲੁਟਯੋ ਪੁਨ ਮਿਲਿ ਨੀਚ ॥੪॥**
**ਪ੍ਰਿਥਕ ਪ੍ਰਿਥਕ ਪੱਤ੍ਰੇ ਹੁਤੇ, ਲੁਟਯੋ ਸੁ ਗ੍ਰੰਥ ਬਿਖੇਰ।**
**ਇਕ ਥਲ ਰਹਯੋ ਨ, ਇਮ ਗਯੋ ਜਿਸ ਤੇ ਮਿਲਯੋ ਨ ਫੇਰ ॥੫॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੫੨)*

*ਮਹਿਮਾ ਪ੍ਰਕਾਸ਼* ਦੇ ਕਰਤਾ ਨੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਸੰਸਕ੍ਰਿਤ ਫ਼ਾਰਸੀ ਤੋਂ ਅਨੁਵਾਦ ਕਰਾ ਕੇ ਇਹ ਗ੍ਰੰਥ-ਰਚਣ ਦਾ ਮੰਤਵ ਇਹ ਸੀ ਕਿ ਆਮ ਲੋਕ ਇਸ ਨੂੰ ਪੜ੍ਹ ਸਮਝ ਸਕਣ ਤੇ ਇਸ ਤੋਂ ਪੂਰੀ ਪੂਰੀ ਪ੍ਰੇਰਣਾ ਪਾ ਸਕਣ :

**ਸਭ ਸਹੰਸਕ੍ਰਿਤ ਭਾਖਾ ਕਰੀ, 'ਬਿਦਿਆ ਸਾਗਰ' ਗ੍ਰਿੰਥ ਪਰ ਚੜ੍ਹੀ।**
**'ਬਿਦਿਆ ਸਾਗਰ' ਭਏ ਤਿਆਰ। ਕਛ ਸੋਭਾ ਅੰਤ ਨ ਪਾਰਾਵਾਰ।੯।**
**ਸਤਿਗੁਰ ਸ੍ਰੀ ਮੁਖ ਕਹਓ ਬਖਾਨ—'ਮੈ ਭਾਖਾ ਰਚੀ ਪੜ੍ਹੇ ਸੁਗਮ ਸੁਜਾਨ।**
**ਪੜਤੇ ਸਹੰਸਕ੍ਰਿਤ ਮਨ ਉਕਤਾਇ। ਭਾਖਾ ਪੜਤ ਚਿਤ ਲਗਾਇ।੧੦।**

*(ਮਹਿਮਾ ਪ੍ਰਕਾਸ਼, ਭਾਗ ਦੂਜਾ, ਸਾਖੀ ੧੧)*

ਇਸ 'ਵਿਦਿਆ ਸਾਗਰ' ਵਿਚ ਕੀ ਕੁੱਝ ਸੀ, ਇਹ ਤਾਂ ਪੂਰਾ ਗ੍ਰੰਥ ਦੇਖਣ 'ਤੇ ਹੀ ਕਿਹਾ ਜਾ ਸਕਦਾ ਸੀ, ਪਰ ਜੋ ਸਮੱਗਰੀ ਹੁਣ ਭੀ ਵੱਖੋ-ਵੱਖ ਥਾਂ ਖਿੱਲਰੇ ਗੁਰਮੁਖੀ ਹੱਥ-ਲਿਖਤ ਖਰੜਿਆਂ ਵਿਚ ਪ੍ਰਾਪਤ ਹੈ, ਉਸ ਤੋਂ ਅਸੀਂ ਇਸ ਗ੍ਰੰਥ ਦੀ ਥੋੜ੍ਹੀ ਥੋੜ੍ਹੀ ਝਲਕ ਜ਼ਰੂਰ ਦੇਖ ਸਕਦੇ ਹਾਂ। ਮਿਸਾਲ ਲਈ ਪੰਜਾਹ ਉਪਨਿਸ਼ਦਾਂ ਦਾ ਤਰਜਮਾ ਦਾਰਾ ਸ਼ਿਕੋਹ ਵਾਲੇ ਫ਼ਾਰਸੀ ਤਰਜਮੇ ਦੀ ਮਦਦ ਨਾਲ ਤਿਆਰ ਕੀਤਾ ਗਿਆ ਸੀ। ਇਸੇ ਤਰ੍ਹਾਂ ਅੱਡੋ-ਅੱਡ ਕਵੀਆਂ ਨੂੰ ਹਜ਼ਾਰਾਂ ਰੁਪਏ ਦੇ ਕੇ ਮਹਾਂਭਾਰਤ ਦੇ ਅਠਾਰਾਂ ਦੇ ਅਠਾਰਾਂ ਪਰਬ ਅਨੁਵਾਦ ਕਰਾਏ ਗਏ ਸਨ; ਰਾਜਨੀਤੀ ਦੇ ਗ੍ਰੰਥ ਜਿਵੇਂ ਹਿਤੋਪਦੇਸ਼, ਪੰਚਤੰਤ੍ਰ, ਚਾਣਾਕਾ-ਨੀਤਿ-ਸ਼ਾਸਤਰ ਅਤੇ ਇਵੇਂ ਹੀ ਹਥਿਆਰਾਂ ਬਾਰੇ, ਲੜਾਈ ਵਿਚ ਕੰਮ ਆਉਣ ਵਾਲੇ ਜਾਨਵਰਾਂ—ਹਾਥੀ, ਘੋੜਿਆਂ, ਬਾਜ਼ਾਂ, ਕੁੱਤਿਆਂ ਆਦਿ ਦੀ ਸੰਭਾਲ ਤੇ ਰੋਗਾਂ ਦੇ ਇਲਾਜ ਸੰਬੰਧੀ 'ਬਾਜ਼ਨਾਮਾ', 'ਅਸਪਨਾਮਾ', 'ਫ਼ੀਲਨਾਮਾ' ਤੇ 'ਸੁਆਨਨਾਮਾ' ਆਦਿ ਕਈ ਉਪਯੋਗੀ ਗ੍ਰੰਥ ਵੀ ਲਿਖਾਏ ਗਏ ਸਨ।

ਆਖ਼ਿਰ ਗੁਰੂ ਸਾਹਿਬ ਦਾ ਜਿੱਥੇ ਧਰਮ ਪ੍ਰਚਾਰ ਤੇ ਸਿੱਖੀ ਪ੍ਰਚਾਰ ਦਾ ਵੱਡਾ ਕੰਮ ਸੀ, ਉਥੇ ਸਾਰੇ ਸਿੱਖਾਂ ਨੂੰ ਸਿੰਘ ਸਜਾ ਕੇ ਸ਼ਸਤਰਧਾਰੀ ਬਣਾਉਣ ਤੇ ਇਨਕਲਾਬੀ ਜੰਗ ਲਈ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਕਰਨ ਦੀ ਵੀ ਮਹਾਨ ਯੋਜਨਾ ਸੀ, ਜਿਸ ਦੇ ਲਈ ਤਰ੍ਹਾਂ ਤਰ੍ਹਾਂ ਦੀ ਗਿਆਨ ਸਮੱਗਰੀ ਲੋੜੀਂਦੀ ਸੀ। ਇਸ ਕਰਕੇ ਸ਼ਾਹੀ

ਠਾਠ ਨਾਲ ਉੱਚ ਪੱਧਰ ਉੱਤੇ ਹਰ ਵਿਸ਼ੇ ਦੇ ਜ਼ਰੂਰੀ ਗ੍ਰੰਥ ਤਿਆਰ ਕੀਤੇ ਜਾਂਦੇ ਰਹੇ। ਫਿਰ ਅੱਸੀ ਨੱਬੇ ਸਾਹਿਤਕਾਰਾਂ ਤੋਂ ਇਲਾਵਾ 36 ਲਿਖਾਰੀ ਜਾਂ ਖ਼ੁਸ਼-ਨਵੀਸ ਵੀ ਰੱਖੇ ਹੋਏ ਸਨ ਜੋ ਨਵੇਂ ਗ੍ਰੰਥਾਂ ਦੀਆਂ ਨਾਲੋ-ਨਾਲ ਨਕਲਾਂ ਤਿਆਰ ਕਰੀ ਜਾਂਦੇ ਸਨ ਤੇ ਸਾਹਿੱਤ-ਪ੍ਰੇਮੀ ਸਿੱਖ ਇਨ੍ਹਾਂ ਨੂੰ ਖ਼ਰੀਦ ਕੇ ਆਪਣੇ ਨਾਲ ਲੈ ਜਾਂਦੇ ਸਨ। ਇਹੋ ਕਾਰਨ ਹੈ ਕਿ ਅੱਜ ਕਈ ਗੁਰਮੁਖੀ ਲਿਪੀ ਦੇ ਪ੍ਰਾਚੀਨ ਖਰੜੇ ਕਾਬਲ, ਸਿੰਧ, ਬਿਹਾਰ, ਹੈਦਰਾਬਾਦ ਆਦਿ ਤੋਂ ਵੀ ਮਿਲਦੇ ਹਨ। ਇਨ੍ਹਾਂ ਅਨੰਦਪੁਰੀ ਲਿਖਾਰੀਆਂ ਦੀ ਇਕ ਵੱਡੀ ਦੇਣ ਇਹ ਵੀ ਹੈ ਕਿ ਇਨ੍ਹਾਂ ਗੁਰੂ ਸਾਹਿਬ ਦੀ ਹਦਾਇਤ ਅਨੁਸਾਰ ਭਾਰਤੀ ਸਾਹਿੱਤ ਦੇ ਕਈ ਅਨਮੋਲ ਗ੍ਰੰਥਾਂ ਨੂੰ ਗੁਰਮੁਖੀ ਲਿਪੀ ਵਿਚ ਲਿਖ ਕੇ ਪੰਜਾਬ ਵਾਸੀਆਂ ਨੂੰ ਇਨ੍ਹਾਂ ਤੋਂ ਭਲੀ ਪ੍ਰਕਾਰ ਪ੍ਰੀਚਿਤ ਕੀਤਾ। ਅਜਿਹੇ ਦਰਜਨਾਂ ਗ੍ਰੰਥਾਂ ਦੇ ਨਾਮ ਲਏ ਜਾ ਸਕਦੇ ਹਨ, ਜਿਨ੍ਹਾਂ ਦੇ ਅਨੇਕਾਂ ਉਤਾਰੇ ਅੱਜ ਵੀ ਥਾਂ-ਥਾਂ ਪ੍ਰਾਪਤ ਹਨ।

ਇਸ ਕਿਸਮ ਦੀ ਮਿਲਦੀ ਸਮੱਗਰੀ ਤੋਂ ਜ਼ਾਹਰ ਹੁੰਦਾ ਹੈ ਕਿ ਇਹ ਸਾਹਿੱਤ ਦਾ ਮਹੱਲ ਬਹੁਤ ਵੱਡਾ ਸੀ:

'ਖੰਡਰ ਬਤਾ ਰਹੇ ਹੈਂ ਕਿ ਇਮਾਰਤ ਅਜ਼ੀਮ ਥੀ।'

ਇਥੇ ਅਸੀਂ ਕੇਵਲ ਦਰਬਾਰੀ ਕਵੀਆਂ ਦੀ ਪ੍ਰਾਪਤ ਰਚਨਾ ਦਾ ਬਿਉਰਾ ਦੇਣਾ ਚਾਹੁੰਦੇ ਹਾਂ। ਇਸ ਤੋਂ ਪਾਠਕਾਂ ਨੂੰ ਪਤਾ ਲੱਗੇਗਾ ਕਿ ਆਖ਼ਿਰ 'ਵਿਦਿਆ ਸਾਗਰ' ਵਿਚ ਕੀ ਕੁੱਝ ਸੀ:

1. ਪ੍ਰਹਿਲਾਦ ਰਾਇ—50 ਉਪਨਿਸ਼ਦਾਂ ਦਾ ਅਨੁਵਾਦ; 2. ਲੱਖਣ ਰਾਇ—ਹਿਤੋਪਦੇਸ਼, ਗੁਰਚਰਿਤਾਮ੍ਰਿਤ ਤੇ ਕੁਝ ਪੁਰਬਾਂ ਦੇ ਅਨੁਵਾਦ; 3. ਅੰਮ੍ਰਿਤ ਰਾਇ ਲਾਹੌਰੀ—ਸਭਾ ਪਰਬ, ਚਿਤ੍ਰ ਬਿਲਾਸ, ਰਸ ਰਤਨਾਕਰ; 4. ਹੰਸ ਰਾਮ ਬਾਜਪੇਈ—ਕਰਣ ਪਰਬ, ਫੁਟਕਲ ਛੰਦ; 5. ਮੰਗਲ—ਸ਼ਲਜ ਪਰਬ, ਫੁਟਕਲ ਛੰਦ; 6. ਕੁਵਰੇਸ਼—ਦ੍ਰੋਣ ਪਰਬ; 7. ਟਹਿਕਣ—ਅਸ਼੍ਵਮੇਧ ਪਰਬ, ਰਤਨ ਦਾਮ (ਅਮਰ ਕੋਸ਼); 8. ਚੰਦ੍ਰ ਸੈਨ ਸੈਨਾਪਤਿ—ਚਾਣਕਯ ਨੀਤਿ ਸ਼ਾਸਤਰ, ਸ੍ਰੀ ਗੁਰ ਸੋਭਾ, ਕੜਖਾ ਗੁਰੂ ਗੋਬਿੰਦ ਸਿੰਘ, ਸੁਖਚੈਨ ਗ੍ਰੰਥ; 9. ਕਾਂਸੀ ਰਾਮ—ਪਾਂਡਵ ਗੀਤਾ, ਪਰਸ ਰਾਮ ਸੰਵਾਦ; 10. ਦੇਵੀ ਦਾਸ—ਰਾਜਨੀਤਿ, ਸਿੰਘ ਗਊ ਦੀ ਕਥਾ; 11. ਕ੍ਰਿਪਾ ਰਾਮ—ਭਾਗਵਤ ਦ੍ਵਾਦਸ਼ ਸਕੰਧ; 12. ਤਨਸੁਖ ਲਾਹੌਰੀ—ਰਾਜਨੀਤਿ ਗ੍ਰੰਥ; 13. ਅਣੀ ਰਾਇ—ਜੰਗਨਾਮਾ ਗੁਰੂ ਗੋਬਿੰਦ ਸਿੰਘ; 14. ਸੁਖਦੇਵ—ਅਧਯਾਤਮ ਪ੍ਰਕਾਸ਼, ਛੰਦ ਵਿਚਾਰ; 15. ਗੋਪਾਲ—ਅਨਭਉ ਉਲਾਸ; 16. ਜਗਨ ਨਾਥ—ਗੁਰੂ ਚਰਿਤ੍ਰ, ਮੋਹ ਮਰਦ ਰਾਜੇ ਕੀ ਕਥਾ; 17. ਭਗਵਾਨ ਦਾਸ ਨਿਰੰਜਨੀ—ਧਰਮ ਸ਼ਾਸਤਰ, ਅੰਮ੍ਰਿਤਧਾਰਾ, ਸਰਘ ਪਰਘ ਕੀ ਕਥਾ (ਗੱਦ); 18. ਅਨੰਦ ਰਾਮ ਗੁਨਕਾਰੀ—ਭਗਵਤ ਗੀਤਾ, ਪਰਮਾ ਨੰਦ ਬੋਧ, ਮਾਝਾ; 19. ਸਾਗਰ—ਸ੍ਰੀ ਸਹੰਸ੍ਰਨਾਮ; 20. ਬ੍ਰਿੰਦ—ਬ੍ਰਿੰਦਸਤਸਈ, ਭਾਵ ਪੰਚਾਸ਼ਿਕਾ; 21. ਗਿਰਧਰ ਚੰਦ੍ਰ—ਇਸ਼ਟਪਚੀਸੀ; 22. ਗਿਰਧਰ ਲਾਲ—ਪਿੰਗਲਸਾਰ; 23. ਕਪੂਰ ਚੰਦ੍ਰ ਤ੍ਰਿਖਾ—ਰਾਮਾਯਣ, ਤ੍ਰਿਯਾ ਚਰਿਤ੍ਰ; 24. ਨੰਦ ਰਾਮ—ਨੰਦ ਰਾਮ ਪਚੀਸੀ, ਕੜਖਾ ਗੁਰੂ ਗੋਬਿੰਦ ਸਿੰਘ; 25. ਗੁਰਦਾਸ ਗੁਣੀ—ਕਥਾ ਹੀਰ ਰਾਂਝਨ ਕੀ, ਸਾਖੀ ਹੀਰਾ ਘਾਟ ਕੀ; 26. ਗੁਰਦਾਸ ਸਿੰਘ—ਵਾਰ ਪਾਤਸ਼ਾਹੀ ਦਸਵੀਂ

ਕੀ, ਬਾਰਾਮਾਹ ਸ੍ਰੀ ਰਾਮਚੰਦ੍ਰ ਜੀ ਕਾ; 27. ਰਾਮਚੰਦ੍ਰ—ਕਥਾ ਨਲ ਦਮਯੰਤੀ ਕੀ; 28. ਦਾਨਾ—ਕਥਾ ਕਾਨ੍ਹ ਗੂਜਰੀ ਕੀ; ਮੂਰਖ ਨਾਮਾ; 29. ਕੇਸ਼ਵ ਦਾਸ—ਬੁਧਿ ਪ੍ਰਕਾਸ਼ ਦਰਪਣ; ਪ੍ਰੇਮੀ ਪਚੀਸੀ, ਬਾਰਾਮਾਹ; 30. ਚੌਂਪਾ ਸਿੰਘ—ਰਹਿਤਨਾਮਾ ਹਜ਼ੂਰੀ। 31. ਨਲੂਆ ਵੈਰਾਗੀ—ਫੁਟਕਲ ਬਾਣੀ; 32. ਦੀਵਾਨਿ ਗੋਯਾ—ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫ਼ੋਸਨਾ, ਜੋਤਿ ਬਿਗਾਸ, ਇਨਸ਼ਾ ਦਸਤੂਰ, ਅਰਜ਼ੁਲ ਅਲਫ਼ਾਜ਼ (ਫ਼ਾਰਸੀ) ਤੇ ਜੋਤਿ ਬਿਗਾਸ (ਹਿੰਦੀ); 33. ਭਾਈ ਮਨੀ ਸਿੰਘ—ਫੁਟਕਲ ਛੰਦ; 34. ਹੀਰ ਭੱਟ—ਫੁਟਕਲ ਛੰਦ; 35. ਸੁੰਦਰ—ਫੁਟਕਲ ਛੰਦ; 36. ਸ਼ਾਰਦਾ—ਫੁਟਕਲ ਛੰਦ; 37. ਆਲਮ ਸ਼ਾਹ—ਫੁਟਕਲ ਛੰਦ; 38. ਸ਼ੇਖ਼ ਸਾਈਂ—ਫੁਟਕਲ ਛੰਦ; 39. ਸੁਦਾਮਾ—ਫੁਟਕਲ ਛੰਦ; 40. ਹੁਸੈਨ ਅਲੀ—ਫੁਟਕਲ ਛੰਦ; 41. ਧੰਨਾ ਸਿੰਘ—ਫੁਟਕਲ ਛੰਦ; 42. ਚੰਦਨ—ਫੁਟਕਲ ਛੰਦ; 43. ਪੰਡਤ ਨੰਦ ਲਾਲ—ਫੁਟਕਲ ਛੰਦ; 44. ਪੰਡਤ ਬ੍ਰਿਜ ਲਾਲ—ਫੁਟਕਲ ਛੰਦ; 45. ਰਾਇ ਸਿੰਘ—ਫੁਟਕਲ ਛੰਦ; 46. ਮਹਾਂ ਸਿੰਘ—ਫੁਟਕਲ ਛੰਦ; 47. ਬਿਹਾਰੀ—ਫੁਟਕਲ ਛੰਦ; 48. ਜਾਦੋਰਾਇ—ਫੁਟਕਲ ਛੰਦ; 49. ਫਤ ਮੱਲ—ਫੁਟਕਲ ਛੰਦ; 50. ਲਾਲ ਖ਼ਿਆਲੀ—ਫੁਟਕਲ ਛੰਦ; 51. ਆਢਾ—ਫੁਟਕਲ ਛੰਦ; 52. ਭਗਤੂ—ਫੁਟਕਲ ਛੰਦ; 53. ਮਾਨ ਦਾਸ ਵੈਰਾਗੀ—ਫੁਟਕਲ ਛੰਦ; 54. ਉਦੈ ਰਾਇ—ਫੁਟਕਲ ਛੰਦ; 55. ਈਸਰ ਦਾਸ—ਫੁਟਕਲ ਛੰਦ।



ਹੇਠਾਂ ਦਿੱਤੇ ਹੋਰ ਕਵੀਆਂ ਦੇ ਨਾਮ ਪ੍ਰਾਪਤ ਹਨ:

56. ਧਿਆਨ ਸਿੰਘ; 57. ਭੋਜ ਰਾਜਸ; 58. ਮੱਲ ਭੱਟ; 59. ਨਿਹਚਲ ਫ਼ਕੀਰ; 60. ਬ੍ਰਹਮ ਭੱਟ; 61. ਮਦਨ ਗਿਰਿ; 62. ਮਦਨ ਸਿੰਘ; 63. ਮਾਲਾ ਸਿੰਘ; 64. ਹਰਿਜਸ ਰਾਇ ਹਜ਼ੂਰੀ; 65. ਕਲੂਆ; 66. ਵੱਲਭ; 67. ਮਥਰਾ ਦਾਸ; 68. ਠਾਕੁਰ; 69. ਪਿੰਡੀ ਲਾਲ; 70. ਰਾਮਦਾਸ; 71. ਖ਼ਾਨ ਚੰਦ; 72. ਮਧੂ; 73. ਰਾਵਲ; 74. ਸੁਖੀਆ; 75. ਬਿਧੀ ਚੰਦ; 76. ਬ੍ਰਿਖਾ; 77. ਪੰਡਤ ਰਘੁਨਾਥ; 78. ਪੰਡਤ ਮਿੱਠੂ; 79. ਦੇਸਾ ਸਿੰਘ ਰਹਿਤਨਾਮੀਆ; 80. ਮੀਰ ਛਬੀਲਾ; 81. ਮੀਰ ਮੁਸ਼ਕੀ; 82. ਮੀਰ ਗਾਹੀਆ; 83. ਕੇਸੋ ਸਿੰਘ ਭੱਟ; 84. ਦੇਸੂ ਸਿੰਘ ਭੱਟ; 85. ਨਰਬਦ ਸਿੰਘ ਭੱਟ; 86. ਪ੍ਰੇਮ ਅੰਬੋਧਿ ਦਾ ਕਰਤਾ (1750 ਬਿ:) ਵੀ ਇਨ੍ਹਾਂ ਵਿਚ ਸ਼ਾਮਲ ਸੀ।

ਇਹ ਪੰਜਾਹ ਤੋਂ ਉਤੇ ਕਵੀਆਂ ਦੀਆਂ ਮਿਲਦੀਆਂ ਅਨੇਕਾਂ ਰਚਨਾਵਾਂ ਤੇ ਬਾਕੀ ਕਵੀਆਂ ਦੇ ਨਾਮ ਦੱਸਦੇ ਹਨ ਕਿ ਅਨੰਦਪੁਰ ਦਰਬਾਰ ਦੀ ਕ੍ਰਿਤ 'ਵਿਦਿਆ ਸਾਗਰ' ਕਾਫ਼ੀ ਤਕੜੀ ਹੋਵੇਗੀ ਅਤੇ ਇਸ ਦੁਆਰਾ ਗੁਰੂ ਸਾਹਿਬ ਨੇ ਭਾਰਤੀ ਸਾਹਿਤ ਨੂੰ ਪ੍ਰਫੁੱਲਿਤ ਕਰਨ ਵਿਚ ਜੋ ਹਿੱਸਾ ਪਾਇਆ, ਉਹ ਕਦੀ ਵਿਸਾਰਿਆ ਜਾਣ ਵਾਲਾ ਨਹੀਂ। ਖੋਜ ਲਈ ਉਹ ਸਮਾਂ ਦੂਰ ਨਹੀਂ ਜਦੋਂ ਕਿ ਇਹ ਸਾਰਾ ਭੰਡਾਰ ਮਿਲ ਜਾਣ ਉਪਰੰਤ ਇਸ ਦਾ ਪੂਰਾ ਮੁਲਾਂਕਣ ਕੀਤਾ ਜਾ ਸਕੇਗਾ।

# ਬਾਰਹਮਾਹਾ ਤੁਖਾਰੀ

ਕਵਿਤਾ ਰਾਣੀ ਦੀ ਕੁਦਰਤ ਤੇ ਮੁਹੱਬਤ ਨਾਲ ਦੋਸਤੀ ਜੁਗਾਂ ਜੁਗਾਂ ਦੀ ਹੈ। ਕਿਤੇ ਇਸ ਦਾ ਜੀਵਨ-ਆਧਾਰ ਪ੍ਰਕ੍ਰਿਤੀ-ਚ੍ਰਿਤਨ ਬਣਦਾ ਹੈ ਤੇ ਕਿਧਰੇ ਪ੍ਰੀਤਿ-ਚਿੱਤ੍ਰਣ। ਪ੍ਰੰਤੂ ਬਾਰਹਮਾਹਾ ਕਾਵਿ-ਰੂਪ ਐਸਾ ਹੈ ਜਿਥੇ ਕਵਿਤਾ ਨੂੰ ਕੁਦਰਤ ਤੇ ਮੁਹੱਬਤ ਦੀ ਦੇਵੀ ਦੋਵੇਂ ਕਲਿੰਗੜੀ ਪਾ ਕੇ ਮਿਲਦੀਆਂ ਹਨ ਤੇ ਅਜਿਹਾ ਰੋਮਾਂਸ ਭਰਿਆ ਗੀਤ ਗਾਉਂਦੀਆਂ ਹਨ, ਜੋ ਬਾਰ੍ਹਾਂ ਮਹੀਨਿਆਂ ਦੇ ਪ੍ਰਕ੍ਰਿਤੀ ਰੰਗਾਂ ਦੇ ਆਧਾਰ 'ਤੇ ਬਿਰਹਾ ਦੀਆਂ ਸੁਰਾਂ ਛੇੜਦਾ ਹੋਇਆ ਮਿਲਾਪ ਦਾ ਨਗ਼ਮਾ ਗਾਉਂਦਾ ਹੈ। ਜਦੋਂ ਇਉਂ ਪ੍ਰਕ੍ਰਿਤੀ-ਚਿੱਤ੍ਰਣ ਦੀ ਝੰਕਾਰਦੀ ਵੀਣਾ ਨਾਲ ਬਿਰਹਾ ਦਾ ਗ਼ਮ ਗਾਇਆ ਜਾਂਦਾ ਹੈ ਤਾਂ ਸਾਹਿੱਤਕ ਸੁਹਜ-ਸੁਆਦ ਦੇ ਭਾਗ ਜਾਗ ਪੈਂਦੇ ਹਨ। ਬਾਰਹਮਾਹਾ ਦੀ ਰੁਮਾਂਟਿਕ ਕਵਿਤਾ ਦੀ ਇਹ ਖ਼ੂਬੀ ਸੱਚਮੁੱਚ ਹੀ ਬੜੀ ਮਹੱਤਤਾ ਵਾਲੀ ਹੈ। ਇਸ ਕਵਿਤਾ ਵਿਚ ਇਸ਼ਕ ਦਾ ਦੇਵਤਾ ਫੁੱਲਾਂ ਦੇ ਤੀਰ ਲੈ ਕੇ ਬਿਰਹੀ ਵਿਯੋਗੀਆਂ ਦਾ ਸ਼ਿਕਾਰ ਕਰਦਾ ਹੈ ਤੇ ਉਹ ਸ਼ਿਕਾਰ ਹੋ ਹੋ ਮੁੜ ਜ਼ਿੰਦਾ ਹੁੰਦੇ ਹਨ। ਫਿਰ ਮੁਹੱਬਤ ਦੀ ਦੇਵੀ ਨੂੰ ਮਨਾਇਆ ਜਾਂਦਾ ਹੈ ਤੇ ਕੁਦਰਤ ਉਨ੍ਹਾਂ ਦਾ ਮਿਲਾਪ-ਗੀਤ ਗਾਉਂਦੀ ਹੈ। ਗੱਲ, ਵਿਯੋਗ ਤੋਂ ਸ਼ੁਰੂ ਹੋ ਕੇ ਸੰਯੋਗ ਵੱਲ ਨੂੰ ਲਿਜਾਈ ਜਾਂਦੀ ਹੈ, ਜੈਸਾ ਕਿ ਭਾਰਤੀ ਸੰਸਕ੍ਰਿਤੀ ਦਾ ਵਿਸ਼ੇਸ਼ ਕਿਰਦਾਰ ਹੈ। ਦੂਜੇ ਸ਼ਬਦਾਂ ਵਿਚ ਇਉਂ ਵੀ ਕਹਿ ਸਕਦੇ ਹਾਂ ਕਿ ਬਾਰਹਮਾਹੇ ਦਾ ਤਾਣਾ ਪੇਟਾ ਤਾਂ ਬਿਰਹੁ ਵਿਯੋਗ ਦਾ ਹੀ ਹੁੰਦਾ ਹੈ ਪਰ ਅੰਤ ਕੱਪੜਾ ਸੰਜੋਗ ਦਾ ਬੁਣਿਆ ਜਾਂਦਾ ਹੈ। ਇਸ ਕੱਪੜੇ ਦੇ ਬੁਣਨ ਵਾਲੀ ਕੁਦਰਤ ਹੈ, ਜੋ ਗਿਆਰਾਂ ਮਹੀਨੇ ਦੀ ਲੁੱਛਦੀ ਸਿੱਕਦੀ ਫਿੱਕੀ ਫਿੱਕੀ ਜ਼ਿੰਦਗੀ ਨੂੰ ਫੱਗਣ ਦੀਆਂ ਬਹਾਰਾਂ ਵਿਚ ਵਸਲ ਦੇ ਰੰਗ ਨਾਲ ਰੰਗ ਕੇ ਨਵੀਂ ਹੋਲੀ ਖੇਲਦੀ ਹੈ। ਇਹ ਹੈ ਬਾਰਹਮਾਹਾ ਦੇ ਵਿਸ਼ਾ-ਵਸਤੂ ਦੀ ਦੋ-ਰੰਗੀ ਵਗਦੀ ਧਾਰਾ, ਜਿਸ ਵਿਚ ਪ੍ਰਕ੍ਰਿਤੀ ਤੇ ਪ੍ਰੀਤਿ ਆਪਣੀ ਆਪਣੀ ਨਿਵੇਕਲੀ ਛਬਿ ਦਿਖਾਉਂਦੀਆਂ ਹਨ।

ਪੰਜਾਬ ਵਿਚ ਬਾਰਹਮਾਹਾ ਦੀ ਪਰੰਪਰਾ ਬੜੀ ਪੁਰਾਣੀ ਹੈ। ਬਾਰ੍ਹਵੀਂ ਸਦੀ ਦੇ ਮੁੱਢ ਵਿਚ ਮਸ਼ਹੂਰ ਕਵੀ ਮਸਊਦ ਸਾਅਦ ਸੁਲੇਮਾਨ ਲਾਹੌਰੀ ਦਾ ਲਿਖਿਆ ਫ਼ਾਰਸੀ ਬਾਰਹਮਾਹ ਇਸ ਗੱਲ ਦਾ ਪੱਕਾ ਪ੍ਰਮਾਣ ਹੈ ਕਿ ਉਸ ਸਮੇਂ ਇਹ ਕਾਵਿ-ਰੂਪ ਭਾਰਤੀ ਸਾਹਿੱਤ ਵਿਚ ਕਾਫ਼ੀ ਪ੍ਰਸਿੱਧੀ ਰੱਖਦਾ ਸੀ। ਇਸੇ ਤੋਂ ਮੁਤਾਸਰ ਹੋ ਕੇ ਮਸਊਦ ਨੇ ਫ਼ਾਰਸੀ ਵਿਚ ਬਾਰਹਮਾਹ ਲਿਖਿਆ, ਕਿਉਂਕਿ ਫ਼ਾਰਸੀ ਕਾਵਿ ਦੀ ਪਰੰਪਰਾ ਵਿਚ ਅਜਿਹੀ ਪਿਰਤ ਨਹੀਂ ਸੀ।

ਪੰਜਾਬੀ ਸਾਹਿੱਤ ਵਿਚ ਗੁਰੂ ਨਾਨਕ ਸਾਹਿਬ ਦਾ ਬਾਰਹਮਾਹਾ ਸ਼ਾਇਦ ਸਭ ਤੋਂ ਪੁਰਾਣਾ ਤੇ ਵਧੀਆ ਹੈ। ਇਸ ਤੋਂ ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਜ਼ਮਾਨੇ ਸੋਲ੍ਹਵੀਂ ਸਦੀ ਵਿਚ ਇਹ ਪਰੰਪਰਾ ਭਲੀ-ਭਾਂਤ ਵਿਕਸਤ ਸੀ, ਲੋਕ-ਸਾਹਿੱਤ ਵਿਚ ਵੀ ਤੇ ਦੂਜੇ ਸਾਹਿੱਤ ਵਿਚ ਵੀ। ਇਹ ਵੀ ਅਸੀਂ ਜਾਣਦੇ ਹਾਂ ਕਿ ਗੁਰੂ ਸਾਹਿਬਾਨ ਦਾ ਉਦੇਸ਼ ਲੋਕ-ਜੀਵਨ ਨੂੰ ਟੁੰਬਣਾ ਸੀ। ਇਸ ਲਈ ਉਨ੍ਹਾਂ ਲੋਕ-ਪ੍ਰਚਲਿਤ ਧਾਰਨਾਵਾਂ 'ਤੇ ਬਾਣੀ ਰਚ ਕੇ ਆਪਣੇ ਵਿਚਾਰਾਂ ਨੂੰ ਸਹਿਜੇ ਹੀ ਜਨ-ਸਾਧਾਰਣ ਤਕ ਪਹੁੰਚਾਉਣ ਦਾ ਸੁਚੱਜਾ ਹੀਲਾ ਕੀਤਾ। ਗੁਰੂ ਸਾਹਿਬ ਦਾ ਬਾਰਹਮਾਹਾ ਆਪਣੀ ਕਾਵਿ-ਸ਼ਕਤੀ, ਕਲਾਤਮਕ ਹੁਸਨ, ਅਧਿਆਤਮਕ ਅਨੁਭਵ ਤੇ ਕੁਦਰਤ ਸੁਹਜ ਦਾ ਉੱਤਮ ਸੰਗਮ ਹੈ। ਇਥੇ ਰੂਹਾਨੀਅਤ ਸੰਗੀਤ ਦੇ ਖੰਭਾਂ ਉੱਤੇ ਉੱਡਦੀ ਉੱਡਦੀ ਕੁਦਰਤ ਦੀ ਵਾਦੀ ਵਿਚ ਲੰਘਦੀ ਜ਼ਿੰਦਗੀ ਨੂੰ ਇਕ ਸਨੇਹਾ ਦਿੰਦੀ ਹੈ। ਇਸ ਸੰਦੇਸ਼ ਦਾ ਅੰਦਾਜ਼ ਇਤਨਾ ਖ਼ੂਬਸੂਰਤ ਹੈ ਕਿ ਕੋਈ ਸਰੋਤਾ ਇਸ ਤੋਂ ਪ੍ਰਭਾਵਿਤ ਹੋਏ ਬਗ਼ੈਰ ਨਹੀਂ ਰਹਿ ਸਕਦਾ।

'ਤੁਖਾਰੀ ਬਾਰਹਮਾਹਾ' ਸੱਚਮੁੱਚ ਅਦਭੁੱਤ ਰਚਨਾ ਹੈ। ਸੁੱਚੇ ਅਧਿਆਤਮਕ ਸਾਹਿੱਤ ਵਿਚ ਅਜਿਹੀ ਰੰਗੀਨ ਤੇ ਰਹੱਸਸਵਾਦੀ ਰਸਲੀਨ ਕਵਿਤਾ ਹੋਰ ਨਹੀਂ ਮਿਲਦੀ। ਇਹ ਇਸ਼ਕ ਹਕੀਕੀ ਤੇ ਇਸ਼ਕ ਮਜ਼ਾਜੀ ਦਾ ਸੁੰਦਰ ਸੁਮੇਲ ਹੈ। ਕਵੀ ਇਕ ਵਿਯੋਗਣ ਸੁੰਦਰੀ ਦਾ ਪ੍ਰਤੀਕ ਵਰਤਦਾ ਰੂਹਾਨੀਅਤ ਦੀ ਗੱਲ ਰੁਮਾਂਟਿਕ ਢੰਗ ਨਾਲ ਕਰਦਾ ਹੈ, ਪਰ ਕਿਤੇ ਵੀ ਇਹ ਵਰਣਨ ਦੈਵੀ ਪੱਧਰ ਤੋਂ ਇਧਰ ਉਧਰ ਨਹੀਂ ਲਹਿੰਦਾ। ਵਿਅਕਤੀਗਤ ਛੋਹਾਂ ਹੁੰਦਿਆਂ ਹੋਇਆਂ ਸਮੁੱਚਾ ਪ੍ਰਭਾਵ ਅਧਿਆਤਮਿਕਤਾ ਦਾ ਹੀ ਰਹਿੰਦਾ ਹੈ। ਅਜਿਹੀਆਂ ਤੀਬਰ ਭਾਵੁਕ ਛੋਹਾਂ ਦੇ ਬਾਵਜੂਦ ਰੂਹਾਨੀ ਪਵਿੱਤਰਤਾ ਨੂੰ ਇਉਂ ਕਾਇਮ ਰੱਖਣਾ ਗੁਰੂ ਨਾਨਕ ਕਾਵਿ-ਕਲਾ ਦਾ ਕ੍ਰਿਸ਼ਮਾ ਹੈ।

ਇਹ ਇਕ ਪ੍ਰੌਢ, ਪ੍ਰਮਾਣਿਕ ਤੇ ਕਲਾਸਿਕ ਰਚਨਾ ਹੈ, ਜਿਸ ਉੱਤੇ ਗੁਰੂ ਨਾਨਕ ਸਾਹਿਬ ਵਰਗੇ ਸੈਲਾਨੀ ਸ਼ਾਇਰ ਦੀ ਛਾਪ ਪ੍ਰਤੱਖ ਹੈ। 'ਪੁਰਾਤਨ ਜਨਮ ਸਾਖੀ' ਵਿਚ ਲਿਖਿਆ ਹੈ ਕਿ ਇਸ ਦਾ ਉਚਾਰਣ ਗੁਰੂ ਸਾਹਿਬ ਨੇ ਕਰਤਾਰਪੁਰ ਵਿਚ ਜੋਤੀ ਜੋਤਿ ਸਮਾਉਣ ਤੋਂ ਕੁਝ ਅਰਸਾ ਪਹਿਲਾਂ ਕੀਤਾ ਸੀ। ਇਤਿਹਾਸਕ ਹਕੀਕਤ ਕੁਝ ਵੀ ਹੋਵੇ, ਇਸ ਤੋਂ ਇਕ ਗੱਲ ਤਾਂ ਜ਼ਾਹਰ ਹੈ ਕਿ ਇਹ ਇਕ ਪ੍ਰੌਢ ਰਚਨਾ ਹੈ। ਗੁਰੂ ਜੀ ਦੀ ਪਵਿੱਤਰ ਆਤਮਾ ਜਿਥੇ ਪਰਮਾਤਮਾ ਦੇ ਮੇਲ ਲਈ ਤੀਬਰ ਤਾਂਘ ਰੱਖਦੀ ਹੈ, ਉਥੇ ਉਸ ਦੇ ਮਿਲਾਪ ਦਾ ਅਨੰਦ ਵੀ ਮਾਣਦੀ ਹੈ। ਇਹ ਜਗਿਆਸੂ ਲਈ ਵਿਯੋਗ ਸੰਯੋਗ ਦੀਆਂ ਮੰਜ਼ਲਾਂ ਦਰਸਾਉਂਦੀ ਡੂੰਘੀ ਪ੍ਰੇਰਨਾ ਪ੍ਰਦਾਨ ਕਰਦੀ ਹੈ। ਆਮ ਤੌਰ 'ਤੇ ਬਾਰਹਮਾਹਾਂ ਵਿਚ ਵਿਛੋੜੇ ਦੀ ਅਵਸਥਾ ਅੰਦਰ ਵਿਯੋਗੀ ਦਾ ਮਨ ਸੰਤੁਲਿਤ ਨਹੀਂ ਰਹਿੰਦਾ। ਉਸ ਦਾ ਭਾਵੁਕ ਉਲਾਰ ਕਈ ਵਾਰ ਕੁਦਰਤ ਨੂੰ ਕੋਸਦਾ ਤੇ ਕਿਤੇ-ਕਿਤੇ ਨਾਇਕ ਪ੍ਰੀਤਮ ਨੂੰ ਵੀ ਉਲਾਂਭੇ ਦੇਂਦਾ ਪ੍ਰਤੀਤ ਹੁੰਦਾ ਹੈ, ਪਰ ਇਥੇ ਇਹ ਗੱਲ ਨਹੀਂ। ਲਗਭਗ ਹਰ ਮਹੀਨੇ ਦਾ ਅਰੰਭ ਗੁਰੂ ਕਵੀ 'ਭਲਾ' ਕਹਿ ਕੇ ਕਰਦੇ ਹਨ ਜੋ ਕਿ ਉਨ੍ਹਾਂ ਦੀ ਸ਼ਾਂਤ ਸੰਤੁਲਿਤ ਤੇ ਸਹਿਜ ਅਵਸਥਾ ਦਾ ਸੂਚਕ ਹੈ, ਜਿਵੇਂ ਕਿ:

1. ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥.....
2. ਵੈਸਾਖੁ ਭਲਾ ਸਾਖਾ ਵੇਸ ਕਰੇ ॥...
3. ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥...
4. ਆਸਾੜੁ ਭਲਾ ਸੂਰਜੁ ਗਗਨਿ ਤਪੈ ॥...
5. ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥...
6. ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥...
7. ਬੇਦਸ ਮਾਹ, ਰੁਤੀ, ਥਿਤੀ ਵਾਰ ਭਲੇ ॥...

ਤੁਖਾਰ ਦਾ ਅੱਖਰੀ ਅਰਥ ਬਰਫ਼ ਹੈ। ਤੁਖਾਰ ਦੇਸ ਹਿਮਾਲੀਆ ਦੇ ਉੱਤਰ ਪੱਛਮ ਵੱਲ ਦਾ ਇਕ ਇਲਾਕਾ ਹੈ, ਜਿਥੋਂ ਦੇ ਘੋੜੇ ਵਿਸ਼ੇਸ਼ ਪ੍ਰਸਿੱਧ ਰਹੇ ਹਨ। ਤੁਖਾਰੀ ਰਾਗ ਸਿਆਲ ਦਾ ਰਾਗ ਮੰਨਿਆ ਗਿਆ ਹੈ, ਪਰ ਇਸ ਦੀ ਵਰਤੋਂ ਵਿਰਲੇ ਸੰਗੀਤੱਗ ਹੀ ਕਰਦੇ ਹਨ। ਗੁਰੂ ਨਾਨਕ ਸਾਹਿਬ ਨੇ ਇਸ ਰਾਗ ਵਿਚ ਬਾਰਹਮਾਹਾ ਕਾਵਿ-ਰੂਪ ਵਰਤਿਆ ਤੇ 'ਛੰਤ' ਛੰਦ-ਰੂਪ ਦਾ ਪ੍ਰਯੋਗ ਕੀਤਾ ਹੈ। ਛੰਤ, ਲੋਕ ਸਾਹਿੱਤ ਵਿਚ ਇਸਤ੍ਰੀਆਂ ਦੇ ਪ੍ਰੇਮ-ਗੀਤ ਨੂੰ ਕਿਹਾ ਜਾਂਦਾ ਹੈ। ਇਥੇ ਵੀ ਇਕ ਜਗਿਆਸਾਵਾਨ ਇਸਤ੍ਰੀ ਆਪਣੀ ਦਿਲ ਦੀ ਵੇਦਨਾ ਦੱਸਦੀ ਹੈ ਤੇ ਅੰਤ ਮਿਲਾਪ ਦਾ ਰਹੱਸ ਵਰਣਨ ਕਰਦੀ ਹੈ। ਕੁਲ 17 ਬੰਦ ਹਨ, ਪਹਿਲੇ 4 ਛੰਤ ਭੂਮਿਕਾ ਦੇ ਹਨ, ਫਿਰ 12 ਮਹੀਨਿਆਂ ਦੇ 12 ਛੰਤ ਅਤੇ ਅੰਤਲਾ ਛੰਤ ਸਮੁੱਚੀ ਪ੍ਰਾਪਤੀ ਦਾ ਤੱਤਸਾਰ ਹੈ। ਭੂਮਿਕਾ ਬੜੀ ਵਧੀਆ ਹੈ, ਪਹਿਲੀ ਸਤਰ ਹੀ ਇਸ ਭਾਵ ਨਾਲ ਸ਼ੁਰੂ ਹੁੰਦੀ ਹੈ, "ਓ ਮੇਰੀ ਕਿਸਮਤ ਦੇ ਸਿਰਜਣਹਾਰ! ਤੂੰ ਜੋ ਕਰੇਂ ਮੈਨੂੰ ਪ੍ਰਵਾਨ ਹੈ। ਮੈਂ ਕੁਝ ਵੀ ਨਹੀਂ, ਸਾਰੀ ਤੇਰੀ ਹੀ ਖੇਡ ਹੈ। ਕੁਦਰਤ ਅੰਦਰ ਕੋਇਲ, ਪਪੀਹੇ ਗਾ ਰਹੇ ਹਨ, ਮੈਂ ਤੇਰੀ ਵਾਟ ਨੂੰ ਤੱਕ ਰਹੀ ਹਾਂ। 'ਸਭ ਤੇਰੀ ਤੂੰ ਮੇਰਾ ਪ੍ਰੀਤਮ' ਹੈਂ, ਤੂੰ ਮੈਨੂੰ ਵਿਸਾਰ ਨਾ, ਮੈਂ ਤੇਰੀਆਂ ਸਿਫ਼ਤਾਂ ਗਾ ਗਾ ਕੇ ਹੀ ਜੀਉਣਾ ਚਾਹੁੰਦੀ ਹਾਂ ਕਿਉਂਕਿ ਮੇਰਾ ਹੋਰ ਕੋਈ ਆਸਰਾ ਨਹੀਂ।" ਇਹ ਦੀਰਘ ਦ੍ਰਿਸ਼ਟੀ ਅਨੰਦ ਪ੍ਰਦਾਨ ਕਰਨ ਵਾਲੀ ਹੈ। ਇਉਂ 'ਸੱਜਣਾਂ' ਦਾ ਸਹਿਜੇ ਮੇਲ ਹੋ ਜਾਂਦਾ ਹੈ।

**ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥**
**ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥**

*(ਤੁਖਾਰੀ ਛੰਤ ਮ: ੧, ਪੰਨਾ 1107)*

ਇਹ ਸੰਤੁਸ਼ਟ ਅਵਸਥਾ ਦਾ ਚਿਤਰਣ ਕਰ ਕੇ ਫਿਰ ਬਾਰਹਮਾਹਾ ਦੀ ਅਰੰਭਕ ਗੱਲ ਇਉਂ ਛੇੜੀ ਗਈ ਹੈ:

**ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥**

*(ਤੁਖਾਰੀ ਛੰਤ ਮ: ੧, ਪੰਨਾ 1107)*

ਇਸ ਤੋਂ ਪਿੱਛੋਂ ਬਾਰ੍ਹਾਂ ਮਹੀਨਿਆਂ ਅੰਦਰ ਜਿਵੇਂ ਜਿਵੇਂ ਪ੍ਰਕਿਰਤੀ ਦਾ ਰੰਗ ਬਦਲਦਾ ਹੈ, ਉਸ ਅਨੁਸਾਰ ਮਾਨਸਿਕ ਭਾਵਾਂ ਦਾ ਚਿੱਤਰ ਤੀਬਰ ਵੇਗ ਨਾਲ ਪ੍ਰਵਰਤਿਤ ਹੁੰਦਾ ਹੁੰਦਾ ਮੰਜ਼ਲ ਨੂੰ ਛੋਂਹਦਾ ਹੈ। ਭਾਵੇਂ ਇਹ ਛੋਟੀ ਜਿਹੀ ਰਚਨਾ ਹੈ, ਪਰ ਇਸ ਦੀ ਖ਼ੂਬਸੂਰਤੀ ਦੇਖਣ ਲਈ ਇਸ ਦਾ ਪ੍ਰਕਿਰਤੀ-ਚਿੱਤਰਣ, ਮਾਨਸਿਕ ਚਿੱਤਰਣ ਤੇ ਰੂਹਾਨੀਅਤ ਦਾ ਪੱਖ ਵੱਖ-ਵੱਖ ਕਰ ਕੇ ਵੇਖਣਾ ਹਿੱਤਕਾਰੀ ਹੋਵੇਗਾ।

## (ੳ) ਪ੍ਰਕਿਰਤੀ-ਚਿੱਤਰਣ

ਬਾਰਹਮਾਹ ਕਿਸੇ ਦੀ ਪਹਿਲੀ ਖ਼ੂਬੀ ਪ੍ਰਕਿਰਤੀ-ਚਿੱਤਰਣ ਹੈ, ਜਿਸ ਵਿਚ ਵਿਯੋਗੀ ਦਾ ਮਨ ਲੰਘ ਰਿਹਾ ਹੈ। ਦਰਅਸਲ ਇਹ ਰੰਗ-ਮੰਚ ਹੈ ਜਿਸ 'ਤੇ ਵੇਦਨਾ ਭਰਪੂਰ ਹਿਰਦਾ ਆਪਣਾ ਸਾਰਾ ਨਾਟਕ ਖੇਡਦਾ ਹੈ। ਸਿਆਣਾ ਨਾਟਕਕਾਰ ਬਾਰਹਮਾਹਾ ਦੀ ਸਟੇਜ ਨੂੰ ਪ੍ਰਕਿਰਤੀ-ਚਿੱਤਰਣ ਨਾਲ ਸਜਾਉਂਦਾ ਹੈ ਤਾ ਕਿ ਉਸ ਦਾ ਨਾਇਕ ਇਸ 'ਤੇ ਕਦਮ ਰੱਖ ਸਕੇ। ਇਸ ਰੰਗ-ਮੰਚ ਦੇ ਸ਼ਿੰਗਾਰ ਲਈ ਟਹਿਕਦੀਆਂ ਸਬਜ਼ ਟਾਹਣੀਆਂ, ਵਣ, ਕੁਕਹ, ਕਾਹੀ, ਗੁੰਜਾਰਦੇ ਭੌਰ, ਝੰਕਾਰਦੇ ਬਿੰਡੇ, ਬੰਬੀਹਾ, ਕੋਕਲ, ਅੰਬ, ਮੋਲ੍ਹੇਧਾਰ ਵਰ੍ਹਦਾ ਮੀਂਹ, ਦਾਮਨੀ, ਦਾਦਰ, ਮੱਛਰ, ਸੱਪ, ਮੋਰ, ਤਪਦੇ ਥਲ, ਜਲਥਲ ਨੀਰ ਭਰੇ ਅਤੇ ਕੱਕਰ-ਵਰ੍ਹਦੇ ਸਿਆਲ ਆਪਣਾ ਆਪਣਾ ਰੰਗ ਦਿਖਾਉਂਦੇ ਹਨ ਪਰ ਸਿਆਣਾ ਕਵੀ ਇਸ ਨੂੰ ਮੁੱਖ ਵਿਸ਼ਾ-ਵਸਤੂ ਵੀ ਨਹੀਂ ਬਣਨ ਦੇਣਾ ਚਾਹੁੰਦਾ, ਸੋ ਉਸ ਦਾ ਕੰਮ ਇਹ ਹੈ ਕਿ ਸੰਜਮੀ ਸ਼ੈਲੀ ਦੁਆਰਾ ਇਕ ਦੋ ਵਾਕਾਂ ਵਿਚ ਹੀ ਸਾਰਾ ਪ੍ਰਕਿਰਤਕ ਦ੍ਰਿਸ਼ ਲੈ ਆਵੇ। ਗੁਰੂ ਸਾਹਿਬ ਨੇ ਐਸਾ ਹੀ ਕੀਤਾ। ਪਹਿਲੇ ਬਸੰਤ ਰੁੱਤ ਦਾ ਚਿੱਤਰ ਖਿੱਚਣ ਲਈ ਦੋ ਤੁਕਾਂ ਬਹਾਰ ਦੀ ਨੁਹਾਰ ਉਭਾਰਦੀਆਂ ਦਿੱਸਦੀਆਂ ਹਨ:

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥**
**ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥**

*(ਤੁਖਾਰੀ ਛੰਤ ਮ: ੧, ਪੰਨੇ 1107-08)*



ਸਤਿਗੁਰੂ ਰਵਾਇਤੀ ਕਵੀਆਂ ਵਾਂਗ ਗੁਲਾਬ, ਚੰਬੇਲੀ ਜਾਂ ਹੋਰ ਕਿਤਾਬੀ ਫੁੱਲਾਂ ਦਾ ਜ਼ਿਕਰ ਨਹੀਂ ਕਰਦੇ ਸਗੋਂ ਆਪਣੀ ਜਨਮ-ਭੂਮੀ ਬਾਰ ਦੇ ਇਲਾਕੇ ਦੇ ਰੁੱਖ 'ਵਣ' ਦੀ ਪ੍ਰਫੁੱਲਤਾ ਦਾ ਸੰਕੇਤ ਕਰ ਕੇ ਸਾਰੀ ਅਵਸਥਾ ਚਿੱਤਰ ਜਾਂਦੇ ਹਨ। ਫਿਰ "ਭਵਰੁ ਭਵੰਤਾ ਫੂਲੀ ਡਾਲੀ" ਤੇ "ਕੋਕਿਲ ਅੰਬਿ ਸੁਹਾਵੀ ਬੋਲੈ" ਕਹਿ ਕੇ ਇਸ ਖੇੜੇ ਦੀ ਖ਼ੁਸ਼ੀ ਦਾ ਅਨੁਭਵ ਹੋਰ ਜੀਵ-ਜੰਤੂਆਂ ਵਿਚ ਵੀ ਹੁੰਦਾ ਦਰਸਾਇਆ ਹੈ। ਪਰ ਇਸ ਸੁਹਾਵਣੇ ਮੌਸਮ ਵਿਚ ਜੇ ਤੂੰ ਆਵੇਂ ਤਾਂ ਹੀ ਖ਼ੁਸ਼ੀ ਹੈ, ਨਹੀਂ ਇਹ ਰੰਗ ਕਿਸ ਕੰਮ। ਵਿਸਾਖ ਵਿਚ ਵਿਸਤਾਰ ਨਹੀਂ, ਇਕੋ ਸਤਰ ਵਿਚ ਸਭ ਕੁਝ ਕਹਿ ਦਿੱਤਾ ਹੈ:

**ਵੈਸਾਖੁ ਭਲਾ ਸਾਖਾ ਵੇਸ ਕਰੇ॥** *(ਤੁਖਾਰੀ ਛੰਤ ਮ: ੧, ਪੰਨਾ 1108)*

ਹਰ ਟਾਹਣੀ ਨੇ ਹਰਾ ਭਰਾ ਲਿਬਾਸ ਸਜਾ ਲਿਆ ਹੈ, ਇਸ ਲਈ ਵਿਸਾਖ ਚੰਗਾ ਚੰਗਾ ਲੱਗਦਾ ਹੈ, ਪਰ ਜੇਠ ਦੀ ਤਪਸ਼ "ਥਲ ਤਾਪਹਿ ਸਰ ਭਾਰ" ਕਹਿ ਕੇ ਕਲਮਬੰਦ ਕਰ ਦਿੱਤੀ ਹੈ। ਹਾੜ ਦਾ ਚਿੱਤਰ ਵਿਸਤਾਰਮਈ ਹੈ—ਤਪਦਾ ਸੂਰਜ, ਸੜਦੀ ਬਲਦੀ ਧਰਤੀ, ਘੁੰਮਦਾ ਰੱਥ, ਘੁੰਮਦੇ ਪਰਛਾਵੇਂ ਬਾਰ ਵਿਚ ਬੀਂਡਿਆਂ ਦੀ ਆਵਾਜ਼:

**ਆਸਾੜੁ ਭਲਾ ਸੂਰਜੁ ਗਗਨਿ ਤਪੈ॥**
**ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥**
**ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥**
**ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥**

*(ਤੁਖਾਰੀ ਛੰਤ ਮ: ੧, ਪੰਨਾ 1108)*

ਸਾਵਣ ਨੂੰ ਇਹ ਕਹਿ ਕੇ ਪੇਸ਼ ਕੀਤਾ ਕਿ ਇਹ ਮੇਘ ਬਰਸਣ ਵਾਲੀ ਰੁੱਤ ਹੈ। ਭਾਦੋਂ ਦੀ ਤਸਵੀਰ ਕਠੋਰ ਹੈ ਪਰ ਇਸ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਜਿਥੇ ਸਾਵਣ ਵਿਚ ਵਿਯੋਗੀ ਦੀ ਅੰਦਰਲੀ ਅਵਸਥਾ ਪੀੜਤ ਦਿਖਾਈ ਸੀ, ਉਥੇ ਭਾਦੋਂ ਵਿਚ ਬਾਹਰਲੀ ਦੁਨੀਆਂ ਭੁਯੰਗ ਵਾਂਗ ਡੰਗ ਮਾਰਦੀ ਦਿੱਸਦੀ ਹੈ:

**ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥**
**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥**
**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥**
**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥**

*(ਤੁਖਾਰੀ ਛੰਤ ਮਹਲਾ ੧, ਪੰਨਾ 1108)*

ਅੱਸੂ ਦਾ ਵਰਣਨ ਗੁਰੂ ਸਾਹਿਬ ਮਾਨਸਿਕ ਦੁਚਿੱਤੀ ਨੂੰ ਸਾਹਮਣੇ ਰੱਖ ਕੇ ਕਰਦੇ ਹਨ। ਜਿਵੇਂ ਅੱਸੂ ਗਰਮੀ ਤੇ ਸਰਦੀ ਦੀ ਰੁੱਤ ਦੇ ਦਰਮਿਆਨ ਪੈਂਦਾ ਹੈ, ਤਿਵੇਂ ਜ਼ਿੰਦਗੀ ਵਿਯੋਗ ਸੰਯੋਗ ਦੇ ਵਿਚਾਲੇ ਚੱਕਰ ਕੱਟਦੀ ਹੈ ਤੇ ਇਸ ਨੂੰ ਭਰੋਸਾ ਦਿਵਾਇਆ ਗਿਆ ਕਿ ਸਹਿਜੇ ਸਹਿਜੇ ਪੱਕਣ ਵਾਲਾ ਫਲ ਮਿੱਠਾ ਹੀ ਹੁੰਦਾ ਹੈ:

**ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥**
**ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥**



*(ਤੁਖਾਰੀ ਛੰਤ ਮ: ੧, ਪੰਨਾ 1109)*

ਇਸ ਪਿੱਛੋਂ ਸਰਦੀ ਦੇ ਮਹੀਨਿਆਂ ਦਾ ਸਮੁੱਚਾ ਰੂਪ ਦਰਸਾਉਣ ਲਈ ਪੋਹ ਦਾ ਪਾਲਾ ਪ੍ਰਮੁੱਖ ਤੌਰ 'ਤੇ ਅੰਕਿਤ ਕੀਤਾ ਗਿਆ ਹੈ, ਨਾਲ ਇਹ ਵੀ ਗਿਲਾ ਹੈ ਕਿ ਮਨ ਤੇ ਜ਼ੁਬਾਨ 'ਤੇ ਤਾਂ ਪਿਰ ਵੱਸ ਰਿਹਾ ਹੈ, ਪਰ ਮਿਲਦਾ ਕਿਉਂ ਨਹੀਂ:

**ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥**
**ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥**

*(ਤੁਖਾਰੀ ਛੰਤ ਮ: ੧, ਪੰਨਾ 1109)*

ਇਸ ਤਰ੍ਹਾਂ ਪ੍ਰਕਿਰਤੀ-ਚਿੱਤਰਣ ਲਈ ਗੁਰੂ ਜੀ ਨੇ ਕੇਵਲ ਇਕ ਦੋ ਘਟਨਾਵਾਂ ਨੂੰ ਚੁਣ ਕੇ ਸਾਰੀ ਗੱਲ ਆਖ ਦਿੱਤੀ ਹੈ। ਪਾਠਕ ਇਸ ਥੋੜ੍ਹੇ ਜਿਹੇ ਸੰਕੇਤ ਨਾਲ ਹੀ ਮੌਸਮ ਦੀ ਗਰਮੀ ਸਰਦੀ ਦਾ ਅਹਿਸਾਸ ਕਰਨ ਲੱਗ ਪੈਂਦਾ ਹੈ। ਇਹ ਪ੍ਰਕਿਰਤੀ-ਚਿੱਤਰਣ ਉਹ ਵਾਤਾਵਰਣ ਸਾਹਮਣੇ ਲੈ ਆਉਂਦਾ ਹੈ, ਜਿਸ ਵਿਚ ਵਿਯੋਗੀ ਮਨ ਲੰਘ ਰਿਹਾ ਹੁੰਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸ਼ਬਦ-ਚਿੱਤਰਾਂ ਨੂੰ ਅੱਗੇ ਰੱਖ ਕੇ ਬਾਰ੍ਹਾਂ ਮਹੀਨਿਆਂ ਦੀ ਚਿਤ੍ਰਾਵਲੀ ਬਣਾਉਣਾ ਔਖੀ ਗੱਲ ਨਹੀਂ।

## (ਅ) ਮਾਨਸਿਕ-ਚਿੱਤਰਣ

ਜਿਵੇਂ ਕਿ ਅਸੀਂ ਕਹਿ ਚੁੱਕੇ ਹਾਂ, ਬਾਰਹਮਾਹਾ ਦਾ ਮਨੋਰਥ ਕੇਵਲ ਪ੍ਰਕਿਰਤੀ-ਚਿੱਤਰਣ ਨਹੀਂ, ਇਹ ਤਾਂ ਰੰਗ-ਮੰਚ ਦੀ ਸਜਾਵਟ ਹੈ ਜਿਸ ਉੱਤੇ ਨਾਇਕ

ਜਾਂ ਨਾਇਕਾ ਦੇ ਮਨੋਭਾਵਾਂ ਦਾ ਸਾਰਾ ਨਾਟਕ ਦਰਸਾਇਆ ਜਾਂਦਾ ਹੈ। ਕਵੀ ਆਪ ਉਸ ਵਿਯੋਗਣ ਦਾ ਰੂਪ ਧਾਰ ਕੇ ਗੱਲ ਕਰਦਾ ਹੈ:

**ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥**

*(ਤੁਖਾਰੀ ਛੰਤ ਮ: ੧, ਪੰਨਾ 1108)*

ਬਾਰ ਵਿਚ ਤਾਂ ਵਣ ਪ੍ਰਫੁਲਤ ਹੋ ਕੇ ਆ ਗਏ ਹਨ, ਮੇਰਾ ਘਰ ਤਾਂ ਹੀ ਸੁਹਾਵਣਾ ਹੋ ਸਕਦਾ ਹੈ ਜੇ ਪਿਰ ਘਰ ਆਵੇ। ਇਹ ਬੁਨਿਆਦੀ ਤੀਬਰ ਤਾਂਘ ਹੈ ਜੋ ਅਗਲਿਆਂ ਮਹੀਨਿਆਂ ਵਿਚ ਹੋਰ ਪ੍ਰਬਲ ਹੁੰਦੀ ਅਤੇ ਸਾਵਣ ਵਿਚ ਜਾ ਕੇ ਅੰਤਿਮ ਸਿਖਰਾਂ ਨੂੰ ਛੋਂਹਦੀ ਹੈ। ਵਰ੍ਹਦਾ ਸਾਵਣ ਨਾਇਕਾ ਦੇ ਬਰਸਦੇ ਨੈਣਾਂ ਦਾ ਪ੍ਰਤੀਕ ਹੈ। ਜੋ ਖਾਣ, ਪੀਣ, ਪਹਿਨਣ ਤੇ ਨਿੰਦ੍ਰਾ ਸਭ ਵਿਸਾਰ ਬੈਠੀ ਹੈ, ਕਿਉਂਕਿ ਦਿਲ ਨੂੰ ਭਾਵਣ ਵਾਲਾ ਪਾਸ ਨਹੀਂ ਤੇ ਫਿਰ ਇਹ ਰੰਗ-ਰਲੀਆਂ ਕਿਵੇਂ ਭਾਵਣ:

**ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥**
**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**

*(ਤੁਖਾਰੀ ਛੰਤ ਮ: ੧, ਪੰਨਾ 1108)*

ਫਿਰ ਇਕ ਵਿਰਲਾਪ ਦਿਲੋਂ ਉੱਠਦਾ ਹੈ: 'ਮੇਰੇ ਪ੍ਰੀਤਮ! ਆ ਮੈਂ ਤਾਂ ਲੁੱਛ ਲੁੱਛ ਕੇ ਮਰ ਰਹੀ ਹਾਂ':



**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥**

*(ਤੁਖਾਰੀ ਛੰਤ ਮ: ੧, ਪੰਨਾ 1108)*

ਦਸ਼ਾ ਬਦਲਦੀ ਹੈ। ਚੁਫੇਰੇ ਛਾਈ ਹਰਿਆਵਲ ਇਕ ਆਸ ਬੰਨ੍ਹਾਉਂਦੀ ਹੈ ਕਿ ਕਦੀ ਮਨ ਦੀ ਬਗ਼ੀਚੀ ਵੀ ਹਰੀ ਭਰੀ ਹੋਵੇਗੀ। ਜ਼ਰਾ ਧੀਰਜ ਰੱਖਣ ਦੀ ਲੋੜ ਹੈ—"ਸਹਜਿ ਪਕੈ ਸੋ ਮੀਠਾ"। ਕੱਤਕ ਵਿਚ ਆਸ ਦਾ ਦੀਵਾ ਜਗਦਾ ਤੇ ਪੋਹ ਮਾਘ ਮਨ ਦੀ ਤਸੱਲੀ ਬੰਨ੍ਹਾਉਂਦੇ ਹਨ। ਅੰਦਰ ਹੀ ਸ਼ਾਂਤ ਸਰੋਵਰ ਮਿਲ ਜਾਂਦਾ ਹੈ, ਬਾਹਰ ਭਟਕਣ ਦੀ ਲੋੜ ਨਹੀਂ ਰਹਿ ਜਾਂਦੀ। "ਮਾਘਿ ਪੁਨੀਤ ਪਈ ਤੀਰਥੁ ਅੰਤਰਿ ਜਾਨਿਆ" ਫੱਗਣ ਦੇ ਸ਼ਿੰਗਾਰ ਸਾਰਥਕ ਹੁੰਦੇ ਤੇ ਵਸਲ ਦੇ ਜਾਮ ਬੁੱਲ੍ਹਾਂ ਨੂੰ ਛੁਹਾਉਂਦੇ ਹਨ:

**ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥**
**ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥**

*(ਤੁਖਾਰੀ ਛੰਤ ਮ: ੧, ਪੰਨਾ 1109)*

ਇਸ ਤਰ੍ਹਾਂ ਵਿਛੋੜੇ ਨਾਲ ਵਿਲੂੰਧਰੇ ਮਨ ਨੂੰ ਚਿਰਾਂ ਦੀ ਉਡੀਕ ਪਿੱਛੋਂ ਸ਼ਾਂਤੀ ਤੇ ਆਰਾਮ ਮਿਲਦਾ ਹੈ, 'ਸਦਾ ਸੁਹਾਗ' ਦੀ ਪ੍ਰਾਪਤੀ ਹੁੰਦੀ ਹੈ।

## (ੲ) ਰੂਹਾਨੀਅਤ

ਸੱਚ ਪੁੱਛਿਆ ਜਾਵੇ ਤਾਂ ਰਹੱਸਵਾਦੀ ਕਵੀ ਦੇ ਪ੍ਰਕਿਰਤੀ-ਚਿੱਤਰਨ ਤੇ

ਮਾਨਸਿਕ-ਚਿੱਤਰਣ ਤਾਂ ਮਾਧਿਅਮ ਮਾਤਰ ਹਨ, ਅਸਲ ਵਿਸ਼ਾ ਵਿਸ਼ਵ-ਵਿਆਪਕ ਪ੍ਰੀਤਮ ਹੈ। ਜੋ ਰੂਹਾਨੀਅਤ ਦੀ ਰਹੱਸਮਈ ਗੱਲ ਸ਼ੁਰੂ ਕਰਨਾ ਚਾਹੁੰਦੇ ਹਨ, ਉਹ ਹੋਰ ਹੈ। ਨਿਰਾਕਾਰ ਆਤਮ-ਪਰਮਾਤਮ ਵਿਛੋੜਾ ਤੇ ਮੇਲ ਕਿਵੇਂ ਦੱਸਿਆ ਜਾ ਸਕਦਾ ਹੈ। ਕਾਮਣਿ ਦਾ ਪ੍ਰਤੀਕ ਜਿਸ ਤਰ੍ਹਾਂ ਇਸ ਵਿਯੋਗ ਸੰਜੋਗ ਨੂੰ ਮੂਰਤੀਮਾਨ ਕਰ ਸਕਿਆ, ਸ਼ਾਇਦ ਹੋਰ ਅਲੰਕਾਰ ਇਤਨਾ ਸਬਲ ਤੇ ਸਾਰਥਿਕ ਸਿੱਧ ਨਹੀਂ ਹੋ ਸਕਣਾ। ਪਰਮੇਸ਼ਰ ਕੰਤ ਹੈ ਜਿਸ ਨੂੰ ਇਸ ਜੀਵ ਨੇ ਮਿਲਣਾ ਹੈ ਪਰ ਇਹ ਕੰਤ ਦੂਰ ਨਹੀਂ, ਗੁਰੂ ਉਸ ਨੂੰ ਅਤਿ ਨਿਕਟ ਤੇ ਸਨਮੁਖ ਅਨੁਭਵ ਕਰਕੇ ਕਹਿੰਦੇ ਹਨ:

**ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ॥**
**ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ॥**
**ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ॥**
**ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਏ॥**
**ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ॥**
**ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ॥**

*(ਤੁਖਾਰੀ ਛੰਤ ਮ: ੧, ਪੰਨਾ 1107)*

ਪ੍ਰਭੂ-ਪ੍ਰਾਪਤੀ ਜੀਵਨ ਦਾ ਮਨੋਰਥ ਹੈ, ਇਸ ਤੋਂ ਬਿਨਾਂ ਅਸਲ ਸੁੱਖ ਨਹੀਂ ਮਿਲ ਸਕਦਾ। ਬੁਨਿਆਦੀ ਨੁਕਤਾ ਹੀ ਇਹ ਹੈ—"ਨਾਨਕ ਚੇਤਿ ਸਹਜਿ ਸੁਖੁ ਪਾਵੈ, ਜੇ ਹਰਿ ਵਰੁ ਘਰਿ ਧਨ ਪਾਏ॥" ਜੇ ਕੋਈ ਉਸ ਨੂੰ ਛੱਡ ਕੇ ਹੋਰ ਪਦਾਰਥਾਂ ਰਾਹੀਂ ਖ਼ੁਸ਼ੀ ਪਾਉਣਾ ਚਾਹੇ ਤਾਂ ਇਹ ਗੱਲ ਬਣਦੀ ਨਹੀਂ, ਮਨ ਨੂੰ ਪੂਰਨ ਸੰਤੁਸ਼ਟਤਾ ਪ੍ਰਾਪਤ ਨਹੀਂ ਹੁੰਦੀ—"ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਉ॥" ਉਸ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ; ਇਸ ਦਾ ਜਵਾਬ ਹੈ—ਸ਼ਬਦ ਵਿਚ ਸੁਰਤਿ ਜੋੜਨ ਨਾਲ ਤੇ ਉਸ ਦੇ ਗੁਣ ਗਾਉਣ ਨਾਲ। ਗੁਣ ਗਾਇਣ ਉਸ ਦੇ ਨਿਕਟ ਪਹੁੰਚਣ ਦੀ ਸਭ ਤੋਂ ਉੱਤਮ ਪਉੜੀ ਹੈ:

**ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥**

*(ਤੁਖਾਰੀ ਛੰਤ ਮ: ੧, ਪੰਨਾ 1107)*

**....ਕਰਮਿ ਮਿਲੈ ਗੁਣਿ ਗਹਿਲੀ।**

*(ਤੁਖਾਰੀ ਛੰਤ ਮ: ੧, ਪੰਨਾ 1108)*

**ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ॥**

*(ਤੁਖਾਰੀ ਛੰਤ ਮ: ੧, ਪੰਨਾ 1109)*

**ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥**
**ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥**

*(ਤੁਖਾਰੀ ਛੰਤ ਮ: ੧, ਪੰਨਾ 1108)*

ਤੀਸਰੀ ਗੱਲ ਔਗੁਣਾਂ ਦਾ ਤਿਆਗ ਹੈ। ਅਧਿਆਤਮਕ ਮਾਰਗ ਉੱਤੇ ਚੱਲਦਾ ਕੋਈ ਕਿਤਨਾ ਵੀ ਧਰਮ-ਕਰਮ ਤੇ ਪੂਜਾ ਪਾਠ ਕਰੇ, ਜਿਤਨਾ ਚਿਰ ਉਹ ਦ੍ਵੈਸ਼, ਗ਼ੁੱਸਾ, ਵਾਸ਼ਨਾ, ਤ੍ਰਿਸ਼ਨਾ, ਮਮਤਾ, ਅਭਿਮਾਨ ਵਗ਼ੈਰਾ ਔਗੁਣ ਨਹੀਂ ਛੱਡਦਾ, ਉਹ ਮੇਲ

ਤੋਂ ਪਵਿੱਤਰ ਨਹੀਂ ਹੋ ਸਕਦਾ। ਤੇ ਰੱਬ ਨੂੰ ਮਿਲਣ ਖ਼ਾਤਿਰ ਇਹ ਪਵਿੱਤਰਤਾ ਅਤਿ ਜ਼ਰੂਰੀ ਹੈ। ਇਸ ਲਈ ਔਗੁਣਾਂ ਤੋਂ ਛੁਟਕਾਰਾ ਪਾਉਣਾ ਲਾਜ਼ਮੀ ਸ਼ਰਤ ਹੈ। ਇਨ੍ਹਾਂ ਦੀ ਮਾਰੀ ਆਤਮਾ ਉਤਾਂਹ ਨਹੀਂ ਉਭਰ ਸਕਦੀ ਤੇ ਉੱਚੇ ਉੱਠੇ ਬਗ਼ੈਰ ਉਸ ਕੰਤ ਦਾ ਦਾਮਨ ਕਿਵੇਂ ਛੂਹਿਆ ਜਾ ਸਕਦਾ ਹੈ:

**ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥**

*(ਤੁਖਾਰੀ ਛੰਤ ਮ: ੧, ਪੰਨਾ 1108)*

**ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥**

*(ਤੁਖਾਰੀ ਛੰਤ ਮ: ੧, ਪੰਨਾ 1109)*

**ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥**
**ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥**

*(ਤੁਖਾਰੀ ਛੰਤ ਮ: ੧, ਪੰਨਾ 1109)*

ਇਨ੍ਹਾਂ ਔਗੁਣਾਂ ਵਿੱਚੋਂ ਵੀ ਦ੍ਵੈਤ-ਭਾਵ ਤੇ ਅਹੰਭਾਵ ਨੂੰ ਗੁਆਉਣਾ ਬਹੁਤ ਜ਼ਰੂਰੀ ਹੈ। ਹਉਮੈ ਹਟਾਏ ਬਗ਼ੈਰ ਕੰਤ ਨਹੀਂ ਮਿਲਦਾ ਤੇ ਦ੍ਵੈਤ-ਭਾਵ ਨੂੰ ਛੱਡੇ ਬਿਨਾਂ ਵਿਆਪਕ ਕੰਤ ਦਾ ਅਨੁਭਵ ਸੰਭਵ ਨਹੀਂ:

**ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥** *(ਤੁਖਾਰੀ ਛੰਤ ਮ: ੧, ਪੰਨਾ 1108)*

**ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥**



*(ਤੁਖਾਰੀ ਛੰਤ ਮ: ੧, ਪੰਨਾ 1108)*

ਇਸ ਸਾਰੀ ਵਿਧੀ ਦੀ ਵਰਤੋਂ ਹੁੰਦਿਆਂ ਸਮਾਂ ਲੱਗਦਾ ਹੈ। ਮਨ ਦੀ ਤਬਦੀਲੀ ਕੋਈ ਸੌਖਾ ਕੰਮ ਨਹੀਂ। ਔਗੁਣਾਂ ਵਾਲੀ ਹਾਲਤ ਬਦਲ ਕੇ ਗੁਣਾਂ ਵਾਲਾ ਸੁਭਾਅ ਬਣਨਾ ਹੈ ਤੇ ਫਿਰ ਉਸ ਪ੍ਰਭੂ ਪ੍ਰੀਤਮ ਦੀ ਪ੍ਰਵਾਨਗੀ ਹੋਣੀ ਲੰਮੀ ਸਾਧਨਾ ਹੈ। ਇਸ ਲਈ ਬਾਰਹਮਾਹਾ ਵਿਚ 'ਸਹਜਿ' ਉਤੇ ਜ਼ੋਰ ਹੈ—"ਸਹਜਿ ਪਕੈ ਸੋ ਮੀਠਾ।" ਕੁਦਰਤ ਦਾ ਨਿਯਮ ਹੈ ਕਿ ਸਹਿਜੇ ਪੱਕਣ ਵਾਲਾ ਫਲ ਮਿੱਠਾ ਹੈ ਤੇ ਮਸਾਲੇ ਪਾ ਕੇ ਪਕਾਇਆ ਸੁਆਦੀ ਨਹੀਂ ਹੁੰਦਾ। ਇਸ ਲਈ ਥਾਂ-ਥਾਂ ਸੰਕੇਤ ਹੈ:

**ਦੀਪਕੁ ਸਹਜਿ ਬਲੈ ਤਤਿ ਜਲਾਇਆ ॥** *(ਤੁਖਾਰੀ ਛੰਤ ਮ: ੧, ਪੰਨਾ 1109)*

**ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥**

*(ਤੁਖਾਰੀ ਛੰਤ ਮ: ੧, ਪੰਨਾ 1107)*

ਇਹ ਪ੍ਰਭੂ-ਪ੍ਰਾਪਤੀ ਦਾ ਮਾਰਗ ਗੁਰੂ ਸਾਹਿਬ ਦੀ ਹੋਰ ਬਾਣੀ ਵਿਚ ਵੀ ਕਈ ਥਾਂ ਕਿਹਾ ਗਿਆ ਹੈ ਤੇ ਗੱਲਾਂ ਵੀ ਲਗਭਗ ਇਹੋ ਹਨ ਕਿ ਉਸ ਦੇ ਗੁਣ ਗਾਓ, ਔਗੁਣਾਂ ਦਾ ਤਿਆਗ ਕਰੋ, ਗਿਆਨ ਦਾ ਦੀਵਾ ਜਗਾਓ ਤਾਂ ਪ੍ਰਭੂ ਦਾ ਮੇਲ ਸਹਿਜੇ ਹੀ ਹੋ ਜਾਵੇਗਾ। ਪਰ ਬਾਰਹਮਾਹ ਦੇ ਰੰਗੀਲੇ ਚੌਖਟੇ ਵਿਚ ਜੜੀ ਇਹ ਤਸਵੀਰ, ਕਾਂਤਾ ਸੰਮਤੀ ਵਾਂਗ ਹੋਰ ਤਰ੍ਹਾਂ ਪ੍ਰੇਰਨਾ ਦਿੰਦੀ ਤੇ ਮਨੋਭਾਵਾਂ ਨੂੰ ਪ੍ਰਬਲ ਬਣਾ ਕੇ ਪੇਸ਼ ਕਰਦੀ ਹੈ।

ਇਕ ਪਾਸੇ ਮਹੀਨਿਆਂ ਦੀ ਕੁਦਰਤ—ਸੁਹਜਾਂ ਨਾਲ ਸ਼ਿੰਗਾਰੀ ਚਿਤ੍ਰਾਵਲੀ ਹੈ

ਦੂਜੇ ਪਾਸੇ ਆਸਵੰਦ ਸੁੰਦਰੀ ਦੀ ਰਮਣੀਕ ਤੋਰ, ਜੋ ਕੰਤ ਦੀ ਭਾਲ ਵਿਚ ਇਧਰ ਉਧਰ ਘੁੰਮਦੀ ਨਜ਼ਰ ਆਉਂਦੀ ਹੈ, ਇਸ ਤਾਂਘ ਨੂੰ ਅਤਿ ਆਕਰਸ਼ਕ ਤੇ ਰੌਚਕ ਬਣਾ ਕੇ ਕਰਦੀ ਹੈ। ਆਤਮ ਗਿਆਨ ਦੀ ਗੱਲ ਨੂੰ ਇਤਨਾ ਰਸੀਲਾ ਬਣਾ ਕੇ ਕਹਿਣਾ 'ਤੁਖਾਰੀ ਬਾਰਹਮਾਹਾ' ਦਾ ਨਵਾਂ ਚਮਤਕਾਰ ਹੈ।

ਕਾਲੀਦਾਸ ਨੇ 'ਰਿਤੂ ਸੰਹਾਰ' ਲਿਖਿਆ ਸੀ ਤੇ ਵੇਦ ਵਿਆਸ ਨੇ ਗੀਤਾ, ਪਰ ਗੁਰੂ ਨਾਨਕ ਸਾਹਿਬ ਅਜਿਹਾ ਪ੍ਰਬੀਨ ਕਲਾਕਾਰ ਹੈ, ਜਿਸ ਨੇ ਦੋਹਾਂ ਦਾ ਤੱਤ ਜੋੜ ਕੇ ਇਕ ਅਦੁੱਤੀ ਰਚਨਾ ਨੂੰ ਜਨਮ ਦਿੱਤਾ ਤੇ ਪੰਜਾਬੀ ਕਾਵਿ ਨੂੰ ਇਕ ਤਰ੍ਹਾਂ 'ਕੋਹਿਨੂਰ ਹੀਰਾ' ਪ੍ਰਦਾਨ ਕਰਕੇ ਮਾਲਾ-ਮਾਲ ਕਰ ਦਿੱਤਾ।

# ਮੋਢੀ ਸੁਤੰਤਰਤਾ ਸੰਗਰਾਮੀ
# ਮਹਾਰਾਜਾ ਦਲੀਪ ਸਿੰਘ ਦੀ ਸੌ-ਸਾਲਾ ਬਰਸੀ

ਸ਼ੇਰਿ-ਪੰਜਾਬ ਦੇ ਸਭ ਤੋਂ ਛੋਟੇ ਸ਼ਹਿਜ਼ਾਦੇ ਤੇ ਪੰਜਾਬ ਦੇ ਅੰਤਿਮ (ਸਿੱਖ) ਬਾਦਸ਼ਾਹ ਸ: ਦਲੀਪ ਸਿੰਘ ਦਾ ਜਨਮ 4 ਸਤੰਬਰ 1838 ਈ: ਨੂੰ ਲਾਹੌਰ ਅਤੇ ਦੇਹਾਂਤ 23 ਅਕਤੂਬਰ 1893 ਈ: ਨੂੰ (ਜਲਾਵਤਨੀ ਦੀ ਹਾਲਤ ਵਿਚ) ਪੈਰਿਸ ਦੇ ਗ੍ਰੈਂਡ ਹੋਟਲ ਵਿਚ ਹੋਇਆ।

ਇਹ ਦਰਦਨਾਕ ਕਹਾਣੀ ਤਾਂ ਲੰਮੀ ਹੈ, ਪਰ ਸੰਖੇਪ ਵਿਥਿਆ ਇਉਂ ਚੱਲਦੀ ਹੈ ਕਿ ਮਹਾਰਾਜਾ ਸ਼ੇਰ ਸਿੰਘ ਦੇ ਕਤਲ ਬਾਅਦ 16 ਸਤੰਬਰ 1843 ਈ: ਨੂੰ ਖ਼ੂਨੀ ਟਿੱਕਾ ਲਾ ਕੇ ਪੰਜ ਸਾਲ ਦੇ ਬਾਲ ਦਲੀਪ ਸਿੰਘ ਨੂੰ ਲਾਹੌਰ ਦੇ ਤਖ਼ਤ 'ਤੇ ਬਿਠਾਇਆ ਗਿਆ। ਹੀਰਾ ਸਿੰਘ ਉਸ ਦਾ ਵਜ਼ੀਰੇ-ਆਜ਼ਮ ਬਣਿਆ। ਡੋਗਰਾ-ਗਰਦੀ ਦੀਆਂ ਸਾਜ਼ਸ਼ਾਂ ਨੇ ਲਾਹੌਰ ਦਰਬਾਰ ਦੀ ਰਾਜਸੀ ਪ੍ਰਭੁਤਾ ਤੇ ਫ਼ੌਜੀ ਸ਼ਕਤੀ ਨੂੰ ਤਬਾਹੀ ਦੇ ਮੂੰਹ ਝੌਂਕ ਛੱਡਿਆ ਸੀ ਤੇ ਉਧਰ ਫ਼ਿਰੰਗੀ ਦਾਉ 'ਤੇ ਸੀ ਕਿ ਕਦੋਂ ਲਾਹੌਰ 'ਤੇ ਕਬਜ਼ਾ ਕੀਤਾ ਜਾਵੇ। ਮੁੱਦਕੀ ਤੇ ਸਭਰਾਵਾਂ ਦੀਆਂ ਲਹੂ-ਡੋਲ੍ਹਵੀਆਂ ਜੰਗਾਂ ਬਾਅਦ ਮਾਰਚ 1846 ਨੂੰ ਅੰਗਰੇਜ਼ ਕੁਟਿਲ-ਨੀਤੀ ਨਾਲ ਪੰਜਾਬ 'ਤੇ ਆ ਕਾਬਜ਼ ਹੋਏ। ਰਾਣੀ ਜਿੰਦਾਂ ਨੂੰ ਲਾਹੌਰ ਸੰਮਨ ਬੁਰਜ ਵਿਚ ਕੈਦ ਕਰ ਛੱਡਿਆ ਤੇ ਫਿਰ ਅਗਸਤ 1847 ਵਿਚ ਸ਼ੇਖ਼ੂਪੁਰੇ ਦੇ ਕਿਲ੍ਹੇ ਵਿਚ ਨਜ਼ਰਬੰਦ ਅਤੇ ਇਸ ਤੋਂ ਬਾਅਦ ਝੂਠੇ ਇਲਜ਼ਾਮ ਲਗਾ ਕੇ ਮਈ 1848 ਵਿਚ ਬਨਾਰਸ ਤੇ ਫਿਰ ਚੁਨਾਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਇਧਰ ਲਾਹੌਰ 29 ਮਾਰਚ 1849 ਨੂੰ ਲਾਰਡ ਡਲਹੌਜ਼ੀ ਨੇ ਇਕ ਅਹਿਦਨਾਮੇ ਉੱਤੇ ਸ਼ਾਹੀ ਕੌਂਸਲ ਤੋਂ ਜ਼ਬਰਦਸਤੀ ਦਸਤਖ਼ਤ ਕਰਾ ਲਏ ਕਿ ਮਹਾਰਾਜਾ ਦਲੀਪ ਸਿੰਘ ਆਪਣੇ ਵਾਰਸਾਂ ਤੇ ਜਾਨਸ਼ੀਨਾਂ ਵੱਲੋਂ ਪੰਜਾਬ ਰਾਜ ਦੇ ਸਾਰੇ ਹੱਕ ਤਿਆਗਦਾ ਹੈ। 21 ਦਸੰਬਰ 1849 ਨੂੰ ਸੈਰ-ਸਪਾਟੇ ਦੇ ਬਹਾਨੇ ਅੰਗਰੇਜ਼ ਜਬਰਨ ਦਲੀਪ ਸਿੰਘ ਨੂੰ ਲਾਹੌਰ ਤੋਂ ਯੂ.ਪੀ. ਵਿਚ ਫ਼ਤਹਿਗੜ੍ਹ (ਯੂ.ਪੀ.) ਦੇ ਕਿਲ੍ਹੇ ਵਿਚ ਲੈ ਗਏ। ਉਥੇ ਮਾਰਚ 1853 ਵਿਚ ਉਸ ਨੂੰ ਧੋਖੇ ਨਾਲ ਈਸਾਈ ਬਣਾ ਲਿਆ ਗਿਆ ਤੇ 19 ਅਪ੍ਰੈਲ 1854 ਨੂੰ ਜਹਾਜ਼ੇ ਚੜ੍ਹਾ ਕੇ ਇੰਗਲੈਂਡ ਪਹੁੰਚਾਇਆ ਗਿਆ। ਇਸ ਸਮੇਂ ਦਲੀਪ ਸਿੰਘ ਦੀ ਉਮਰ ਸਤਾਰਾਂ ਕੁ ਸਾਲ ਦੀ ਸੀ। ਭਾਵੇਂ ਉਸ ਨੂੰ ਛਲ ਫ਼ਰੇਬ ਨਾਲ ਈਸਾਈਅਤ ਵੱਲ ਧਕੇਲਿਆ ਗਿਆ ਸੀ, ਪਰ ਉਸ ਦਾ ਹਿੰਦੁਸਤਾਨੀ ਲਿਬਾਸ, ਸ਼ਾਹੀ ਪਗੜੀ, ਕਸ਼ਮੀਰੀ ਚੋਗ਼ਾ, ਮਖ਼ਮਲੀ ਅੰਗਰਖਾ ਤੇ ਹੀਰੇ ਜਵਾਹਰਾਤਾਂ ਵਾਲਾ ਝਿਲਮਿਲ ਝਿਲਮਿਲ ਕਰਦਾ ਹਾਰ ਦੱਸ ਰਿਹਾ ਸੀ ਕਿ ਇਹ ਪੰਜਾਬ ਦਾ ਨਵਾਂ

ਬਣਾਇਆ ਫ਼ਕੀਰ ਬਾਦਸ਼ਾਹ ਹੈ। ਡਲਹੌਜ਼ੀ ਉਸ ਨੂੰ ਇਸ ਲਿਬਾਸ ਵਿਚ ਵੇਖ ਕੇ ਵੀ ਰਾਜ਼ੀ ਨਹੀਂ ਸੀ। ਉਹ ਹਿੰਦੁਸਤਾਨ ਬੈਠਾ ਇੰਗਲੈਂਡ ਨੂੰ ਲਿਖ ਰਿਹਾ ਸੀ ਕਿ ਉਸ ਦੀ ਟੋਪੀਨੁਮਾ ਨਿੱਕੀ ਦਸਤਾਰ (ਕੇਸਕੀ) ਉਤਰਵਾ ਦੇਣੀ ਚਾਹੀਦੀ ਹੈ, ਕਿਉਂਕਿ ਇਹ ਉਸ ਦੀ ਕੌਮੀਅਤ ਦਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਚਿੰਨ੍ਹ ਹੈ। ਜੇ ਇਹ ਲੁਹਾ ਦਿੱਤੀ ਜਾਵੇ ਤਾਂ ਉਸ ਦੇ ਸਿਰ 'ਤੇ ਸਿੱਖੀ ਦਾ ਕੋਈ ਬਾਹਰਮੁਖੀ ਚਿੰਨ੍ਹ ਨਹੀਂ ਰਹਿ ਜਾਏਗਾ। ਇਹ ਸੀ ਕੁਟਿਲ ਫ਼ਿਰੰਗੀ ਹਾਕਮਾਂ ਦੀ ਸੋਚ, ਜਿਨ੍ਹਾਂ ਉਸ ਦਾ ਰਾਜ ਖੋਹਿਆ, ਧਰਮ ਖੋਹਿਆ ਤੇ ਉਸ ਦੇ ਪੰਜਾਬੀ ਸਭਿਆਚਾਰ ਦੇ ਸਾਰੇ ਨਿਸ਼ਾਨ ਮਿਟਾਉਣ ਦਾ ਹਰ ਹੀਲਾ ਕੀਤਾ, ਪਰ ਦੂਜੇ ਪਾਸੇ ਇਸ ਬੇਵਤਨ ਮਹਾਰਾਜੇ ਦੇ ਲਹੂ ਅੰਦਰ ਆਪਣੇ ਬਹਾਦਰ ਪਿਤਾ ਸ਼ੇਰਿ-ਪੰਜਾਬ ਦਾ ਅਣਖੀਲਾ ਜੌਹਰ ਵੀ ਠਾਠਾਂ ਮਾਰ ਰਿਹਾ ਸੀ। ਉਸ ਨੇ ਅੰਗਰੇਜ਼ਾਂ ਦੀ ਕੋਈ ਪ੍ਰਵਾਹ ਨਾ ਕੀਤੀ। ਆਪਣੀ ਪੈਨਸ਼ਨ ਵੀ ਗੁਆ ਲਈ ਤੇ ਬੜੀਆਂ ਮੁਸੀਬਤਾਂ ਵਿਚ ਦਿਨ ਲੰਘਾਏ, ਪਰ ਉਸ ਜ਼ਾਲਮ ਸਾਮਰਾਜ ਅੱਗੇ ਗੋਡੇ ਨਾ ਟੇਕੇ ਅਤੇ ਸਾਰੀ ਉਮਰ ਸੁਤੰਤਰਤਾ-ਸੰਗ੍ਰਾਮ ਵਿਚ ਹੀ ਲੰਘਾਈ। ਦਸੰਬਰ 1860 ਵਿਚ ਉਹ ਆਪਣੀ ਮਾਤਾ ਰਾਣੀ ਜਿੰਦਾਂ ਨੂੰ ਮਿਲਣ ਕਲਕੱਤੇ ਆਇਆ, ਪਰ ਉਸ ਨੂੰ ਪੰਜਾਬ ਆਉਣ ਦੀ ਆਗਿਆ ਨਾ ਮਿਲੀ। ਅਖ਼ੀਰ ਉਹ ਆਪਣੀ ਮਾਤਾ ਨੂੰ ਨਾਲ ਲੈ ਕੇ ਵਾਪਸ ਵਲੈਤ ਚਲਿਆ ਗਿਆ, ਪਰ ਉਥੇ ਵੀ ਮਾਂ ਪੁੱਤ ਨੂੰ ਇਕੱਠਿਆਂ ਰਹਿਣ ਦੀ ਖੁੱਲ੍ਹ ਨਾ ਦਿੱਤੀ ਗਈ। ਅਗਸਤ 1863 ਵਿਚ ਰਾਣੀ ਜਿੰਦਾਂ ਚਲਾਣਾ ਕਰ ਗਈ ਤਾਂ ਉਹ ਫਿਰ ਬੰਬਈ ਆਇਆ ਤੇ ਨਦੀ ਨਰਬਦਾ ਕੰਢੇ ਮਾਂ ਦਾ ਅੰਤਿਮ ਸੰਸਕਾਰ ਕਰ ਕੇ ਵਲੈਤ ਮੁੜ ਗਿਆ। ਇਸ ਵਾਰੀ ਵੀ ਉਸ ਨੂੰ ਪੰਜਾਬ ਜਾਣ ਦੀ ਮਨਾਹੀ ਕੀਤੀ ਗਈ ਸੀ।



ਇਉਂ ਉਹ ਸਾਰੀ ਉਮਰ ਅਜ਼ਾਦੀ ਲਈ ਜੱਦੋ-ਜਹਿਦ ਕਰਦਾ ਰਿਹਾ। ਸਾਰੇ ਯੂਰਪ ਵਿਚ ਫਿਰ ਕੇ ਉਹ ਆਪਣੀ ਦਰਦਨਾਕ ਆਪ-ਬੀਤੀ ਦੱਸਦਾ ਰਿਹਾ, ਪਰ ਅੰਗਰੇਜ਼ ਦੇ ਭੈਅ ਕਰਕੇ ਕੋਈ ਵੀ ਉਸ ਨੂੰ ਹਮਾਇਤ ਦੇਣ ਲਈ ਤਿਆਰ ਨਾ ਹੋਇਆ। ਫਿਰ ਉਹ ਰੂਸ ਗਿਆ ਤੇ ਰੂਸੀ ਫ਼ੌਜ ਦੀ ਮਦਦ ਨਾਲ ਹਿੰਦ ਪਹੁੰਚਣ ਦੀ ਵਿਉਂਤ ਬਣਾਈ। ਉਸ ਦੇ ਚਾਚੇ ਸ: ਠਾਕੁਰ ਸਿੰਘ ਸੰਧਾਵਾਲੀਏ ਨੇ ਮਹਾਰਾਜੇ ਦੇ ਨਾਂ 'ਤੇ ਹਿੰਦ ਦੀਆਂ ਕਈ ਦੇਸੀ ਰਿਆਸਤਾਂ ਨੇਪਾਲ, ਜੰਮੂ, ਹੈਦਰਾਬਾਦ ਤੇ ਕਾਬਲ ਆਦਿ ਨਾਲ ਰਾਜਨੀਤਿਕ ਸੰਬੰਧ ਜੋੜਨ ਦੀ ਕੋਸ਼ਿਸ਼ ਕੀਤੀ ਤੇ ਇਮਦਾਦ ਵੀ ਚਾਹੀ, ਪਰ ਅੰਗਰੇਜ਼ੀ ਸਾਮਰਾਜ ਦੀ ਵਿਸ਼ਾਲ ਤਾਕਤ ਸਾਹਮਣੇ ਇਹ ਗੱਲਾਂ ਕੋਈ ਖ਼ਾਸ ਅਰਥ ਨਹੀਂ ਸੀ ਰੱਖਦੀਆਂ। ਇਹ ਗੱਲ 1886 ਈ: ਦੀ ਹੈ, ਜਦੋਂ ਕਿ ਉਹ ਹਿੰਦੁਸਤਾਨ ਆ ਕੇ ਸਾਧਾਰਨ ਹਾਲਤ ਵਿਚ ਰਹਿਣ ਦਾ ਇਰਾਦਾ ਰੱਖਦਾ ਸੀ ਅਤੇ ਅਦਨ ਦੀ ਬੰਦਰਗਾਹ ਤੋਂ ਗੁਜ਼ਰ ਰਿਹਾ ਸੀ ਕਿ ਉਥੇ ਅਚਾਨਕ ਸਿੱਖ ਫ਼ੌਜੀਆਂ ਨਾਲ ਉਸ ਦਾ ਮੇਲ ਹੋਇਆ ਤੇ ਉਸ ਨੇ ਆਪਣੀਆਂ ਪਿਛਲੀਆਂ ਭੁੱਲਾਂ ਬਖ਼ਸ਼ਾਉਣ ਲਈ ਪੰਜ ਪਿਆਰਿਆਂ ਤੋਂ ਅੰਮ੍ਰਿਤਪਾਨ ਕਰ ਕੇ ਦਿਲੀ ਸੰਤੁਸ਼ਟਤਾ ਪ੍ਰਾਪਤ ਕੀਤੀ। ਪਰ ਨਾਲ ਹੀ ਅੰਗਰੇਜ਼ ਸਰਕਾਰ ਨੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਵਾਪਸ ਵਲੈਤ ਮੋੜ ਦਿੱਤਾ। ਉਸ ਸਮੇਂ ਦੇਸ਼ ਵਾਸੀਆਂ ਤੇ ਸਿੱਖਾਂ ਦੇ ਨਾਂ ਜੋ ਉਸ ਚਿੱਠੀ ਲਿਖੀ, ਉਹ 17 ਅਪ੍ਰੈਲ

1886 ਦੇ *ਟ੍ਰਿਬਿਊਨ* ਅਖ਼ਬਾਰ ਵਿਚ ਪ੍ਰਕਾਸ਼ਿਤ ਹੋਈ ਸੀ। ਉਸ ਦਾ ਕੁਝ ਅੰਸ਼ ਇਸ ਪ੍ਰਕਾਰ ਹੈ :

ਪਰਮ ਪੂਜਨੀਕ ਖ਼ਾਲਸਾ ਜੀ,

ਮੈਂ ਹੁਣ ਤੁਹਾਡੇ ਪਾਸੋਂ ਆਪਣੇ ਬਜ਼ੁਰਗਾਂ ਦਾ ਧਰਮ ਤਿਆਗ ਕੇ ਬਿਦੇਸ਼ੀ ਧਰਮ ਗ੍ਰਹਿਣ ਕਰਨ ਲਈ ਖਿਮਾ ਮੰਗਦਾ ਹਾਂ, ਪਰ ਮੈਂ ਉਸ ਵੇਲੇ ਜਦ ਕਿ ਈਸਾਈ ਮਤ ਧਾਰਿਆ ਸੀ, ਬਹੁਤ ਛੋਟਾ ਸਾਂ। ਬੰਬਈ ਪਹੁੰਚ ਕੇ ਅੰਮ੍ਰਿਤ ਛਕਣ ਦੀ ਮੇਰੀ ਤੀਬਰ ਇੱਛਾ ਹੈ ਤੇ ਉਸ ਸਮੇਂ ਮੈਂ ਸਤਿਗੁਰੂ ਦੇ ਹਜ਼ੂਰ ਤੁਹਾਡੇ ਵੱਲੋਂ ਕੀਤੀ ਅਰਦਾਸ ਦੀ ਸੱਚੇ ਦਿਲੋਂ ਉਮੀਦ ਰੱਖਦਾ ਹਾਂ। ਮੈਂ ਮਜਬੂਰੀ ਦੀ ਹਾਲਤ ਵਿਚ ਤੁਹਾਨੂੰ ਲਿਖ ਰਿਹਾ ਹਾਂ, ਕਿਉਂਕਿ ਜਿਵੇਂ ਮੈਂ ਬੜੀ ਆਸ ਲਾਈ ਬੈਠਾ ਸਾਂ, ਮੈਨੂੰ ਪੰਜਾਬ ਵਿਚ ਆ ਕੇ ਤੁਹਾਡੇ ਦੀਦਾਰ ਕਰਨ ਦੀ ਆਗਿਆ ਨਹੀਂ ਹੈ। ਹਿੰਦੁਸਤਾਨ ਦੀ ਮਲਕਾ ਲਈ ਅਡੋਲ ਵਫ਼ਾਦਾਰੀ ਦਾ ਇਹ ਕਿਤਨਾ ਸ਼ਾਨਦਾਰ ਫਲ ਹੈ, ਪਰ ਗੁਰੂ ਦਾ ਭਾਣਾ ਅਟੱਲ ਹੈ। ਵਾਹਿਗੁਰੂ ਜੀ ਦੀ ਫਤਹਿ ਬੁਲਾਉਂਦਾ ਹੋਇਆ, ਮੈਂ ਹਾਂ,

ਪਿਆਰੇ ਦੇਸ ਵਾਸੀਓ! ਤੁਹਾਡਾ ਲਹੂ ਤੇ ਮਾਸ,

25 ਮਾਰਚ, 1886 —ਦਲੀਪ ਸਿੰਘ

ਉਸ ਦੀਆਂ ਅਜਿਹੀਆਂ ਹੋਰ ਵੀ ਦਰਦ-ਭਰੀਆਂ ਚਿੱਠੀਆਂ ਹਨ ਜੋ ਉਸ ਨੇ ਆਪਣੇ ਨਿਕਟਵਰਤੀ ਸੰਬੰਧੀਆਂ ਤੇ ਮਿੱਤਰਾਂ ਨੂੰ ਲਿਖੀਆਂ। ਇਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਉਸ ਦੇ ਸੀਨੇ ਅੰਦਰ ਪੰਜਾਬ ਲਈ ਕਿਤਨੀ ਡੂੰਘੀ ਤੜਪ, ਸਿੱਖੀ ਲਈ ਸ਼ਰਧਾ ਅਤੇ ਆਪਣੇ ਦੇਸ਼ ਵਾਸੀਆਂ ਲਈ ਅਤਿਅੰਤ ਸਨੇਹ ਦੇ ਭਾਵ ਸਨ। ਉਸ ਦੀ ਭਰ ਜਵਾਨੀ ਦੀ ਬਾਂਕੀ ਤਸਵੀਰ ਦੱਸਦੀ ਹੈ ਕਿ ਉਹ ਸਦਾ ਸਿੱਖ ਪਹਿਰਾਵੇ ਵਿਚ ਰਿਹਾ। ਪਰ ਅੰਗਰੇਜ਼ ਸਰਕਾਰ ਨੇ ਉਸ ਨੂੰ ਕਿਵੇਂ ਵੀ ਕਦੀ ਵੀ ਪੰਜਾਬ ਵਿਚ ਪੈਰ ਪਾਉਣ ਦੀ ਆਗਿਆ ਨਾ ਦਿੱਤੀ। ਲਗਭਗ ਉਹ ਪੈਂਤੀ ਸਾਲ ਇਸੇ ਜੱਦੋ-ਜਹਿਦ ਵਿਚ ਜੁਟਿਆ ਰਿਹਾ ਤੇ ਉਸ ਨੂੰ ਕਦੀ ਵੀ ਟਿਕਾਓ ਤੇ ਅਮਨ ਦੀ ਜ਼ਿੰਦਗੀ ਨਸੀਬ ਨਹੀਂ ਹੋਈ।

ਜੇ ਗਹੁ ਨਾਲ ਵੇਖੀਏ ਤਾਂ ਅੱਜ ਸਾਡੀ ਹਾਲਤ ਦਲੀਪ ਸਿੰਘ ਨਾਲੋਂ ਕੋਈ ਚੰਗੀ ਨਹੀਂ, ਸਗੋਂ ਮਾੜੀ ਹੀ ਹੈ। ਉਸ ਅੰਦਰ ਅਜ਼ਾਦੀ ਤੇ ਸ੍ਵੈ-ਮਾਨ ਦਾ ਡੂੰਘਾ ਅਹਿਸਾਸ ਸੀ। ਉਹ ਬਿਦੇਸ਼ਾਂ ਵਿਚ ਭਟਕਦਾ ਕੱਲਮ-ਕੱਲਾ ਵੀ ਅੰਗਰੇਜ਼ੀ ਸਾਮਰਾਜ ਨਾਲ ਜੂਝਦਾ ਰਿਹਾ, ਪਰ ਅਸੀਂ ਇਤਨੇ ਨਿਤਾਣੇ ਤੇ ਨਿਕਾਰੇ ਹੋ ਗਏ ਹਾਂ ਕਿ ਅਸੀਂ ਕਿਸੇ ਅਨਿਆ ਤੇ ਧੱਕਾ-ਜ਼ੋਰੀ ਵਿਰੁੱਧ ਲਾਮਬੰਦ ਹੋਣ ਜੋਗੇ ਨਹੀਂ ਤੇ ਨਾ ਹੀ ਸਾਡੀ ਸੁੱਤੀ ਅਣਖ ਜਾਗਦੀ ਹੈ। ਸਾਡਾ ਫ਼ਰਜ਼ ਬਣਦਾ ਹੈ ਕਿ ਅਕਤੂਬਰ 1993 ਵਿਚ ਉਸ ਦੀ ਸੌ-ਸਾਲਾ ਬਰਸੀ ਮਨਾਉਂਦੇ ਹੋਏ ਪੰਜਾਬੀਅਤ ਦੇ ਜਜ਼ਬੇ ਨੂੰ ਪਰਪੱਕ ਕਰੀਏ ਤੇ ਇਤਿਹਾਸ ਤੋਂ ਸਬਕ ਲੈ ਕੇ ਇਕਮੁੱਠ ਹੋ, ਪੰਜਾਬ ਦੇ ਗੁਆਚੇ ਸ੍ਵੈ-ਮਾਨ ਤੇ ਸ਼ਾਨ ਨੂੰ ਬਹਾਲ ਕਰਨ ਦਾ ਉਪਰਾਲਾ ਕਰੀਏ।

# ਸਿੱਖਾਂ ਦੀ ਦਲੇਰੀ ਤੇ ਸੂਰਮਗਤੀ ਦਾ ਪ੍ਰਤੀਕ ਸਾਕਾ ਸਾਰਾਗੜ੍ਹੀ

ਸਿੱਖ-ਇਤਿਹਾਸ ਦੀ ਇਹ ਇਕ ਪੱਕੀ ਸ਼ਾਨਦਾਰ ਰਵਾਇਤ ਹੈ ਕਿ ਸਿੰਘ-ਸੂਰਮੇ ਜਿੱਥੇ ਡੱਟ ਜਾਣ, ਉੱਥੇ ਸੀਸ ਭਾਵੇਂ ਕੱਟ ਜਾਣ, ਪਰ ਕਦੀ ਵੀ ਪਿਛਾਂਹ ਨਹੀਂ ਹਟਦੇ। ਇਹ ਸਬਕ ਉਨ੍ਹਾਂ ਅਨੰਦਪੁਰ, ਚਮਕੌਰ ਅਤੇ ਮੁਕਤਸਰ ਸਾਹਿਬ ਦੀਆਂ ਜੰਗਾਂ ਵਿਚ ਸਤਿਗੁਰੂ ਦੀ ਨਿਗਰਾਨੀ ਹੇਠ ਚੰਗੀ ਤਰ੍ਹਾਂ ਪ੍ਰਪੱਕ ਕੀਤਾ ਹੋਇਆ ਹੈ। ਜਦੋਂ ਸਤਲੁਜ ਕੰਢੇ ਸਭਰਾਵਾਂ ਦੀ ਜੰਗ ਵਿਚ ਸ: ਸ਼ਾਮ ਸਿੰਘ ਅਟਾਰੀ ਦੀ ਅਗਵਾਈ ਵਿਚ ਬੀਰ ਬਹਾਦਰ ਸਿੱਖ ਫ਼ਿਰੰਗੀ ਵਿਰੁੱਧ ਜੂਝੇ ਤਾਂ ਵੀ ਇਹੋ ਰੀਤ ਨਿਭਾਈ ਗਈ, ਜਿਸ ਨੂੰ ਸ਼ਾਹ ਮੁਹੰਮਦ ਨੇ ਇਨ੍ਹਾਂ ਸ਼ਬਦਾਂ ਵਿਚ ਕਲਮਬੰਦ ਕੀਤਾ ਹੈ:

**ਸ਼ਾਹ ਮੁਹੰਮਦਾ ਸਿਰਾਂ ਦੀ ਲਾ ਬਾਜ਼ੀ,**
**ਨਹੀਂ ਸੂਰਮੇ ਮੋੜਦੇ ਅੰਗ ਮੀਆਂ।**



ਅੱਜ ਤੋਂ ਸੌ ਸਾਲ ਪਹਿਲੇ ਪਠਾਣੀ ਇਲਾਕੇ ਵਜ਼ੀਰਸਤਾਨ ਵਿਚ ਸਾਰਾਗੜ੍ਹੀ ਦੇ ਮੁਕਾਮ 'ਤੇ 12 ਸਤੰਬਰ 1897 ਨੂੰ 21 ਬਹਾਦਰ ਸਿੰਘ, ਭਾਰੀ ਪਠਾਣੀ ਹਜੂਮ ਨਾਲ ਲੜਦੇ-ਭਿੜਦੇ ਸ਼ਹੀਦੀਆਂ ਪਾ ਗਏ, ਪਰ ਕਿਸੇ ਨੇ ਜਾਨ ਬਚਾਉਣ ਲਈ ਸਫ਼ੈਦ ਝੰਡਾ ਖੜਾ ਨਾ ਕੀਤਾ। ਇਨ੍ਹਾਂ ਅਮਰ ਸ਼ਹੀਦਾਂ ਦੀ ਯਾਦ ਵਿਚ ਤਿੰਨ ਥਾਵਾਂ 'ਤੇ ਸ਼ਹੀਦੀ ਸਮਾਰਕ ਬਣਾਏ ਗਏ—ਸਾਰਾਗੜ੍ਹੀ, ਅੰਮ੍ਰਿਤਸਰ ਤੇ ਫ਼ਿਰੋਜ਼ਪੁਰ। ਫ਼ਿਰੋਜ਼ਪੁਰ ਇਸ ਲਈ ਕਿ ਬਹੁਤੇ ਜੋਧੇ ਇਸੇ ਇਲਾਕੇ ਦੇ ਸਨ। ਅੱਜ ਤੋਂ ਪੰਜਾਹ ਸਾਲ ਪਹਿਲਾਂ ਫ਼ੌਜੀ ਅਫ਼ਸਰਾਂ ਦੇ ਦਿੱਤੇ ਬਿਓਰੇ ਅਨੁਸਾਰ ਇਹ ਵਿਥਿਆ ਸ: ਗੁਰਬਖ਼ਸ਼ ਸਿੰਘ, ਮੈਨੇਜਰ, ਸਿੱਖ ਕੰਨਿਆ ਮਹਾਂ ਵਿਦਿਆਲਾ, ਫ਼ਿਰੋਜ਼ਪੁਰ ਨੇ ਕਲਮਬੰਦ ਕੀਤੀ ਸੀ, ਉਹੋ ਹੂ-ਬ-ਹੂ ਇਥੇ ਦਿੱਤੀ ਜਾ ਰਹੀ ਹੈ।

## 36 ਨੰ: ਪਲਟਨ ਦਾ ਕਾਰਨਾਮਾ

36 ਨੰਬਰ ਪਲਟਨ ਜਿਸ ਨੂੰ 4/11 ਸਿੱਖ ਪਲਟਨ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ, 20 ਅਪ੍ਰੈਲ 1887 ਨੂੰ ਕਰਨਲ ਕੁੱਕ ਦੀ ਕਮਾਂਡ ਹੇਠ ਜਲੰਧਰ ਛਾਉਣੀ ਵਿਚ ਖੜੀ ਹੋਈ ਸੀ। 1896 ਵਿਚ ਇਹ ਪਲਟਨ ਬਦਲ ਕੇ ਕੁਹਾਟ ਚਲੀ ਗਈ। 2 ਜਨਵਰੀ 1897 ਨੂੰ ਕੋਹਾਟ ਤੋਂ ਬਦਲ ਕੇ ਫ਼ੋਰਟ ਲਾਕਹਾਰਟ ਪੁੱਜ ਗਈ।

ਫ਼ੋਰਟ ਲਾਕਹਾਰਟ ਦੀ ਇਕ 'ਪਿਕ ਪੋਸਟ' ਦਾ ਨਾਮ ਸਾਰਾਗੜ੍ਹੀ ਸੀ ਤੇ ਦੂਸਰੀ ਦਾ ਨਾਂ ਗੁਲਸਤਾਨ ਸੀ।

ਇਸ ਵਕਤ ਕਰਨਲ ਹਾਰਟਨ ਕਿਲ੍ਹਾ ਲਾਕਹਾਰਟ ਦਾ ਇੰਚਾਰਜ ਸੀ ਕਿ 27 ਅਗਸਤ 1897 ਨੂੰ ਅਰਕਜ਼ਈ ਪਠਾਣਾਂ ਦੇ ਕਬੀਲੇ ਨੇ ਗੁਲਿਸਤਾਨ ਪੋਸਟ 'ਤੇ ਹਮਲਾ ਕੀਤਾ। ਕਰਨਲ ਹਾਰਟਨ ਨੇ ਕੁਝ ਆਪਣੇ ਜਵਾਨਾਂ ਦੀ ਮਦਦ ਲੈ ਕੇ 'ਗੁਲਿਸਤਾਨ ਪੋਸਟ' ਨੂੰ ਦੁਸ਼ਮਣ ਨਾਲ ਲੜ ਕੇ ਬਚਾ ਲਿਆ, ਜਿਸ ਵਿਚ ਲੈਫ਼ਟੀਨੈਂਟ ਬਲੇਅਰ ਜ਼ਖ਼ਮੀ ਹੋਇਆ ਅਤੇ ਦੁਸ਼ਮਣ ਵਾਪਸ ਪਰਤ ਗਿਆ।

28 ਅਗਸਤ ਨੂੰ ਦੁਸ਼ਮਣ ਨੇ ਫਿਰ ਛੋਟੀਆਂ ਪੋਸਟਾਂ—ਸੰਗਰ ਅਤੇ ਧਾਰ 'ਤੇ ਹਮਲਾ ਕਰ ਦਿੱਤਾ ਪਰ ਉੱਥੋਂ ਵੀ ਦੁਸ਼ਮਣ ਮੂੰਹ ਦੀ ਖਾ ਕੇ ਵਾਪਸ ਹੋਇਆ।

3 ਸਤੰਬਰ ਨੂੰ ਦੁਸ਼ਮਣ ਨੇ ਫਿਰ ਇਕੱਠੇ ਹੋ ਕੇ ਗੁਲਿਸਤਾਨ ਪੋਸਟ 'ਤੇ ਹਮਲਾ ਕਰ ਦਿੱਤਾ। ਕਰਨਲ ਹਾਰਟਨ ਭੀ ਵਕਤ ਸਿਰ ਮਦਦ ਲੈ ਕੇ ਪੁੱਜ ਗਿਆ। 4 ਵਜੇ ਸ਼ਾਮ ਦਾ ਵਕਤ ਸੀ ਕਿ ਦੁਸ਼ਮਣ ਨੇ ਹਿਫ਼ਾਜ਼ਤੀ ਲਾਈਨਾਂ ਨੂੰ ਤਿੰਨ ਤਰਫ਼ ਤੋਂ ਅੱਗ ਲਗਾ ਦਿੱਤੀ। ਮੇਜਰ ਡੇਵਿਸ, ਜਿਹੜਾ ਕਿ ਉਸ ਵਕਤ ਪੋਸਟ ਦਾ ਕਮਾਂਡਰ ਸੀ, ਨੇ ਹੁਕਮ ਦਿੱਤਾ ਕਿ ਜਵਾਨ ਪੋਸਟ ਤੋਂ ਬਾਹਰ ਜਾ ਕੇ ਇਸ ਅੱਗ ਨੂੰ ਬੁਝਾਉਣ। ਇਹ ਹੁਕਮ ਮਿਲਣ 'ਤੇ ਇਕ ਤਰਫ਼ੋਂ ਸੁੰਦਰ ਸਿੰਘ, ਹੰਸਾ ਸਿੰਘ ਤੇ ਜੀਵਨ ਸਿੰਘ ਤੇ ਦੂਸਰੀ ਤਰਫ਼ੋਂ ਗੁਰਮੁਖ ਸਿੰਘ, ਸੋਭਾ ਸਿੰਘ ਤੇ ਭੋਲਾ ਸਿੰਘ ਅੱਗ ਬੁਝਾਉਣ ਲਈ ਬਾਹਰ ਨਿਕਲੇ ਕਿ ਦੁਸ਼ਮਣ ਨੇ ਚੌਹਾਂ ਪਾਸਿਆਂ ਤੋਂ ਗੋਲੀਆਂ ਦੀ ਬੁਛਾੜ ਕਰ ਦਿੱਤੀ। ਸੂਰਜ ਛਿਪਣ ਤੋਂ ਪਿੱਛੋਂ ਦੁਸ਼ਮਣ ਨੇ ਫਿਰ ਹੱਲਾ ਕੀਤਾ ਤੇ ਪੋਸਟ ਤੇ ਕਿਚਨ ਵਿਚ ਦਾਖ਼ਲ ਹੋ ਗਿਆ ਤੇ ਪੋਸਟ ਦੇ ਅੰਦਰ ਦੇ ਸਿਪਾਹੀਆਂ ਨੂੰ ਗੋਲੀ-ਬਾਰੂਦ ਨਾਲ ਮਾਰਨਾ ਸ਼ੁਰੂ ਕਰ ਦਿੱਤਾ, ਪਰ ਅੰਦਰੋਂ ਵੀ ਸਿੱਖ ਸਿਪਾਹੀਆਂ ਨੇ ਬੜੀ ਸਖ਼ਤੀ ਨਾਲ ਜਵਾਬ ਦਿੱਤਾ ਅਥਵਾ ਅੰਦਰੋਂ ਵੀ ਗੋਲੀਆਂ ਦੀ ਬੁਛਾੜ ਹੀ ਦੁਸ਼ਮਣ 'ਤੇ ਆਈ।

ਕਰਨਲ ਹਾਰਟਨ ਇਸ ਵਕਤ ਚਾਹੁੰਦਾ ਸੀ ਕਿ ਰਾਤ ਅੰਧੇਰੀ ਹੈ, ਗੋਲੀ ਬਾਰੂਦ ਦਾ ਪੂਰਾ ਪੂਰਾ ਫ਼ਾਇਦਾ ਉਠਾਇਆ ਜਾਣਾ ਚਾਹੀਦਾ ਹੈ, ਇਸ ਲਈ ਕੋਈ ਜਵਾਨ ਜਾ ਕੇ ਬਾਹਰ ਅੱਗ ਜਲਾਏ ਤਾਂ ਜੋ ਦੁਸ਼ਮਣ ਦਾ ਕੁਝ ਪਤਾ ਲੱਗ ਸਕੇ। ਇਸ 'ਤੇ ਸਿਪਾਹੀ ਹਰਨਾਮ ਸਿੰਘ, ਘੁੱਲਾ ਸਿੰਘ ਤੇ ਵਰਿਆਮ ਸਿੰਘ ਪਿਕਟ ਪੋਸਟ ਤੋਂ ਬਾਹਰ ਜਾ ਕੇ ਲੱਕੜਾਂ ਇਕੱਠੀਆਂ ਕਰ ਕੇ ਅੱਗ ਲਗਾ ਕੇ ਰੌਸ਼ਨੀ ਕਰਨ ਵਿਚ ਕਾਮਯਾਬ ਹੋ ਗਏ। ਸੋ ਇਸ ਰੌਸ਼ਨੀ ਨਾਲ ਦੁਸ਼ਮਣ ਨੂੰ ਪਿੱਛੇ ਹਟਾਣ ਵਿਚ ਬੜੀ ਭਾਰੀ ਮਦਦ ਮਿਲੀ। 4 ਸਤੰਬਰ ਨੂੰ ਦੁਸ਼ਮਣ ਨੇ ਤਕਰੀਬਨ ਵਾਪਸ ਹੁੰਦੇ ਹੋਏ ਬਾਹਰ ਪੁਲਿਸ ਦੀਆਂ ਸਾਰੀਆਂ ਪੋਸਟਾਂ ਜਲਾ ਦਿੱਤੀਆਂ।

8 ਸਤੰਬਰ 1897 ਨੂੰ ਦੁਸ਼ਮਣ ਨੇ ਫਿਰ ਗੁਲਿਸਤਾਨ, ਸੰਗਰ ਤੇ ਧਾਰ ਪੋਸਟਾਂ 'ਤੇ ਹਮਲਾ ਕਰ ਦਿੱਤਾ ਤੇ ਇਕ ਸੁਕੈਡਰਨ, ਜਿਹੜਾ ਕੁਰਮ ਵੈਲੀ ਵਿੱਚੋਂ ਲੰਘਦਾ ਸੀ ਅਤੇ ਰਾਸ਼ਨ ਲਿਆ ਰਿਹਾ ਸੀ, ਉਸ ਨੂੰ ਵੀ ਲੁੱਟ ਲਿਆ ਗਿਆ।

11 ਸਤੰਬਰ ਨੂੰ ਇਕ ਕਾਲਮ ਹੰਗੂ ਨੂੰ ਵਾਪਸ ਆ ਰਿਹਾ ਸੀ ਕਿ ਅਫ਼ਰੀਦੀ ਤੇ ਅਰਕਜ਼ਈ ਪਠਾਣਾਂ ਨੇ ਉਸ ਨੂੰ ਵੀ ਲੁੱਟ ਲਿਆ ਤੇ ਲੜਾਈ ਸਾਰੀ ਰਾਤ ਜਾਰੀ ਰਹੀ।

12 ਸਤੰਬਰ 1897 ਨੂੰ ਕੋਈ ਨੌਂ ਵਜੇ ਸਵੇਰ ਦਾ ਵੇਲਾ ਸੀ ਕਿ ਦੁਸ਼ਮਣ ਨੇ ਦਸ ਹਜ਼ਾਰ ਦੀ ਗਿਣਤੀ ਵਿਚ ਇਕੱਠੇ ਹੋ ਕੇ ਸਾਰਾਗੜ੍ਹੀ ਦੀ ਪੋਸਟ 'ਤੇ ਹਮਲਾ ਕਰ ਦਿੱਤਾ ਤੇ ਪੋਸਟ ਦੇ ਕਰੀਬ 1000 ਗਜ਼ ਦੀ ਵਿੱਥ 'ਤੇ ਦੁਸ਼ਮਣ ਪੁੱਜ ਗਿਆ ਅਤੇ ਸਾਰਾਗੜ੍ਹੀ ਪੋਸਟ 'ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਇਸ ਵੇਲੇ ਸਾਰਾਗੜ੍ਹੀ ਪੋਸਟ ਵਿਚ ਸਿਰਫ਼ 21 ਬਹਾਦਰ ਸਿੱਖ ਜਵਾਨ ਮੌਜੂਦ ਸਨ, ਜਿਨ੍ਹਾਂ ਨੇ ਦੁਸ਼ਮਣ ਦੇ ਦਸ ਹਜ਼ਾਰ ਲਸ਼ਕਰ ਦਾ ਡੱਟ ਕੇ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ, ਜਿਸ ਵਕਤ ਕਿ ਉਨ੍ਹਾਂ ਬਹਾਦਰ ਸਿਪਾਹੀਆਂ ਨੂੰ ਬਾਹਰੋਂ ਮਦਦ ਮਿਲਣ ਦੀ ਕੋਈ ਉਮੀਦ ਨਹੀਂ ਸੀ। ਗੁਰਮੁਖ ਸਿੰਘ 'ਸ਼ੀਸ਼ਾ ਝੰਡੀ' ਵਾਲੇ ਸਿਪਾਹੀ ਨੇ ਕਰਨਲ ਹਾਰਟਨ ਨੂੰ ਇਸ ਘਿਰੇ ਜਾਣ ਦੀ ਖ਼ਬਰ ਦਿੱਤੀ। ਕਰਨਲ ਹਾਰਟਨ ਨੇ ਜਵਾਬ ਵਿਚ ਹੁਕਮ ਦਿੱਤਾ ਕਿ ਪੁਜ਼ੀਸ਼ਨਾਂ ਸੰਭਾਲ ਕੇ ਦੁਸ਼ਮਣ ਦਾ ਡੱਟ ਕੇ ਮੁਕਾਬਲਾ ਕਰੋ ਪਰ ਖ਼ਿਆਲ ਰੱਖਣਾ ਕਿ ਗੋਲੀ-ਬਾਰੂਦ ਐਵੇਂ ਜ਼ਾਇਆ ਨਾ ਹੋਵੇ। ਸ: ਈਸ਼ਰ ਸਿੰਘ ਹਵਾਲਦਾਰ ਨੇ ਜਿਹੜਾ ਕਿ ਪੋਸਟ ਸਾਰਾਗੜ੍ਹੀ ਦਾ ਉਸ ਵਕਤ ਕਮਾਂਡਰ ਸੀ, ਇਹ ਹੁਕਮ ਮਿਲਣ 'ਤੇ ਆਪਣੇ ਜਵਾਨਾਂ ਨੂੰ ਚੰਗੀਆਂ ਪੁਜ਼ੀਸ਼ਨਾਂ 'ਤੇ ਲਾ ਕੇ ਦੁਸ਼ਮਣ 'ਤੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਜਿਸ ਵੇਲੇ ਅੱਧਾ ਘੰਟਾ ਤਕਰੀਬਨ ਇਸ ਤਰ੍ਹਾਂ ਗੁਜ਼ਰ ਗਿਆ ਤਾਂ ਨਾਇਕ ਲਾਲ ਸਿੰਘ, ਭਗਵਾਨ ਸਿੰਘ ਤੇ ਜੀਵਾ ਸਿੰਘ ਸਿਪਾਹੀ ਜੰਗ ਦੇ ਜੋਸ਼ ਤੇ ਰੋਹ ਵਿਚ ਆ ਕੇ ਪੋਸਟ ਤੋਂ ਬਾਹਰ ਨਿਕਲ ਕੇ ਦੁਸ਼ਮਣ 'ਤੇ ਫ਼ਾਇਰ ਕਰਨ ਲੱਗ ਪਏ ਤੇ ਬਹੁਤ ਸਾਰੇ ਦੁਸ਼ਮਣਾਂ ਦਾ ਉਨ੍ਹਾਂ ਸਫ਼ਾਇਆ ਕੀਤਾ ਅਤੇ ਉਨ੍ਹਾਂ ਵਿੱਚੋਂ ਨਾਇਕ ਭਗਵਾਨ ਸਿੰਘ ਜੀ ਉੱਥੇ ਹੀ ਸ਼ਹੀਦ ਹੋਏ ਅਤੇ ਨਾਇਕ ਲਾਲ ਸਿੰਘ ਜੀ ਜ਼ਖ਼ਮੀ ਹੋਏ। ਇਸ 'ਤੇ ਦੁਸ਼ਮਣ ਨੂੰ ਮਾਰਦੇ ਹੋਏ ਸਿਪਾਹੀ ਜੀਵਾ ਸਿੰਘ ਤੇ ਲਾਲ ਸਿੰਘ ਆਪਣੇ ਸ਼ਹੀਦ ਸਾਥੀ ਭਗਵਾਨ ਸਿੰਘ ਜੀ ਦੀ ਮ੍ਰਿਤਕ ਦੇਹ ਨੂੰ ਚੁੱਕ ਕੇ ਕਿਲ੍ਹੇ ਵਿਚ ਲੈ ਆਏ। ਗੁਰਮੁਖ ਸਿੰਘ 'ਸ਼ੀਸ਼ਾ ਝੰਡੀ' ਵਾਲਾ ਹਰ ਇਕ ਵਾਕਿਆ ਦੀ ਰਿਪੋਰਟ ਕਰਨਲ ਹਾਰਟਨ ਨੂੰ ਪਹੁੰਚਾਉਂਦਾ ਰਿਹਾ। ਬਹੁਤ ਸਾਰੇ ਦੁਸ਼ਮਣ ਵੀ ਮਾਰੇ ਗਏ ਤੇ ਅੰਦਰ ਵੀ ਬਹਾਦਰ ਸਿੰਘਾਂ ਦੀ ਗਿਣਤੀ ਘਟਦੀ ਗਈ, ਪਰ ਬਹਾਦਰ ਸੂਰਬੀਰਾਂ ਨੇ ਦੁਸ਼ਮਣ ਨੂੰ ਪੋਸਟ ਦੇ ਨੇੜੇ ਨਾ ਲੱਗਣ ਦਿੱਤਾ। ਦੁਸ਼ਮਣ ਦਸ ਹਜ਼ਾਰ ਦੀ ਗਿਣਤੀ ਵਿਚ ਸੀ ਤੇ ਬਹਾਦਰ ਸਿੱਖ ਸਿਪਾਹੀ ਸਾਰੇ ਹੀ 21 ਦੀ ਗਿਣਤੀ ਵਿਚ ਸਨ। ਗੁਰਮੁਖ ਸਿੰਘ ਹਰ ਇਕ ਬਹਾਦਰ ਸ਼ਹੀਦ ਸਿਪਾਹੀ ਦੀ ਖ਼ਬਰ ਕਰਨਲ ਹਾਰਟਨ ਨੂੰ ਦਿੰਦਾ ਰਿਹਾ।

ਕੋਈ ਦੋ ਵਜੇ ਬਾਅਦ ਦੁਪਹਿਰ ਦਾ ਵਕਤ ਹੈ ਕਿ ਬਹਾਦਰਾਂ, ਸ਼ਹੀਦਾਂ ਦਾ ਗੋਲੀ-ਬਾਰੂਦ ਮੁੱਕ ਜਾਂਦਾ ਹੈ ਤੇ ਗੁਰਮੁਖ ਸਿੰਘ ਕਰਨਲ ਹਾਰਟਨ ਨੂੰ ਇਤਲਾਹ ਦਿੰਦਾ ਹੈ ਕਿ ਸਿੱਕਾ-ਬਾਰੂਦ ਮੁੱਕ ਗਿਆ ਹੈ, ਹੋਰ ਭੇਜੋ। ਜਵਾਬ ਮਿਲਦਾ ਹੈ ਕਿ ਬਹਾਦਰ ਬਣੋ ਤੇ ਹੌਸਲਾ ਰੱਖੋ। ਉੱਧਰ ਦੁਸ਼ਮਣ ਨੇ ਇਨ੍ਹਾਂ ਬਹਾਦਰਾਂ ਨੂੰ ਚਿਤਾਵਨੀ ਦਿੱਤੀ ਕਿ ਹਥਿਆਰ ਸੁੱਟ ਦੇਵੋ, ਤੁਹਾਨੂੰ ਕੋਈ ਮਦਦ ਤੁਹਾਡੀ ਪਲਟਨ ਵੱਲੋਂ ਨਹੀਂ ਪੁੱਜ ਸਕਦੀ। ਇਕੋ ਹੀ ਰਸਤਾ ਜਾਨ ਬਚਾਉਣ ਦਾ ਹੈ ਕਿ ਹਥਿਆਰ ਸੁੱਟ ਦੇਵੋ। ਅੰਦਰੋਂ ਬਹਾਦਰਾਂ ਵੱਲੋਂ ਜਵਾਬ ਮਿਲਦਾ ਹੈ :

"ਅਸੀਂ ਗੁਰੂ ਗੋਬਿੰਦ ਜੀ ਦੇ ਸਿੰਘ ਹਾਂ, ਅਸੀਂ ਹਥਿਆਰ ਛੱਡਣ ਨਾਲੋਂ ਸ਼ਹੀਦ ਹੋਣਾ ਮੁਬਾਰਕ ਖ਼ਿਆਲ ਕਰਾਂਗੇ ਅਤੇ ਜਦ ਤਕ ਇਕ ਵੀ ਜ਼ਿੰਦਾ ਹੈ, ਕਿਲ੍ਹੇ ਦੇ ਨੇੜੇ ਤੁਹਾਨੂੰ ਨਹੀਂ ਲੱਗਣ ਦਿਆਂਗੇ।"

ਗੁਰਮੁਖ ਸਿੰਘ ਨੇ ਫਿਰ ਪਿੱਛੇ ਇਤਲਾਹ ਦਿੱਤੀ ਕਿ ਹੁਣ ਦਾਰੂ-ਸਿੱਕਾ ਬਿਲਕੁਲ ਮੁੱਕ ਗਿਆ ਹੈ ਤੇ ਦੁਸ਼ਮਣ ਕਿਲ੍ਹੇ ਦੇ ਨਾਲ ਮੁਰਦਿਆਂ ਦੀਆਂ ਲੋਥਾਂ ਨੂੰ ਰੱਖ-ਰੱਖ ਕੇ ਉੱਪਰ ਚੜ੍ਹ ਰਿਹਾ ਹੈ। ਜਿਸ ਵਕਤ ਦੁਸ਼ਮਣ ਕਿਲ੍ਹੇ ਦੀ ਦੀਵਾਰ ਦੇ ਉੱਪਰ ਚੜ੍ਹਿਆ ਤਾਂ ਉਸ ਵਕਤ ਸਿਰਫ਼ 7 ਸਿਪਾਹੀ ਜ਼ਿੰਦਾ ਬਚੇ ਸਨ। 'ਸ਼ੀਸ਼ਾ ਝੰਡੀ' ਵਾਲੇ ਨੇ ਫਿਰ ਇਤਲਾਹ ਦਿੱਤੀ ਕਿ ਦੋ ਸਿਪਾਹੀ ਸਿਰਫ਼ 'ਸੋਰਡ ਬਿਨਟ' (ਸੰਗੀਨ) ਨਾਲ ਕਿਲ੍ਹੇ 'ਤੇ ਚੜ੍ਹ ਰਹੇ ਦੁਸ਼ਮਣ ਨਾਲ ਲੜ ਰਹੇ ਹਨ ਤੇ ਪੰਜ ਸਿਪਾਹੀ ਕਿਲ੍ਹੇ ਵਿਚ ਦਾਖ਼ਲ ਹੋਏ ਦੁਸ਼ਮਣਾਂ ਨਾਲ ਲੜ ਰਹੇ ਹਨ।

ਆਖ਼ਰੀ ਸੁਨੇਹਾ ਗੁਰਮੁਖ ਸਿੰਘ 'ਸ਼ੀਸ਼ਾ ਝੰਡੀ' ਵਾਲਾ, ਕਿਲ੍ਹੇ ਲਾਕਹਾਰਟ ਵਿਚ ਹੇਠ ਲਿਖੇ ਸ਼ਬਦਾਂ ਨਾਲ ਦਿੰਦਾ ਹੈ:

"ਓਹ ਸਾਡੇ ਕਿਲ੍ਹਾ ਲਾਕਹਾਰਟ ਵਿਚ ਰਹਿਣ ਵਾਲੇ ਬਹਾਦਰ ਭਰਾਵੋ! ਲੋਕੀਂ ਕਹਿੰਦੇ ਹਨ ਕਿ ਭਾਈ ਬਾਹਾਂ ਹੁੰਦੇ ਹਨ। ਜੇ ਤੁਸੀਂ ਬਾਹਾਂ ਹੁੰਦੇ ਤਾਂ ਸਾਡਾ ਹਾਲ ਆ ਕੇ ਦੇਖਦੇ, ਸਾਨੂੰ ਗੋਲੀਆਂ ਭੇਜ ਕੇ ਹੀ ਸਹਾਇਤਾ ਕਰਦੇ, ਪਰ ਤੁਸਾਂ ਦੇ ਵੀ ਕੁਛ ਵੱਸ ਨਹੀਂ, ਦੁਸ਼ਮਣ ਨੇ ਸਭ ਰਸਤੇ ਘੇਰੇ ਹੋਏ ਹਨ। ਭਾਈਓ! ਅਸੀਂ ਆਪਣਾ ਸਿਪਾਹੀਪੁਣੇ ਦਾ ਧਰਮ ਪੂਰਾ ਕਰ ਦਿਖਾਇਆ ਹੈ, ਤੇ ਸਤਿਗੁਰੂ ਦੇ ਚਰਨਾਂ ਵਿਚ ਆਪ ਦੇ ਅਫ਼ਸਰਾਂ ਦੇ ਹੁਕਮ ਨੂੰ ਮੰਨ ਕੇ, ਸੁਰਖ਼ਰੂ ਹੋ ਕੇ, ਤੁਸਾਂ ਪਾਸੋਂ ਹਮੇਸ਼ਾ ਦੇ ਵਾਸਤੇ ਜੁਦਾ ਹੁੰਦੇ ਹਾਂ।"

ਇਨ੍ਹਾਂ 21 ਸਿੰਘਾਂ ਦੀ ਬਹਾਦਰੀ ਨੇ ਇੰਗਲੈਂਡ ਤੇ ਹਿੰਦੁਸਤਾਨ ਵਿਚ ਧੁੰਮਾਂ ਪਾ ਦਿੱਤੀਆਂ। *ਪਾਇਓਨੀਰ* ਅਖ਼ਬਾਰ ਨੇ ਇਨ੍ਹਾਂ ਬਹਾਦਰ ਸਿੰਘਾਂ ਦੀ ਬਹਾਦਰੀ ਨੂੰ ਆਪਣੇ ਹੱਥ ਵਿਚ ਲੈ ਕੇ ਮਜ਼ਮੂਨ ਲਿਖਣੇ ਸ਼ੁਰੂ ਕੀਤੇ। 36 ਨੰਬਰ ਸਿੱਖ ਪਲਟਨ ਦੀ ਬਹਾਦਰੀ ਦੇ ਗੁਣ ਗਾਉਣੇ ਸ਼ੁਰੂ ਕਰ ਦਿੱਤੇ ਤੇ ਬੜੀ ਭਾਰੀ ਐਜੀਟੇਸ਼ਨ ਸ਼ੁਰੂ ਕਰ ਦਿੱਤੀ, ਤਾਂ ਜੋ ਇਸ ਬਹਾਦਰ ਪਲਟਨ ਦਾ ਨਾਮ ਐਵੇਂ ਹੀ ਨਾ ਚਲਾ ਜਾਵੇ ਅਤੇ ਇਨ੍ਹਾਂ ਦੀ ਯਾਦਗਾਰ ਬਣਾਉਣ ਲਈ ਫ਼ੰਡ ਵੀ ਜਮ੍ਹਾਂ ਕਰਨਾ ਸ਼ੁਰੂ ਕਰ ਦਿੱਤਾ। ਤਿੰਨ ਜਗ੍ਹਾ ਇਨ੍ਹਾਂ ਬਹਾਦਰਾਂ ਦੀ ਯਾਦਗਾਰ ਕਾਇਮ ਕੀਤੀ ਗਈ:

(ੳ) ਜਿਥੇ ਇਹ ਬਹਾਦਰ ਸ਼ਹੀਦ ਹੋਏ ਅਥਵਾ ਸਾਰਾਗੜ੍ਹੀ (ਵਜ਼ੀਰਸਤਾਨ)।

(ਅ) ਸਿੱਖ ਕੌਮ ਦੀ ਸੈਂਟਰ ਪਲੇਸ—ਕੇਸਰੀ ਬਾਗ਼, ਸ੍ਰੀ ਅੰਮ੍ਰਿਤਸਰ ਸਾਹਿਬ।

(ੲ) ਜਿੱਥੋਂ ਦੇ ਜ਼ਿਆਦਾ ਵਸਨੀਕ ਸਨ ਅਥਵਾ ਫ਼ਿਰੋਜ਼ਪੁਰ।

ਇਹ ਬਿਲਡਿੰਗ 1902 ਵਿਚ, ਜਿਸ ਦਾ ਨਾਮ ਸਾਰਾਗੜ੍ਹੀ ਮਸ਼ਹੂਰ ਹੈ, 27118-4-3 ਦੀ ਰਕਮ ਨਾਲ ਬਣੀ ਹੈ ਅਤੇ ਪਬਲਿਕ ਲਈ 18.1.1904 ਵਿਚ ਸਰ ਚਾਰਲਸ ਮੋਨਟਗੁੰਮਰੀ, ਲੈਫ਼ਟੀਨੈਂਟ ਗਵਰਨਰ ਸਾਹਿਬ ਪੰਜਾਬ ਨੇ ਇਸ ਦਾ ਉਦਘਾਟਨ ਕੀਤਾ। ਹੇਠ ਲਿਖੇ ਪੱਥਰ ਅੰਗਰੇਜ਼ੀ, ਉਰਦੂ, ਗੁਰਮੁਖੀ ਤੇ ਹਿੰਦੀ ਵਿਚ ਲੱਗੇ ਹੋਏ ਹਨ:

"ਇਹ ਯਾਦਗਰ 36 ਨੰਬਰ ਸਿੱਖ ਪਲਟਨ ਦੀ ਯਾਦ ਵਿਚ ਬਣਾਈ ਗਈ ਹੈ, ਜੋ ਕਿਲ੍ਹਾ ਸਾਰਾਗੜ੍ਹੀ ਨੂੰ ਬਚਾਉਂਦੇ ਹੋਏ 12.9.97 ਨੂੰ ਸ਼ਹੀਦ ਹੋਏ। ਅਖ਼ਬਾਰ *ਪਾਇਓਨੀਰ*, ਅਲਾਹਾਬਾਦ ਰਾਹੀਂ ਚੰਦਾ ਇਕੱਤਰ ਕਰ ਕੇ ਇਨ੍ਹਾਂ ਬਹਾਦਰ ਯੋਧਿਆਂ ਦੀ ਅਟੱਲ ਯਾਦਗਾਰ ਕਾਇਮ ਕੀਤੀ ਗਈ।

ਹੇਠ ਲਿਖੇ ਨਾਮ ਉਨ੍ਹਾਂ ਸ਼ਹੀਦਾਂ ਦੇ ਹਨ, ਜਿਹੜੇ ਸਾਰਾਗੜ੍ਹੀ ਪੋਸਟ ਵਿਚ ਸ਼ਹੀਦ ਹੋਏ:

| *ਕ੍ਰਮ ਨੰ:* | *ਨਾਂਅ* | *ਨੰਬਰ* | *ਅਹੁਦਾ* |
|---|---|---|---|
| 1. | ਈਸ਼ਰ ਸਿੰਘ | 165 | ਹਵਾਲਦਾਰ |
| 2. | ਲਾਲ ਸਿੰਘ | 332 | ਨਾਇਕ |
| 3. | ਚੰਦਾ ਸਿੰਘ | 546 | ਲਾਂਸ ਨਾਇਕ |
| 4. | ਸੁਧ ਸਿੰਘ | 1321 | ਸਿਪਾਹੀ |
| 5. | ਸਾਹਿਬ ਸਿੰਘ | 182 | ਸਿਪਾਹੀ |
| 6. | ਉੱਤਮ ਸਿੰਘ | 492 | ਸਿਪਾਹੀ |
| 7. | ਨਰੈਣ ਸਿੰਘ | 834 | ਸਿਪਾਹੀ |
| 8. | ਗੁਰਮੁਖ ਸਿੰਘ | 814 | ਸਿਪਾਹੀ |
| 9. | ਜੀਵਨ ਸਿੰਘ | 871 | ਸਿਪਾਹੀ |
| 10. | ਰਾਮ ਸਿੰਘ | 287 | ਸਿਪਾਹੀ |
| 11. | ਹੀਰਾ ਸਿੰਘ | 359 | ਸਿਪਾਹੀ |
| 12. | ਦਇਆ ਸਿੰਘ | 687 | ਸਿਪਾਹੀ |
| 13. | ਭੋਲਾ ਸਿੰਘ | 791 | ਸਿਪਾਹੀ |
| 14. | ਜੀਵਨ ਸਿੰਘ | 760 | ਸਿਪਾਹੀ |
| 15. | ਗੁਰਮੁਖ ਸਿੰਘ | 1733 | ਸਿਪਾਹੀ |
| 16. | ਰਾਮ ਸਿੰਘ | 163 | ਸਿਪਾਹੀ |
| 17. | ਭਗਵਾਨ ਸਿੰਘ | 1257 | ਸਿਪਾਹੀ |
| 18. | ਬੂਟਾ ਸਿੰਘ | 1556 | ਸਿਪਾਹੀ |
| 19. | ਜੀਵਨ ਸਿੰਘ | 1651 | ਸਿਪਾਹੀ |
| 20. | ਨੰਦ ਸਿੰਘ | 1221 | ਸਿਪਾਹੀ |
| 21. | ਭਗਵਾਨ ਸਿੰਘ | 1265 | ਸਿਪਾਹੀ |



ਇਨ੍ਹਾਂ ਸ਼ਹੀਦਾਂ ਨੂੰ ਹਰ ਸਾਲ ਸ਼ਰਧਾਂਜਲੀ ਅਰਪਨ ਕਰਦੇ ਹੋਏ ਇਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਅਰਦਾਸ ਕੀਤੀ ਜਾਂਦੀ ਹੈ।

# ਅਕਾਲੀ ਫੂਲਾ ਸਿੰਘ

ਪੰਜਾਬ ਬੀਰਾਂ ਦੀ ਭੂਮੀ ਹੈ, ਇਹ ਪੋਰਸ ਤੇ ਨਲੂਏ ਜੈਸੇ ਬਹਾਦਰ ਅਣਖੀਲੇ ਜੋਧਿਆਂ ਦਾ ਦੇਸ਼ ਹੈ ਜੋ ਸਿਕੰਦਰ ਤੇ ਅਬਦਾਲੀ ਵਰਗੇ ਹਮਲਾਵਰਾਂ ਦਾ ਵੀ ਮੂੰਹ ਮੋੜਦੇ ਰਹੇ ਹਨ। ਇਨ੍ਹਾਂ ਦੀ ਸ਼ਕਤੀ ਦਾ ਲੋਹਾ ਪੁਰਾਣੀ ਤੇ ਨਵੀਂ ਦੁਨੀਆਂ ਨੇ ਬਰਾਬਰ ਮੰਨਿਆ ਹੈ। ਜਦ ਸਤ ਅੱਠ ਸੌ ਵਰ੍ਹੇ ਦੀ ਗ਼ੁਲਾਮੀ ਦੇ ਭੰਨੇ ਮਜ਼ਲੂਮ ਹਿੰਦੁਸਤਾਨੀਆਂ ਅੰਦਰ ਸਿੱਖ ਗੁਰੂਆਂ ਨੇ ਬੀਰਤਾ ਦੀ ਲਹਿਰ ਚਲਾਈ ਤਾਂ ਪੰਜਾਬੀਆਂ ਦੀਆਂ ਸੁੱਤੀਆਂ ਸ਼ਕਤੀਆਂ ਜਾਗ ਉੱਠੀਆਂ। ਗਊਆਂ ਦੇ ਵੱਗ ਸ਼ੇਰਾਂ ਦੇ ਝੁੰਡ ਬਣ ਗਏ ਤੇ ਚਿੜੀਆਂ ਨੇ ਬਾਜ਼ਾਂ ਨਾਲ ਆਢਾ ਲਾਇਆ। ਇਸ ਸੂਰਬੀਰ ਸ਼੍ਰੇਣੀ ਵਿਚ ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ ਸ਼ਹੀਦ, ਸ: ਜੱਸਾ ਸਿੰਘ ਆਹਲੂਵਾਲੀਆ, ਸ: ਹਰੀ ਸਿੰਘ ਨਲੂਆ ਤੇ ਅਕਾਲੀ ਫੂਲਾ ਸਿੰਘ ਜੈਸੇ ਸੰਤ-ਸਿਪਾਹੀਆਂ ਦੇ ਨਾਮ ਵਰਣਨ ਯੋਗ ਹਨ, ਜਿਨ੍ਹਾਂ ਭਾਰਤ ਦੇ ਸ੍ਵੈ-ਮਾਨ ਦੀ ਰੱਖਿਆ ਕੀਤੀ, ਇਸ ਦੀ ਸਭਿਅਤਾ ਨੂੰ ਬਚਾਇਆ ਤੇ ਕੌਮ ਦੇ ਨਾਂ ਨੂੰ ਚਾਰ ਚੰਨ ਲਾਏ। ਅਕਾਲੀ ਫੂਲਾ ਸਿੰਘ ਸੱਚਮੁੱਚ ਹੀ ਸਿਰਲੱਥ ਸ਼ਹੀਦਾਂ ਵਿੱਚੋਂ ਇਕ ਸ਼ਿਰੋਮਣੀ ਨਾਂ ਹੈ, ਜਿਸ ਨੇ ਅਜ਼ਾਦੀ ਤੇ ਅਣਖ ਆਨ ਲਈ ਜੂਝਦਿਆਂ ਰਣਭੂਮੀ ਵਿਚ ਸ਼ਹੀਦੀ ਪਾਈ ਤੇ ਪੰਜਾਬ ਦੇ ਨਾਮ ਨੂੰ ਚਮਕਾਇਆ।



ਆਪ ਦਾ ਜਨਮ ਬਾਂਗਰ (ਹਰਿਆਣਾ) ਇਲਾਕੇ ਦੇ ਇਕ ਗੁੰਮਨਾਮ ਪਿੰਡ ਸ਼ੀਹਾਂਪਾੜੀ ਢਾਬ ਵਿਖੇ ਸ: ਈਸ਼ਰ ਸਿੰਘ ਦੇ ਘਰ 1763 ਈ: ਨੂੰ ਹੋਇਆ। ਇਹ ਉਹੋ ਸਮਾਂ ਹੈ ਜਦ ਅਹਿਮਦ ਸ਼ਾਹ ਅਬਦਾਲੀ ਦੀ ਅਗਵਾਈ ਵਿਚ ਪਠਾਣਾਂ ਨੇ ਪਾਣੀਪਤ (ਹਰਿਆਣਾ) ਦੇ ਮੈਦਾਨ ਅੰਦਰ ਮਰਹੱਟਿਆਂ ਨੂੰ ਲੱਕ-ਤੋੜਵੀਂ ਹਾਰ ਦਿੱਤੀ ਸੀ, ਪਰੰਤੂ ਕੁਦਰਤ ਨੇ ਉਹ ਸ਼ੀਂਹ ਪੈਦਾ ਕਰ ਦਿੱਤਾ ਸੀ, ਜੋ ਪਾਣੀਪਤ ਦੀ ਥਾਂ ਲੜਾਈ ਦਾ ਮੈਦਾਨ ਨੌਸ਼ਹਿਰੇ (ਪਾਕਿਸਤਾਨ) ਬਣਾ ਕੇ ਇਸ ਕੌਮੀ ਹਾਰ ਦਾ ਬਦਲਾ ਲੈ ਸਕੇ। ਫੂਲਾ ਸਿੰਘ ਹਾਲੇ ਬਾਲਕ ਹੀ ਸੀ, ਜਦ ਉਸ ਦਾ ਪਿਤਾ ਚੜ੍ਹਾਈ ਕਰ ਗਿਆ ਅਤੇ ਸ਼ਹੀਦੀ ਮਿਸਲ ਦੇ ਜਥੇਦਾਰ ਬਾਬਾ ਨੈਣਾ ਸਿੰਘ ਜੀ ਨੇ ਆਪ ਦੀ ਪਾਲਣਾ ਕੀਤੀ। ਹੁਣ ਜੁਆਨੀ ਵਿਚ ਪੈਰ ਰੱਖਦੇ ਹੋਏ ਫੂਲਾ ਸਿੰਘ ਨੇ ਸਮੇਂ ਦੀਆਂ ਲੋੜਾਂ ਅਨੁਸਾਰ ਜੰਗੀ ਵਿੱਦਿਆ ਵਿਚ ਮੁਹਾਰਤ ਹਾਸਲ ਕਰ ਲਈ ਤੇ ਉਹ ਆਪਣੇ ਇਨ੍ਹਾਂ ਕਰਤੱਵਾਂ ਕਰਕੇ ਪ੍ਰਸਿੱਧੀ ਪ੍ਰਾਪਤ ਕਰਨ ਲੱਗਾ। ਇਹ ਸਮਾਂ ਜੁੱਧਾਂ ਜੰਗਾਂ ਦਾ ਸੀ। ਪੰਜਾਬ ਉੱਤੇ ਬਾਹਰਲੇ ਹੱਲਿਆਂ ਦਾ ਸਹਿਮ ਪਿਆ ਰਹਿੰਦਾ ਸੀ, ਇਸ ਕਰ

ਕੇ ਜੰਗੀ ਵਿਦਿਆ ਵਿਚ ਨਿਪੁੰਨ ਹੋਣਾ ਤੇ ਦਲੇਰੀ ਨਾਲ ਔਕੜ ਦਾ ਸਾਹਮਣਾ ਕਰ ਸਕਣਾ ਹਰ ਪੰਜਾਬੀ ਗੱਭਰੂ ਲਈ ਜ਼ਰੂਰੀ ਸੀ। ਆਖ਼ਰ ਇਸੇ ਸੂਰਬੀਰਤਾ ਤੇ ਧਰਮ-ਪਿਆਰ ਵਿਚ ਮਸਤ ਹੋ ਕੇ ਆਪ ਨੇ ਅਕਾਲੀ ਬਾਣਾ ਪਹਿਨ ਲਿਆ ਤੇ ਸ਼ਹੀਦਾਂ ਦੀ ਮਿਸਲ ਵਿਚ ਸ਼ਾਮਲ ਹੋ ਗਿਆ। ਸਿੱਖਾਂ ਦੀਆਂ ਬਾਰ੍ਹਾਂ ਮਿਸਲਾਂ ਵਿੱਚੋਂ 'ਸ਼ਹੀਦੀ ਮਿਸਲ' ਖ਼ਾਸ ਤੌਰ 'ਤੇ ਆਦਰ ਨਾਲ ਦੇਖੀ ਜਾਂਦੀ ਸੀ, ਕਿਉਂਕਿ ਇਸ ਵਿਚ ਉਹੋ ਬੀਰ ਬਹਾਦਰ ਭਰਤੀ ਹੁੰਦੇ ਹਨ, ਜੋ ਨਿਝੱਕ ਹੋ ਕੇ ਲੋੜ ਪੈਣ 'ਤੇ ਧਰਮ ਲਈ ਆਪਣੀਆਂ ਜਾਨਾਂ ਤਕ ਕੁਰਬਾਨ ਕਰ ਸਕਣ। ਅਕਾਲੀ ਦਾ ਮਤਲਬ ਸੀ—ਅਕਾਲ ਪੁਰਖ ਵਿਚ ਦ੍ਰਿੜ੍ਹ ਵਿਸ਼ਵਾਸ ਰੱਖਣ ਵਾਲਾ ਤੇ ਕਾਲ ਜਾਂ ਮੌਤ ਤੋਂ ਭੈਅ ਨਾ ਖਾਣ ਵਾਲਾ। ਇਹ ਗੱਲ ਏਸ ਮਿਸਲ ਦੇ ਮੈਂਬਰਾਂ ਵਿਚ ਹੋਰਾਂ ਨਾਲੋਂ ਵਧੇਰੇ ਸੀ, ਇਸ ਕਰਕੇ ਆਪ 'ਅਕਾਲੀ ਫੂਲਾ ਸਿੰਘ' ਕਰਕੇ ਪੰਥ ਵਿਚ ਮਸ਼ਹੂਰ ਹੋਏ ਤੇ ਜਦ ਬਾਬਾ ਨੈਣਾ ਸਿੰਘ ਚਲਾਣਾ ਕਰ ਗਏ ਤਾਂ ਸ਼ਹੀਦੀ ਮਿਸਲ ਨੇ ਆਪ ਨੂੰ ਸਰਬ ਸੰਮਤੀ ਨਾਲ ਆਪਣਾ ਜਥੇਦਾਰ ਚੁਣ ਲਿਆ।

ਜਦੋਂ 1799 ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉੱਤੇ ਕਬਜ਼ਾ ਕੀਤਾ ਤੇ ਸਾਰੇ ਪੰਜਾਬ ਨੂੰ ਸੰਗਠਿਤ ਕਰਨ ਦੇ ਉਪਰਾਲੇ ਅਰੰਭੇ ਤਾਂ ਆਪ ਨੇ ਅਕਾਲੀ ਫੂਲਾ ਸਿੰਘ ਜੈਸੇ ਸੂਰਬੀਰ ਆਗੂ ਦਾ ਮਿਲਵਰਤਨ ਪ੍ਰਾਪਤ ਕਰਨਾ ਜ਼ਰੂਰੀ ਸਮਝਿਆ। ਇਤਿਹਾਸ ਦੱਸਦਾ ਹੈ ਕਿ ਜਿਥੇ ਜਿਥੇ ਵੀ ਸ਼ੇਰਿ-ਪੰਜਾਬ ਨੇ ਕਸੂਰ, ਅਟਕ, ਮੁਲਤਾਨ, ਕਸ਼ਮੀਰ ਤੇ ਨੌਸ਼ਹਿਰਾ ਆਦਿ ਦੀਆਂ ਮੁਹਿੰਮਾਂ ਜਿੱਤੀਆਂ, ਉਥੇ ਉਥੇ ਹੀ ਅਕਾਲੀ ਜੀ ਆਪਣੇ ਬੀਰ ਅਕਾਲੀ ਜਥੇ ਸਮੇਤ ਮੋਹਰੇ ਹੋ ਕੇ ਲੜਾਈਆਂ ਲੜਦੇ ਰਹੇ। ਮੁਲਤਾਨ ਵਿਚ ਦਿਖਾਈ ਆਪ ਦੀ ਬਹਾਦਰੀ ਸਾਰੀ ਫ਼ੌਜ ਵਿਚ ਧੁੰਮ ਚੁੱਕੀ ਸੀ ਤੇ ਹਰ ਜੋਧਾ ਇਸ ਦੀ ਸਲਾਹੁਤਾ ਕਰਦਾ ਨਹੀਂ ਸੀ ਥੱਕਦਾ। ਆਖ਼ਰ ਆਪਣੇ ਇਕ ਸੱਚੇ ਸੂਰਬੀਰ ਵਾਂਗ ਦਸਮੇਸ਼ ਜੀ ਦੇ ਕਥਨ, "ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ" ਅਨੁਸਾਰ, 14 ਮਾਰਚ 1823 ਈ: ਨੌਸ਼ਹਿਰੇ (ਪਾਕਿ) ਦੀ ਜੰਗ ਵਿਚ ਸ਼ਹੀਦੀ ਪਾਈ।*

ਗੱਲ ਇਹ ਸੀ ਕਿ ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਦੀ ਕਲਾ ਨੂੰ ਵੇਖ ਕੇ ਪਠਾਣ ਬਹੁਤ ਫ਼ਿਕਰਮੰਦ ਹੋ ਗਏ ਸਨ। ਮੁਲਤਾਨ ਤੇ ਕਸ਼ਮੀਰ ਫ਼ਤਹਿ ਕੀਤੇ ਜਾ ਚੁੱਕੇ ਸਨ ਅਤੇ ਅਟਕ ਪਾਰ ਦਾ ਕਾਫ਼ੀ ਇਲਾਕਾ ਵੀ ਸਿੱਖ ਰਾਜ ਵਿਚ ਮਿਲਾ ਲਿਆ ਗਿਆ ਸੀ। ਇਸ ਹਾਲਤ ਨੂੰ ਵੇਖ ਕੇ ਮੁਹੰਮਦ ਅਜ਼ੀਮ ਖ਼ਾਨ ਤੇ ਦੋਸਤ ਮੁਹੰਮਦ ਖ਼ਾਨ ਨੇ 30 ਹਜ਼ਾਰ ਅਫ਼ਗ਼ਾਨ ਫ਼ੌਜ ਇਕੱਠੀ ਕਰ ਲਈ ਤੇ ਲਗਭਗ ਇਤਨਾ ਕੁ

---

* ਪ੍ਰਸਿੱਧ ਇਤਿਹਾਸਕਾਰ ਪ੍ਰਿੰ: ਸੀਤਾ ਰਾਮ ਕੋਹਲੀ ਲਿਖਦੇ ਹਨ :
ਅੰਗਰੇਜ਼ਾਂ ਨਾਲ ਇਨ੍ਹਾਂ ਨੂੰ ਕੁਦਰਤੀ ਵੈਰ ਸੀ ਤੇ ਅਕਸਰ ਕਰਕੇ ਆਪਣੇ ਜਥੇ ਨਾਲ ਅੰਗਰੇਜ਼ੀ ਇਲਾਕੇ ਵਿਚ ਛਾਪੇ ਮਾਰਿਆ ਕਰਦਾ ਸੀ। ਪਹਿਲੀ ਵਾਰ ਮਾਰਚ ਸੰਨ 1809 ਵਿਚ ਅੰਮ੍ਰਿਤਸਰ ਸ਼ਹਿਰ ਵਿਖੇ ਚਾਰਲਸ ਮੈਟਕਾਫ਼ ਦੇ ਹਿੰਦੁਸਤਾਨੀ ਸਿਪਾਹੀਆਂ ਨਾਲ ਸਿੱਧੀ ਟੱਕਰ ਹੋਈ। ਉਸ ਪਿੱਛੋਂ ਛੇਤੀ ਹੀ ਦਸੰਬਰ 1809 ਵਿਚ ਮਿ: ਵਾਇਟ ਦੇ ਨਾਲ 'ਪੱਤੋ ਕੀ' ਦੇ ਮੁਕਾਮ 'ਤੇ ਇਸ ਦੀ ਮੁੱਠਭੇੜ ਹੋਈ। *(ਫ਼ਤਹਿਨਾਮਾ ਗੁਰੂ ਖ਼ਾਲਸਾ ਜੀ ਕਾ, ਪੰਨਾ 232)*

ਹੀ ਹੋਰ ਮੁਲਖੱਈਆ ਸ਼ਾਮਲ ਹੋ ਗਿਆ। ਇਧਰ ਸਿੱਖ ਫ਼ੌਜ ਵੀ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਪੂਰੇ ਠਾਠ-ਬਾਠ ਨਾਲ ਦਰਿਆ ਲੁੰਡੇ ਦੇ ਕਿਨਾਰੇ ਜਾ ਪਹੁੰਚੀ ਤੇ ਨੌਸ਼ਹਿਰੇ ਦਾ ਮੈਦਾਨ ਲੜਾਈ ਦਾ ਅੱਡਾ ਬਣਿਆ। ਇਹ ਉਹ ਦਿਨ ਸੀ ਜਦ ਪੰਜਾਬੀਆਂ ਤੇ ਪਠਾਣਾਂ ਦੀ ਬਹਾਦਰੀ ਦਾ ਨਿਰਣਾ ਕੀਤਾ ਜਾਣਾ ਸੀ। ਪੰਜਾਬੀ ਸੂਰਬੀਰ ਸਮਝਦੇ ਸਨ ਕਿ ਪੰਜਾਬ ਦਾ ਹਰ ਹਿੱਸਾ ਆਜ਼ਾਦ ਕਰਾਉਣਾ ਉਨ੍ਹਾਂ ਦਾ ਕੌਮੀ ਫ਼ਰਜ਼ ਹੈ। ਉਧਰ ਵੈਰੀ ਵੀ ਪੂਰੀ ਤਿਆਰੀ ਨਾਲ ਆਏ ਹੋਏ ਸਨ ਤੇ ਉਨ੍ਹਾਂ ਚਾਲ੍ਹੀ ਭਾਰੀਆਂ ਤੋਪਾਂ ਵੀ ਮੈਦਾਨ ਵਿਚ ਲੈ ਆਂਦੀਆਂ ਸਨ। ਖ਼ਾਲਸਾ ਫ਼ੌਜ ਨੇ ਨਿਸਚਾ ਕੀਤਾ ਕਿ 14 ਮਾਰਚ ਤੜਕਸਾਰ ਪਹਿਲਾ ਹਮਲਾ ਕਰ ਦੇਣਾ ਚਾਹੀਦਾ ਹੈ। ਪਰ ਜਦ ਮਹਾਰਾਜੇ ਨੂੰ ਪਤਾ ਲੱਗਾ ਕਿ ਪਠਾਣ ਭਾਰੀਆਂ ਤੋਪਾਂ ਲੈ ਕੇ ਆਏ ਹਨ ਤੇ ਅਸਾਡੀਆਂ ਤੋਪਾਂ ਅਜੇ ਪਹੁੰਚੀਆਂ ਨਹੀਂ, ਇਸ ਕਰਕੇ ਆਪ ਨੇ ਇਸ ਹਮਲੇ ਨੂੰ ਮੁਲਤਵੀ ਕਰਨ ਦੀ ਸਲਾਹ ਦਿੱਤੀ, ਪਰੰਤੂ ਅਕਾਲੀ ਫੂਲਾ ਸਿੰਘ ਇਸ ਦੇ ਹੱਕ ਵਿਚ ਨਹੀਂ ਸਨ। ਉਨ੍ਹਾਂ ਕਿਹਾ, ਕਿਉਂਕਿ ਗੁਰਮਤਾ ਹੋ ਚੁੱਕਾ ਹੈ ਤੇ ਧਾਵਾ ਬੋਲਣ ਦਾ ਅਰਦਾਸਾ ਵੀ ਕੀਤਾ ਜਾ ਚੁੱਕਾ ਹੈ, ਇਸ ਲਈ ਹੁਣ ਰੁਕਣਾ ਖ਼ਾਲਸੇ ਦਾ ਕੰਮ ਨਹੀਂ। ਇਹ ਕਹਿ ਕੇ ਆਪ ਆਪਣੇ ਅੱਠ ਸੌ ਘੋੜ-ਸਵਾਰ ਤੇ ਸੱਤ ਸੌ ਪੈਦਲ ਸਿਪਾਹੀਆਂ ਨੂੰ ਨਾਲ ਲੈ ਕੇ ਰਣਭੂਮੀ ਵਿਚ ਨਿਤਰ ਪਏ। ਆਪ ਦੇ ਇਸ ਅਕਾਲੀ ਵਿਸ਼ਵਾਸ, ਦ੍ਰਿੜ੍ਹਤਾ, ਹੌਸਲੇ ਤੇ ਨਿਧੜਕਤਾ ਨੂੰ ਵੇਖ ਕੇ ਦੂਜੇ ਬੀਰ ਬਹਾਦਰਾਂ ਨੂੰ ਵੀ ਜੋਸ਼ ਆ ਗਿਆ। ਸ਼ੇਰਿ-ਪੰਜਾਬ ਖ਼ੁਦ ਤਲਵਾਰ ਧੂਹ ਕੇ ਮੈਦਾਨ ਵਿਚ ਆ ਗਏ। ਗੱਲ ਕੀ, ਸੈਨਾ ਇਸ ਤਰ੍ਹਾਂ ਵੈਰੀਆਂ ਉੱਤੇ ਟੁੱਟ ਕੇ ਪਈ ਕਿ ਅਕਾਲੀਆਂ ਦਾ ਮੋਹਰਲਾ ਦਸਤਾ ਪਠਾਣਾਂ ਦੇ ਮੋਰਚਿਆਂ ਵਿਚ ਜਾ ਵੜਿਆ। ਬਾਬਾ ਫੂਲਾ ਸਿੰਘ ਇਸ ਦਸਤੇ ਦੀ ਅਗਵਾਈ ਕਰ ਰਹੇ ਸਨ। ਇਕ ਪਠਾਣ ਨੇ ਆਪ ਦੀ ਖੱਬੀ ਲੱਤ ਉੱਤੇ ਗੋਲੀ ਮਾਰੀ ਜੋ ਲੱਤ ਨੂੰ ਚੀਰਦੀ ਹੋਈ ਘੋੜੇ ਦੇ ਪੇਟ ਵਿਚ ਜਾ ਧਸੀ। ਘੋੜਾ ਤਾਂ ਥਾਂ 'ਤੇ ਹੀ ਡਿੱਗ ਪਿਆ ਪਰ ਆਪ ਇਕਦਮ ਉਸੇ ਵੇਲੇ ਹੀ ਨਾਲ ਆ ਰਹੇ ਹਾਥੀ ਉੱਤੇ ਸਵਾਰ ਹੋ ਕੇ ਜੋਧਿਆਂ ਨੂੰ ਹੱਲਾਸ਼ੇਰੀ ਦੇਣ ਲੱਗੇ। ਇਹ ਘਮਸਾਣ ਦਾ ਜੁੱਧ ਚੱਲ ਹੀ ਰਿਹਾ ਸੀ ਕਿ ਇਕ ਛੁਪੇ ਦੁਸ਼ਮਣ ਨੇ ਲਗਾਤਾਰ ਗੋਲੀਆਂ ਚਲਾਈਆਂ ਤੇ ਇਨ੍ਹਾਂ ਵਿੱਚੋਂ ਇਕ ਗੋਲੀ ਹਾਥੀ 'ਤੇ ਸਵਾਰ ਅਕਾਲੀ ਫੂਲਾ ਸਿੰਘ ਜੀ ਦੀ ਛਾਤੀ ਵਿਚ ਆ ਕੇ ਲੱਗੀ ਜਿਸ ਨਾਲ ਆਪ ਸ਼ਹੀਦੀ ਪਾ ਗਏ।

ਅਕਾਲੀ ਜੀ ਦੀ ਸ਼ਹੀਦੀ, ਭਾਵੇਂ ਸਾਰੀ ਸਿੱਖ ਫ਼ੌਜ ਲਈ ਇਕ ਨਾ ਪੂਰਾ ਹੋਣ ਵਾਲਾ ਘਾਟਾ ਸੀ, ਪਰ ਆਪ ਨੇ ਜਿਸ ਦਲੇਰੀ ਤੇ ਦ੍ਰਿੜ੍ਹਤਾ ਨਾਲ ਅਗਵਾਈ ਕੀਤੀ, ਉਸ ਦਾ ਨਤੀਜਾ ਇਹ ਹੋਇਆ ਕਿ ਖ਼ਾਲਸਾ ਫ਼ੌਜ ਨੌਸ਼ਹਿਰੇ ਦੇ ਮੈਦਾਨ ਵਿਚ ਪਠਾਣਾਂ ਨੂੰ ਸਖ਼ਤ ਹਾਰ ਦੇ ਕੇ ਫ਼ਤਹਿ ਦੇ ਨਗਾਰੇ ਵਜਾਉਂਦੀ ਆਖ਼ਿਰ ਇਕ ਦਿਨ ਜਮਰੌਦ ਦੇ ਕਿਲ੍ਹੇ 'ਤੇ ਕੇਸਰੀ ਝੰਡਾ ਝੁਲਾਉਣ ਵਿਚ ਕਾਮਯਾਬ ਹੋ ਗਈ।

ਅਕਾਲੀ ਜੀ ਦਾ ਜੀਵਨ ਤਿਆਗ, ਕੁਰਬਾਨੀ ਤੇ ਨਿਰਭੈਤਾ ਦਾ ਜੀਵਨ ਸੀ। 'ਅਕਾਲੀ' ਪਦ ਦੀ ਸ਼ਾਨ ਨੂੰ ਆਪ ਨੇ ਚਮਕਾਇਆ ਤੇ ਨਿਹੰਗ ਦਲ ਵਿਚ ਮੋਹਰੀ ਸਨਮਾਨ ਪਾਇਆ। ਅੱਜ ਵੀ ਆਪ ਦਾ ਨਿਸ਼ਕਾਮ ਬਲੀਦਾਨ ਹਰ ਦੇਸ਼-

ਭਗਤ ਸੂਰਬੀਰ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਹ ਆਪਣੀ ਮਾਤ-ਭੂਮੀ ਤੇ ਧਰਮ ਦੀ ਰਾਖੀ ਲਈ ਕਿਸੇ ਤਰ੍ਹਾਂ ਦੀ ਕੁਰਬਾਨੀ ਤੋਂ ਸੰਕੋਚ ਨਾ ਕਰੇ। ਆਖ਼ਰ ਸਿਰਲੱਥ ਜੋਧਿਆਂ ਦੀ ਬਰਕਤ ਸਦਕਾ ਹੀ ਕੌਮਾਂ ਦੇ ਸਿਰਾਂ 'ਤੇ ਸ੍ਵੈ-ਮਾਨ ਦੇ ਸੁੰਦਰ ਤਾਜ ਸੱਜਦੇ ਹਨ।

ਇਸ ਜੁਝਾਰੂ ਜੀਵਨ ਤੋਂ ਇਲਾਵਾ ਉਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਥੇਦਾਰੀ ਦੀ ਸੇਵਾ ਵੀ ਨਿਭਾਈ, ਪਰ ਉਹ ਸਦਾ ਸਜ਼ਾ ਦੇਣ ਦੀ ਥਾਂ 'ਮਾਫ਼ੀ' ਨੂੰ ਤਰਜੀਹ ਦਿੰਦੇ ਰਹੇ। ਆਪ ਦਾ ਯਤਨ ਸੀ ਕਿ ਹਰ ਗੁਰੂ ਕਾ ਸਿੱਖ ਰਹਿਤ ਮਰਿਆਦਾ ਦਾ ਪਾਬੰਦ ਹੋਵੇ। ਜੇ ਕਿਤੇ ਜ਼ਰਾ ਵੀ ਕੋਈ ਢਿਲ ਵਰਤਦਾ ਤਾਂ ਆਪ ਸਖ਼ਤ ਤਾੜਨਾ ਵੀ ਕਰਦੇ। ਨੌਜੁਆਨ ਮਹਾਰਾਜਾ ਰਣਜੀਤ ਸਿੰਘ ਨੂੰ ਕਿਸੇ ਖ਼ੁਨਾਮੀ ਬਦਲੇ ਨਿਧੜਕ ਹੋ ਕੇ ਟੋਕਣਾ ਆਪ ਦਾ ਹੀ ਕੰਮ ਸੀ, ਪਰ ਸਜ਼ਾ ਦੇਣਾ ਜ਼ਰੂਰੀ ਨਹੀਂ ਸਮਝਿਆ। ਇਹ ਆਪ ਦੀ ਉਦਾਰਤਾ ਤੇ ਅਣਡਿੱਠ ਕਰਨ ਦੀ ਵਾਰਤਾ, ਸਦਾ ਪ੍ਰਸੰਸਾ ਦੀ ਅਧਿਕਾਰੀ ਰਹੀ। ਉਹ ਆਮ ਬਚਨ ਬਿਲਾਸ ਕਰਦੇ ਕਹਿੰਦੇ—ਅਕਾਲੀ ਅਕਾਲ ਪੁਰਖ ਦੀ ਫ਼ੌਜ ਹੈ ਤੇ ਅਕਾਲ ਪੁਰਖ ਸਦਾ ਸਦਾ ਬਖ਼ਸ਼ਣਹਾਰ ਹੈ, ਇਸ ਕਰਕੇ ਸਾਨੂੰ ਵੀ ਸਦਾ ਬਖ਼ਸ਼ਿਸ਼ ਦਾ ਵਰਤਾਰਾ ਵਰਤਾਉਣਾ ਚਾਹੀਦਾ ਹੈ।

## ਅਕਾਲੀ ਫੂਲਾ ਸਿੰਘ ਦਾ ਚਮਤਕਾਰ

ਪੰਥਕ ਮਰਯਾਦਾ ਪਾਲਣ ਤੇ ਪੰਥਕ ਆਦਰਸ਼ਾਂ ਲਈ ਜਿੰਦ ਵਾਰਨ ਵਿਚ ਅਕਾਲੀ ਫੂਲਾ ਸਿੰਘ ਦਾ ਕੋਈ ਮੁਕਾਬਲਾ ਨਹੀਂ। ਜੇ ਉਹ ਅਕਾਲ ਤਖ਼ਤ ਦੇ ਜਥੇਦਾਰ ਹੋ ਕੇ ਭੁੱਲਣਹਾਰਾਂ ਨੂੰ ਕਦੀ ਕਦਾਈਂ ਸਜ਼ਾ ਵੀ ਦਿੰਦਾ ਸੀ ਤਾਂ ਨਾਲ ਨਾਲ ਬਖ਼ਸ਼ਿਸ਼ ਤੇ ਮੁਆਫ਼ੀ ਦਾ ਮਜ਼ਾ ਵੀ ਪ੍ਰਦਾਨ ਕਰਦਾ ਸੀ। ਉਸ ਸਿਦਕੀ ਬਾਬੇ ਨੂੰ ਅਗੰਮੀ ਸੋਝੀ ਸੀ ਕਿ ਮੇਰਾ ਮਾਲਕ—ਅਕਾਲ ਪੁਰਖ, ਆਪਣੀ ਔਲਾਦ ਨੂੰ ਕਦੀ ਗਿਲਾਨੀ ਦੇ ਗ਼ਿਲਾਫ਼ ਨਹੀਂ ਚੜ੍ਹਾਉਂਦਾ, ਸਗੋਂ ਮਿਹਰ-ਮੁਹੱਬਤ ਤੇ ਪ੍ਰੇਮ-ਪਟੋਲੇ ਦੀ ਪੁਸ਼ਾਕ ਪਹਿਨਾਉਂਦਾ ਹੈ। ਨਾਲੇ ਮਨੁੱਖੀ ਸਭਿਆਚਾਰ ਦਾ ਲੰਮਾ ਤਜਰਬਾ ਦੱਸਦਾ ਹੈ ਕਿ ਦੰਡ ਨਾਲ ਝੰਡ ਕਰਨ ਦੀ ਥਾਂ ਮੁਹੱਬਤ ਤੇ ਮੁਆਫ਼ੀ ਦੀ ਮਿਸ਼ਰੀ ਖੰਡ, ਵਧੇਰੇ ਹਿਤਕਾਰੀ ਹੈ। ਉਹ ਲੜਾਕਾ ਯੋਧਾ ਸੀ, ਅਮੋੜ ਨਿਹੰਗ ਸਿੰਘ ਸੀ, ਪਰ ਜਦੋਂ ਪੰਥ ਦੀ ਜਥੇਦਾਰੀ ਦਾ ਕਰਤੱਵ ਨਿਭਾਉਂਦਾ ਤਾਂ ਮਧੁਰਤਾ ਤੇ ਨਿਰਮਾਣਤਾ ਦਾ ਪੱਲਾ ਨਾ ਛੱਡਦਾ। ਲੋਕ ਹੈਰਾਨ ਹੁੰਦੇ ਸਨ ਕਿ ਇਹ ਕਾਲੇ ਨੀਲੇ ਬਸਤਰ ਧਾਰਨ ਵਾਲਾ ਜਥੇਦਾਰ, ਘੜੀ ਪਲ ਵਿਚ ਕਿਵੇਂ ਸਫ਼ੈਦ-ਪੋਸ਼ ਸ਼ਾਂਤ ਫ਼ਰਿਸ਼ਤਾ ਬਣਿਆ ਦਿਖਾਈ ਦਿੰਦਾ ਹੈ ਤੇ ਕਿਸੇ ਨੂੰ ਕੋਈ ਕੌੜਾ-ਕੁਸੈਲਾ ਬਚਨ ਕਹਿੰਦਾ ਸੁਣਾਈ ਨਹੀਂ ਦਿੰਦਾ। ਇਸੇ ਹਲੀਮੀ ਵਾਲੇ ਸੇਵਕ-ਸੁਭਾਅ ਨੇ ਅਕਾਲੀ ਜੀ ਦੀ ਥਾਂ-ਥਾਂ ਜੈ-ਜੈਕਾਰ ਕਰਾਈ। ਉਹ ਚੱਕਰਵਰਤੀ ਨੇਤਾ ਸਨ, ਕਦੀ ਅਨੰਦਪੁਰ ਜਾਂਦੇ ਤੇ ਕਦੀ ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ) ਦੇ ਚੱਕਰ ਲਾਉਂਦੇ। ਉਨ੍ਹਾਂ ਦੀ ਮਨ-ਭਾਉਂਦੀ ਕਾਰ ਗੁਰੂ ਸਾਹਿਬਾਨ ਜੀ ਦੀ ਥਾਂ-ਥਾਂ ਯਾਦਗਾਰ ਕਾਇਮ ਕਰਨਾ ਸੀ। ਅੰਮ੍ਰਿਤਸਰ ਮੁੱਖ ਕੇਂਦਰ ਸੀ, ਜਿਥੇ ਕਿ ਬੁਰਜ ਦੀ ਸਥਾਪਨਾ ਕਰਾ ਕੇ ਉਨ੍ਹਾਂ ਅਕਾਲੀ ਜਥੇਬੰਦੀ ਨੂੰ ਮਜ਼ਬੂਤ ਕਰਨ ਦੇ ਉਪਰਾਲੇ ਕੀਤੇ। ਆਪ ਦੇ ਜੋਟੀਦਾਰ ਉਹੋ ਨਿਹੰਗ ਯੋਧੇ ਸਨ, ਜਿਨ੍ਹਾਂ ਖ਼ਾਲਸਾ

ਫ਼ੌਜ ਦਾ ਤਨਖ਼ਾਹਦਾਰ ਮੁਲਾਜ਼ਮ ਬਣਨਾ ਪ੍ਰਵਾਨ ਨਹੀਂ ਕੀਤਾ ਤੇ ਉਂਜ ਬੇਪ੍ਰਵਾਹ ਹੋ ਕੇ ਖੁੱਲ੍ਹੇ ਵਿਚਰਦੇ ਰਹੇ ਤੇ ਸਮੇਂ-ਸਮੇਂ ਸਿੱਖ-ਰਾਜ ਦੇ ਸੰਘਰਸ਼ ਵਿਚ ਯਥਾ-ਯੋਗ ਹਿੱਸਾ ਪਾਉਂਦੇ ਰਹੇ। ਬੁਰਜ ਅਕਾਲੀ ਫੂਲਾ ਸਿੰਘ ਦਾ ਵਿਹੜਾ ਇਤਨਾ ਵਿਸ਼ਾਲ ਸੀ ਕਿ ਇਥੇ ਗੁਰੂ ਹਰਿਗੋਬਿੰਦ ਜੀ ਦੀ ਯਾਦ ਵਿਚ ਮੱਲ ਅਖਾੜਾ ਰਚਿਆ ਹੋਇਆ ਸੀ, ਜਿਥੋਂ ਕਿ ਨੌਜੁਆਨ ਭੁਝੰਗੀ ਰੋਜ਼ ਕਸਰਤਾਂ ਕਰਦੇ ਤੇ ਸ਼ਸਤ੍ਰ ਵਿਦਿਆ ਦੇ ਦਾਉ-ਪੇਚ ਸਿੱਖਦੇ। ਇਸ ਦੇ ਮੁੱਖ ਸੰਚਾਲਕ ਵੀ ਅਕਾਲੀ ਜੀ ਹੀ ਸਨ।

ਜਿਥੋਂ ਤਕ ਆਪ ਦੀ ਨਿਰਭੈਤਾ ਤੇ ਸੂਰਬੀਰਤਾ ਦਾ ਸਬੰਧ ਹੈ, ਉਸ ਨਾਲ ਇਤਿਹਾਸ ਭਰਿਆ ਪਿਆ ਹੈ। ਸ਼ੇਰੇ-ਪੰਜਾਬ ਦੀ ਐਸੀ ਕੋਈ ਮੁਹਿੰਮ ਨਹੀਂ ਜਿਥੇ ਕਿ ਅਕਾਲੀ ਜੀ ਦੀ ਬੇ-ਮਿਸਾਲ ਵਰਿਆਮਗੀ ਨੇ ਵਿਸ਼ੇਸ਼ ਹਿੱਸਾ ਨਾ ਪਾਇਆ ਹੋਵੇ। ਉਹ ਸੂਰਬੀਰ ਪਿਤਾ ਦੇ ਸੂਰਬੀਰ ਪੁੱਤਰ ਸਨ ਤੇ ਸੂਰਮਗਤੀ ਦੇ ਮੈਦਾਨ ਵਿਚ ਸਦਾ ਪਹਿਲ-ਕਦਮੀ ਕਰਨਾ ਉਨ੍ਹਾਂ ਦਾ ਮੁੱਢਲਾ ਗੁਣ ਸੀ ਤੇ ਇਸੇ ਗੁਣ ਸਦਕੇ ਫ਼ਤਹਿ ਆਪ ਦੇ ਚਰਨ ਚੁੰਮਦੀ ਰਹੀ।

ਆਪ ਦੇ ਪਿਤਾ ਬਾਬਾ ਈਸ਼ਰ ਸਿੰਘ ਨਿਸ਼ਾਨਵਾਲੀ ਮਿਸਲ ਦੇ ਬੀਰ ਸਿਪਾਹੀ ਸਨ ਅਤੇ ਸ਼ਸਤਰ ਵਿੱਦਿਆ ਦੇ ਉਸਤਾਦ ਬਾਬਾ ਨੈਣਾ ਸਿੰਘ ਜੀ ਮਿਸਲ ਸ਼ਹੀਦਾਂ ਦੇ ਆਗੂ ਸਨ। ਦੋਹਾਂ ਦੇ ਪਿੰਡ ਵੀ ਲਾਗੋ-ਲਾਗੀ ਸਨ। ਫੂਲਾ ਸਿੰਘ ਜੀ ਦਾ ਜਨਮ ਨਗਰ—ਦੇਹਲਾ ਸ਼ੀਹਾਂ (ਬਾਂਗਰ ਇਲਾਕਾ) ਪਾੜੀ ਢਾਬ ਸੀ ਤੇ ਨੈਣਾ ਸਿੰਘ ਲੇਹਲ ਬਾਦਸ਼ਾਹ (ਜ਼ਿਲ੍ਹਾ ਸੰਗਰੂਰ) ਦੇ ਵਾਸੀ ਸਨ। ਦੋਹਾਂ ਦਾ ਪ੍ਰੇਮ, ਪਿਤਾ-ਪੁੱਤਰ ਵਾਲਾ ਸੀ ਤੇ ਦੋਵੇਂ ਧਰਮ-ਯੁੱਧ ਲਈ ਸਦਾ ਤਿਆਰ-ਬਰ-ਤਿਆਰ ਰਹਿੰਦੇ ਸਨ। ਉਸ ਵਕਤ ਪੰਜਾਬ ਦੀ ਆਜ਼ਾਦੀ ਦੇ ਦੋ ਵੱਡੇ ਦੁਸ਼ਮਣ ਸਨ—ਪਠਾਣ ਤੇ ਫ਼ਿਰੰਗੀ। ਪਠਾਣ ਸਦੀਆਂ ਤੋਂ ਦੇਸ਼ ਨੂੰ ਲੁੱਟਦੇ ਆ ਰਹੇ ਸਨ ਤੇ ਫ਼ਿਰੰਗੀ ਇਸ ਦਾਉ 'ਤੇ ਸਨ ਕਿ ਕਦੋਂ ਅਸੀਂ ਪੰਜਾਬ 'ਤੇ ਕਬਜ਼ਾ ਕਰੀਏ ਤੇ ਇਸ ਲੁੱਟ ਦੇ ਭਾਗੀਦਾਰ ਬਣੀਏ। ਇਸ ਕਰਕੇ ਆਮ ਨਿਹੰਗ ਸਿੰਘ ਮੁੱਢ ਤੋਂ ਹੀ ਫ਼ਿਰੰਗੀਆਂ ਨੂੰ ਬੜੀ ਕੈਰੀ ਨਜ਼ਰ ਨਾਲ ਦੇਖਦੇ। ਅਕਾਲੀ ਫੂਲਾ ਸਿੰਘ ਉਮਰ ਭਰ ਦੋਹਾਂ ਵਿਰੁੱਧ ਜੂਝਦੇ ਰਹੇ। ਜਦ 24 ਅਪ੍ਰੈਲ, 1809 ਨੂੰ ਮਿ: ਮਿਟਕਾਫ ਨਾਲ ਆਏ ਸ਼ਰਾਰਤੀ ਗੋਰਿਆਂ ਤੇ ਸ਼ੀਆ ਮੁਸਲਮਾਨਾਂ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਲਾਗੇ ਬੇ-ਅਦਬਾਨਾ ਜਲੂਸ ਕੱਢਿਆ ਤਾਂ ਅਕਾਲੀ ਟੁੱਟ ਕੇ ਪੈ ਗਏ ਤੇ ਉਨ੍ਹਾਂ ਨੂੰ ਲੈਣੇ ਦੇ ਦੇਣੇ ਪੈ ਗਏ। ਇਸੇ ਤਰ੍ਹਾਂ ਮਿ: ਵਾਇਟ ਪਿੰਡ ਚਾਊਕੇ ਲਾਗੇ ਕੈਂਪ ਲਾ ਕੇ ਸੜਕ ਦੀ ਹੱਦਬੰਦੀ ਲਈ ਜ਼ਮੀਨ ਕੱਢ ਰਹੇ ਸਨ। ਨਿਹੰਗਾਂ ਸਮਝਿਆ ਕਿ ਇਹ ਸਭ ਕਬਜ਼ੇ ਕਰਨ ਲਈ ਵਿਉਂਤਾਂ ਘੜ ਰਹੇ ਹਨ, ਤਾਂ ਅਕਾਲੀ ਜੀ ਦੇ ਇਸ਼ਾਰੇ 'ਤੇ ਨੌਜੁਆਨ ਨਿਹੰਗ ਸਿੰਘ ਹੱਲਾ ਕਰ ਕੇ ਪੈ ਗਏ ਤੇ ਕੁਝ ਅਰਸੇ ਵਿਚ ਹੀ ਉਨ੍ਹਾਂ ਦੇ ਛੇ ਸਿਪਾਹੀ ਮਾਰ ਦਿੱਤੇ ਤੇ 18-20 ਜ਼ਖ਼ਮੀ ਕਰ ਦਿੱਤੇ। ਇਹ ਸੁਣ ਕੇ ਫ਼ਿਰੰਗੀ ਹਾਕਮ ਬਹੁਤ ਔਖੇ ਹੋਏ ਤੇ ਸ਼ੇਰੇ-ਪੰਜਾਬ ਵੱਲ ਲਿਖ ਕੇ ਭੇਜਿਆ ਕਿ ਅਕਾਲੀ ਜੀ ਨੂੰ ਸਾਡੇ ਹਵਾਲੇ ਕੀਤਾ ਜਾਵੇ, ਪਰ ਸ਼ੇਰੇ-ਪੰਜਾਬ ਐਸਾ ਕਿਵੇਂ ਕਰ ਸਕਦੇ ਸਨ। ਉਨ੍ਹਾਂ ਸਾਫ਼ ਜਵਾਬ ਦਿੱਤਾ ਕਿ ਸਾਰਾ ਕਸੂਰ ਤੁਹਾਡੇ ਹੈਂਕੜਬਾਜ਼ ਬੰਦਿਆਂ ਦਾ ਹੈ, ਅਕਾਲੀ ਜੀ ਦਾ ਨਹੀਂ। ਇਉਂ ਇਤਿਹਾਸ ਤੋਂ ਪ੍ਰਗਟ

ਹੁੰਦਾ ਹੈ ਕਿ ਖੋਟੇ ਦਿਲ ਵਾਲੇ ਫ਼ਰੇਬੀ ਫ਼ਿਰੰਗੀਆਂ ਵਿਰੁੱਧ ਅਕਾਲੀ ਜੀ ਮੁੱਢ ਤੋਂ ਹੀ ਟੱਕਰ ਲੈਂਦੇ ਰਹੇ।

ਨੌਸ਼ਹਿਰੇ ਦੀ ਜੰਗ ਇਸੇ ਨੁਕਤੇ 'ਤੇ ਕੇਂਦ੍ਰਿਤ ਸੀ ਕਿ ਹੁਣ ਪਠਾਣਾਂ ਤੋਂ ਪੰਜਾਬ ਨੂੰ ਕਦ ਤਕ ਲੁਟਾਉਂਦੇ ਤੇ ਉਜਾੜਦੇ ਰਹਿਣਾ ਹੈ ਯਾ ਫਿਰ ਇਨ੍ਹਾਂ ਨੂੰ ਕੁੱਟ ਕੁੱਟ ਕੇ ਪਿੱਛੇ ਕਾਬਲ ਨੂੰ ਕਿਵੇਂ ਵਾੜਨਾ ਹੈ। 14 ਮਾਰਚ, 1823 ਈ: ਨੂੰ ਸ਼ੇਰੇ-ਪੰਜਾਬ ਦੀਆਂ ਫ਼ੌਜਾਂ ਨੇ ਅਟਕ ਦਰਿਆ ਪਾਰ ਕਰ ਕੇ ਤਰਕੀ ਪਹਾੜੀ ਉਤੇ ਹੱਲਾ ਬੋਲਿਆ, ਜਿਸ ਦੀ ਅਗਵਾਈ ਅਕਾਲੀ ਫੂਲਾ ਸਿੰਘ ਜੀ ਆਪ ਕਰ ਰਹੇ ਸਨ। ਪਠਾਣਾਂ ਦਾ ਟਿੱਡੀ ਦਲ ਬੇਅੰਦਾਜ਼ ਸੀ, ਪਰ ਇਸ ਨਿਧੜਕ ਜਰਨੈਲ ਨੇ ਉਸ ਦੀ ਰਤਾ ਪ੍ਰਵਾਹ ਨਾ ਕੀਤੀ ਤੇ ਉਹ ਘੋੜਾ ਦੌੜਾ ਕੇ ਅੱਗੇ ਵਧਦਾ ਗਿਆ। ਜਦ ਘੋੜਾ ਜ਼ਖ਼ਮੀ ਹੋ ਕੇ ਡਿੱਗ ਪਿਆ ਤਾਂ ਫਿਰ ਇਸ ਸਿਰਲੱਥ ਸੂਰਮੇ ਨੇ ਹਾਥੀ ਉਤੇ ਸਵਾਰ ਹੋ ਕੇ ਅੱਗੇ ਵਧਣਾ ਜਾਰੀ ਰੱਖਿਆ ਤੇ ਰਣ-ਤੱਤੇ ਵਿਚ ਸ਼ਹੀਦੀ ਪਾ ਕੇ ਮੋਰਚਾ ਫ਼ਤਹਿ ਕਰ ਲਿਆ। *ਪਿਸ਼ਾਵਰ ਗਜ਼ਟੀਅਰ* ਅਨੁਸਾਰ ਜੰਮੂ ਵਿਚ ਦਸ ਹਜ਼ਾਰ ਪਠਾਣ ਮੋਏ ਤੇ ਅਨੇਕਾਂ ਸਿੱਖ ਸਿਪਾਹੀਆਂ ਤੋਂ ਇਲਾਵਾ ਡੇਢ ਕੁ ਸੌ ਨਿਹੰਗ ਵੀ ਸ਼ਹੀਦ ਹੋਏ। ਪਰ ਅਕਾਲੀ ਜੀ ਦੀ ਕੁਰਬਾਨੀ ਦਾ ਸਿੱਟਾ ਸੀ ਕਿ ਉਹ ਪਠਾਣਾਂ ਨੂੰ ਭਜਾਉਣ ਵਿਚ ਸਫਲ ਹੋ ਗਏ, ਜੋ ਮੁੜ ਪੰਜਾਬ ਵੱਲ ਮੂੰਹ ਕਰਨ ਜੋਗੇ ਨਾ ਰਹੇ।

# ਇਕ ਹੁਕਮਨਾਮਾ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦਾ ਤਸਦੀਕਨਾਮਾ

ਸ੍ਰੀ ਰਾਮ ਲੁਭਾਇਆ ਜੋਸ਼ੀ ਸਪੁੱਤਰ ਸੁਰਗਵਾਸੀ ਸ੍ਰੀ ਮੁਨੀ ਲਾਲ ਜੋਸ਼ੀ, ਸੁਲਤਾਨਪੁਰ ਲੋਧੀ, ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦਾ ਇਕ ਹੁਕਮਨਾਮਾ ਹੈ ਜੋ ਬਾਰ੍ਹਾਂ ਸਤਰਾਂ ਵਿਚ ਅੰਕਿਤ ਹੈ ਤੇ ਹੇਠ ਸੰਮਤ 1748 ਮਿਤੀ ਮਾਘ ਵਦੀ ਇਕ, ਤਾਰੀਕ ਦਿੱਤੀ ਹੋਈ ਹੈ। ਇਸ ਦੇ ਨਾਲ ਹੀ ਇਸ ਹੁਕਮਨਾਮੇ ਦੀ ਤਸਦੀਕ ਵਜੋਂ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਵੱਲੋਂ ਲਿਖਵਾਇਆ ਇਕ ਪੱਤਰ ਹੈ, ਜਿਸ ਉੱਤੇ 1837 ਸੰਮਤ ਪਿਆ ਹੋਇਆ ਹੈ। ਇਹ ਦੋਵੇਂ ਲਿਖਤਾਂ ਵੇਲ-ਬੂਟਿਆਂ ਨਾਲ ਸਜਾਏ ਕਾਗ਼ਜ਼ ਉੱਤੇ ਅੰਕਿਤ ਤੇ ਸੋਹਣੇ ਫ਼ਰੇਮ ਵਿਚ ਜੜਵਾ ਕੇ ਰੱਖੀਆਂ ਹੋਈਆਂ ਹਨ। ਮੈਂ, ਇਹ ਚੀਜ਼ਾਂ 26 ਫ਼ਰਵਰੀ 1986 ਨੂੰ ਉਨ੍ਹਾਂ ਦੇ ਘਰ ਜਾ ਕੇ ਵੇਖੀਆਂ ਸਨ। ਜੋਸ਼ੀ ਜੀ ਦੀ ਮਾਤਾ ਤਾਰਾਵਤੀ (ਉਮਰ 70 ਵਰ੍ਹੇ), ਨੇ ਇਹ ਵੀ ਦੱਸਿਆ ਕਿ ਇਸ ਹੁਕਮਨਾਮੇ ਦੀ ਮਾਨਤਾ ਵਜੋਂ ਰਿਆਸਤ ਕਪੂਰਥਲਾ ਵੱਲੋਂ ਸਾਨੂੰ ਜਾਗੀਰ ਲੱਗੀ ਰਹੀ ਸੀ। ਪਹਿਲੇ ਸਾਲ ਦੇ ਸਾਲ ਕਈ ਬੋਰੀਆਂ ਅੰਨ ਦਾਣਾ ਮਿਲਦਾ ਸੀ ਤੇ ਫਿਰ ਨਕਦ ਰੁਪਏ ਮਿਲਦੇ ਰਹੇ ਸਨ, ਪਰ 1947 ਈ: ਦੀ ਦੇਸ਼-ਵੰਡ ਤੋਂ ਬਾਅਦ ਸਭ ਕੁਝ ਖ਼ਤਮ ਹੋ ਗਿਆ। ਸਾਡੀ ਸੱਸ ਪੋਹ ਸੁਦੀ ਸੱਤ ਨੂੰ ਮਾਂਹ ਚੌਲ ਬਣਾ ਕੇ ਵੰਡਿਆ ਕਰਦੀ ਸੀ ਤੇ ਇਸ ਹੁਕਮਨਾਮੇ ਨੂੰ ਧੂਪ ਦੀਪ ਕਰ ਕੇ ਪੂਜਿਆ ਕਰਦੀ ਸੀ। ਸਾਡੇ ਬਾਬਾ ਜੀਵਾਰਾਮ ਜੀ ਜੋਸ਼ੀ ਬਨਾਰਸ ਤੋਂ ਪੜ੍ਹ ਕੇ ਆਏ ਸਨ ਤੇ ਇਹ ਘਰ ਜੋਤਿਸ਼ ਲਈ ਕਾਫ਼ੀ ਪ੍ਰਸਿੱਧ ਸੀ। ਇਹ ਲੋਕ ਖ਼ਾਨਦਾਨੀ ਹਕੀਮ ਵੀ ਸਨ। ਇਨ੍ਹਾਂ ਦੇ ਵਡਾਰੂ ਜਰਾਹੀ (ਜ਼ਖ਼ਮ ਸਿਊਂਣ) ਦੇ ਕੰਮ ਵਿਚ ਖ਼ਾਸ ਮੁਹਾਰਤ ਰੱਖਦੇ ਸਨ ਅਤੇ ਇਕ ਦੋ ਵਾਰ ਗੁਰੂ ਸਾਹਿਬ ਦੇ ਬੁਲਾਵੇ 'ਤੇ ਅਨੰਦਪੁਰ ਸਾਹਿਬ ਵੀ ਗਏ ਸਨ। ਇਸ ਕਿਸਮ ਦੀਆਂ ਰਵਾਇਤਾਂ ਬਜ਼ੁਰਗ ਮਾਤਾ ਨੇ ਸੁਣਾਈਆਂ, ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਇਸ ਬ੍ਰਾਹਮਣ ਘਰਾਣੇ ਦਾ ਸੰਬੰਧ ਕਿਸੇ ਵੇਲੇ ਕਿਸੇ ਤਰ੍ਹਾਂ ਗੁਰੂ-ਘਰ ਨਾਲ ਰਿਹਾ ਹੈ।

ਪੇਸ਼ਤਰ ਇਸ ਦੇ ਕਿ ਇਨ੍ਹਾਂ ਦੋਹਾਂ ਲਿਖਤਾਂ ਦੀ ਪ੍ਰਮਾਣਿਕਤਾ ਤੇ ਇਤਿਹਾਸਕਤਾ ਨੂੰ ਵਿਚਾਰ ਗੋਚਰੇ ਕੀਤਾ ਜਾਵੇ, ਜ਼ਰੂਰੀ ਹੈ ਕਿ ਪਹਿਲੇ ਅਸਲ ਲਿਖਤਾਂ ਦਾ ਉਤਾਰਾ ਪਾਠਕਾਂ ਤੇ ਸਰੋਤਿਆਂ ਦੇ ਸਨਮੁੱਖ ਰੱਖਿਆ ਜਾਵੇ। ਉਹ ਇਸ ਪ੍ਰਕਾਰ ਹੈ:

**ਹੁਕਮਨਾਮਾ :**

ੴ ਸਤਿ ਗੁਰੂ

ਸਿਰੀ ਮੁਖਵਾਕ ਪਾਤਸ਼ਾਹੀ ਦਸਮੀ, ਗੁਰੂ ਜੀ ਕੀ ਆਗਿਆ ਹੈ, ਸਤਸਿਰੀ ਅਕਾਲ ਪੁਰਖ ਜੀ ਕਾ ਖਾਲਸਾ। ਗੁਰੂ ਰਖੇਗਾ ਸੰਗਤ ਸਰਬਤੁ ਨਿਹਾਲ ਹੋਈ। ਮਿਸਰ ਬਾਲ ਕਿਸ਼ਨ ਦੇ ਪੁੱਤ ਪੋਤੇ ਨੂੰ ਪੁਰੋਹਿਤ ਕਰਕੇ ਮਨਣਾ। ਜੋ ਕੋਈ ਸਾਡਾ ਸਿੱਖ ਹੋਵੇ ਮਿਸਰ ਬਾਲ ਕਿਸ਼ਨ ਦੀ ਆਲ ਉਲਾਦ ਨੋ ਕਾਰ ਭੇਟਾ ਦੇਵੇ। ਸੋ ਨਿਹਾਲ ਹੋਵੇਗਾ ਖਾਲਸਾ ਸੰਗਤ ਨਿਹਾਲ ਹੋਈ। ਜੰਮਣੁ ਕੁੜਮਾਈ ਬਿਆਹੁ ਸੁਧ ਖਿਆਹੁ ਜਿਉ ਆਪਣੇ ਪਰੋਹਤ ਨੂੰ ਮੰਨਦੇ ਹੋ ਤਿਵੈ ਏਨਾ ਨੂੰ ਮੰਨਣਾ। ਗੁਰੂ ਜੀਉ ਦੀ ਖੁਸ਼ੀ ਨਾਲ ਖਾਲਸਾ ਸੰਗਤ ਨਿਹਾਲ ਹੋਵੇਗਾ। ਸਿਰੀ ਗੁਰੂ ਜੀ ਪ੍ਰਸਾਦਿ ਮੈਹਲ ਲਿਖਿਆ ਹੈ, ਸਤ ਸਭ ਸੁਭ ਮਸਤ ਗੁਰੂ ਬਖਸ਼ੇ ਅਨੰਦ ਪ੍ਰਸਾਦਿ ਤਿ ਬੋਲੋ ਵਾਹਿਗੁਰੂ ਜੀ ਕੀ ਫਤਹਿ।

ਸੰਮਤ 1748 ਮਿਤੀ ਮਾਘ ਸੁਦੀ 1 ਅਖਰੀ

**ਤਸਦੀਕਨਾਮਾ :**

ਫ਼ਾਰਸੀ ਅੱਖਰਾਂ ਵਿਚ

ਉੱਤੇ ਵੱਖ ਵੱਖ 8 ਮੋਹਰਾਂ ਲੱਗੀਆਂ ਹਨ, (ਅਕਾਲ ਸਹਾਇ ਜਸਾ ਸਿੰਘ)



ੴ ਸਤਿਗੁਰ ਪ੍ਰਸਾਦਿ

ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਮਿਤ੍ਰਨ ਪ੍ਰਿਤਪਾਲਸਾ॥
ਸੰਤਨ ਕੀ ਰਖਿਆ ਕਰੈ ਅਰਿ ਦੁਰਜਨ ਦਲ ਦਾਲਸਾ ਸਦਾ ਹੀ ਬਹਾਲਸਾ॥
ਸੋ ਸਰਬਤ ਸੰਬੂਹ ਖਾਲਸੇ ਜੀ ਪਾਸ ਲਿਖਿਤਮ ਜਸਾ ਸਿੰਘ ਆਲੂਵਾਲੀਆ॥
ਵਾਹਿਗੁਰੂ ਜੀ ਕੀ ਫਤੇ ਬੋਲੀ ਹੈ, ਬੁਲਾਵਣੀ॥ ਪ੍ਰੋਹਤ ਮਿਸਰ
ਬਾਲ ਕ੍ਰਿਸ਼ਨ ਦੇ ਪੋਤੇ ਵਾਸੀ ਸੁਲਤਾਨਪੁਰ ਦੇ ਮਿਸਰ ਸ਼ਿਵਸਰਨ॥
ਦੂਸਰਾ ਮਿਸਰ ਹਰਨਾਥ॥ ਤੀਸਰਾ ਮਿਸਰ ਬ੍ਰਿਜਨਾਥ॥
ਹੁਕਮਨਾਵਾਂ ਦਸਖਤ ਖਾਸ ਦਸਵੇਂ ਪਾਤਸ਼ਾਹੀ ਕਾ॥
ਅਸਾਂ ਸੋਧ ਕੇ ਮਨਜ਼ੂਰਿ ਕੀਤਾ ਹੈ ਅਗੇ ਸਰਬਤ ਖਾਲਸਾ ਜੀ ਸਮੇਤ ਸਰਬਤ ਸੰਗਤ ਮੰਨੇਗਾ ਸੋ ਨਿਹਾਲ ਹੋਵੇਗਾ॥ ਹੁਕਮ ਵਾਹਗੁਰੂ ਜੀ ਕਾ ਹੈ, ਜੋ ਲੋਚ ਕੇ ਕਾਰ ਭੇਟ ਦੇਵੇਗਾ ਗੁਰੂ ਨਾਲ ਬਨਿ ਆਵੈਗੀ॥ ਸੰਮਤ 1837 ਸਤਰਾਂ।16।

ਹੁਕਮਨਾਮਾ ਕੀ ਹੁੰਦਾ ਹੈ ? ਗੁਰੂ ਸਾਹਿਬਾਨ ਦੇ ਪੱਤਰਾਂ ਨੂੰ 'ਹੁਕਮਨਾਮੇ' ਕਿਉਂ ਕਿਹਾ ਜਾਂਦਾ ਸੀ ? ਤੇ ਇਨ੍ਹਾਂ ਦਾ ਵਿਸ਼ਾ-ਵਸਤੂ ਅਤੇ ਸ਼ੈਲੀ-ਬੋਲੀ ਆਦਿ ਕੇਹੋ ਜਿਹੀ ਹੁੰਦੀ ਸੀ ? ਇਤਿਆਦਿਕ ਕਸੌਟੀਆਂ ਅੱਗੇ ਰੱਖ ਕੇ ਹੀ ਅਸੀਂ ਇਸ ਗੁਰੂ ਸਾਹਿਬ ਦੇ ਨਾਂ ਨਾਲ ਮਨਸੂਬ ਲਿਖਤ ਦੀ ਘੋਖ ਪੜਤਾਲ ਕਰ ਸਕਦੇ ਹਾਂ।

ਗੁਰਬਾਣੀ ਤੇ ਸਿੱਖ-ਇਤਿਹਾਸ ਵਿਚ ਆਏ ਹਵਾਲਿਆਂ ਤੋਂ ਪ੍ਰਗਟ ਹੈ ਕਿ

ਗੁਰੂ ਸਾਹਿਬਾਨ ਲਈ ਸੋਲ੍ਹਵੀਂ ਸਤਾਰ੍ਹਵੀਂ ਸਦੀ ਵਿਚ ਮੁਗ਼ਲ ਬਾਦਸ਼ਾਹਾਂ ਦੇ ਮੁਕਾਬਲੇ ਉੱਤੇ 'ਸੱਚਾ ਪਾਤਸ਼ਾਹ' ਸੰਕੇਤ ਆਮ ਵਰਤਿਆ ਜਾਣ ਲੱਗ ਪਿਆ ਸੀ, ਜਿਵੇਂ ਕਿ ਸੱਤੇ ਬਲਵੰਡ ਦੀ ਰਾਮਕਲੀ ਵਾਰ ਵਿਚ ਆਇਆ ਹੈ:

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥**

*(ਰਾਮਕਲੀ ਵਾਰ ਰਾਇ ਬਲਵੰਡਿ, ਪੰਨਾ 967)*

ਭਾਈ ਗੁਰਦਾਸ ਜੀ ਦਾ ਕਥਨ ਵੀ ਇਸੇ ਰੁਝਾਨ ਦੀ ਪੁਸ਼ਟੀ ਕਰਦਾ ਹੈ:

**ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ।** *(ਵਾਰ ੧੫, ਪਉੜੀ ੧)*

ਇਸ ਵਾਤਾਵਰਣ ਵਿਚ ਜਦ ਗੁਰੂ ਸਾਹਿਬ ਲਈ 'ਪਾਤਸ਼ਾਹ', ਉਨ੍ਹਾਂ ਦੇ ਮੁਖੀ ਕਾਰਦਾਰਾਂ ਲਈ ਮੰਜੀਦਾਰ, ਨਸ਼ੀਨ ਜਾਂ ਮਸੰਦ, ਗੁਰੂਆਂ ਦੇ ਬੱਚਿਆਂ ਲਈ 'ਸਾਹਿਬਜ਼ਾਦਾ' ਸੰਕੇਤ ਆਮ ਵਰਤਿਆ ਜਾਂਦਾ ਸੀ ਤਾਂ ਸਤਿਗੁਰੂ ਦਾ ਬਚਨ ਸ਼ਾਹੀ ਫ਼ੁਰਮਾਨ ਜਾਂ ਇਕ ਤਰ੍ਹਾਂ ਬਾਦਸ਼ਾਹੀ ਹੁਕਮ ਦਾ ਹੀ ਦਰਜਾ ਰੱਖਦਾ ਸੀ। ਇਹੋ ਕਾਰਨ ਹੈ ਕਿ ਸਮੇਂ ਸਮੇਂ ਗੁਰੂ ਸਾਹਿਬਾਨ ਨੇ ਜੋ ਖ਼ਤ ਪੱਤਰ ਸਿੱਖ ਸੰਗਤਾਂ ਜਾਂ ਕਿਸੇ ਮੋਹਰੀ ਸਿੱਖ ਦੇ ਨਾਮ ਲਿਖੇ, ਉਨ੍ਹਾਂ ਨੂੰ ਸ਼ਰਧਾ ਸਤਿਕਾਰ ਵਜੋਂ 'ਹੁਕਮਨਾਮੇ' ਕਹਿ ਕੇ ਯਾਦ ਕੀਤਾ ਜਾਂਦਾ ਸੀ।

ਦਸਮ ਗੁਰੂ ਦੇ 4 ਮਘਰ 1757 ਬਿ: ਨੂੰ ਪਟਣ ਫ਼ਰੀਦ ਦੀ ਸੰਗਤ ਦੇ ਨਾਂ ਲਿਖੇ ਪੱਤਰ ਵਿਚ ਇਹੋ ਸੰਕੇਤ ਵਰਤਿਆ ਮਿਲਦਾ ਹੈ, ਜਿਵੇਂ ਕਿ:

**'ਜਾਂ ਗੁਰੂ ਕਾ ਹੁਕਮਨਾਵਾਂ ਆਵੈ'**
**ਤਾਂ ਹੁੰਡੀ ਕਰਾਇ ਭੇਜਣੀ।'**

ਗੁਰੂ ਦਸਮੇਸ਼ ਜੀ ਦੇ ਦਰਬਾਰੀ ਕਵੀ ਅਣੀਰਾਇ ਨੇ ਆਪਣੇ 'ਜੰਗਨਾਮੇ' ਵਿਚ ਲਿਖਿਆ ਹੈ:

**'ਅਣੀਰਾਇ ਗੁਰੂ ਸੌ ਮਿਲੇ, ਦੀਨੀ ਤਾਂਹਿ ਅਸੀਸ**
**'ਆਉ' ਕਹਯੋ ਮੁਖ ਆਪਨੇ, ਬਹੁਰ ਕਰੀ ਬਖ਼ਸ਼ੀਸ਼।੧।**
**ਨਗ ਕੰਚਨ ਭੂਖਨ ਬਹੁਰ, ਦੀਨੇ ਸਤਿਗੁਰ ਏਹੁ**
**'ਨਾਮਾ ਹੁਕਮ ਲਿਖਾਇ ਕੈ, ਕੀਨੋ ਸਰਸ ਸਨੇਹ'।੨।**

ਸੋ, ਜ਼ਾਹਰ ਹੈ ਕਿ ਇਹ ਲਫ਼ਜ਼ (ਹੁਕਮਨਾਮਾ) ਗੁਰੂ ਸਾਹਿਬ ਦੇ ਜ਼ਮਾਨੇ ਕਾਫ਼ੀ ਪ੍ਰਚਲਿਤ ਹੋ ਗਿਆ ਸੀ। ਭਾਵੇਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਵੀ ਦੋ ਦਰਜਨ ਤੋਂ ਉੱਤੇ ਹੁਕਮਨਾਮੇ ਮਿਲਦੇ ਹਨ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਾਪਤ ਹੁਕਮਨਾਮਿਆਂ ਦੀ ਗਿਣਤੀ ਇਸ ਤੋਂ ਕਿਤੇ ਵਧੇਰੇ ਹੈ।

ਸਮੁੱਚੀ ਝਾਤ ਮਾਰਿਆਂ ਪਤਾ ਲੱਗਦਾ ਹੈ ਕਿ ਇਨ੍ਹਾਂ ਹੁਕਮਨਾਮਿਆਂ ਵਿਚ ਬਾਰ-ਬਾਰ ਇਨ੍ਹਾਂ ਗੱਲਾਂ ਬਾਰੇ ਹੀ ਤਾਕੀਦ ਕੀਤੀ ਮਿਲਦੀ ਹੈ:

1. ਗੁਰੂ ਨਮਿਤ ਰੱਖੀ ਗਈ ਦਸਵੰਧ ਦੀ ਰਕਮ ਛੇਤੀ ਪਹੁੰਚਾਈ ਜਾਵੇ।
2. ਦੀਵਾਲੀ-ਵਿਸਾਖੀ ਨੂੰ ਦਰਬਾਰ ਦੀ ਹਾਜ਼ਰੀ ਭਰੀ ਜਾਵੇ।

3. ਜੋ ਸਿੱਖ ਆਵੇ, ਉਹ ਗੁਰੂ ਸਾਹਿਬ ਲਈ ਚੰਗੇ ਹਥਿਆਰਾਂ ਦੀ ਭੇਟਾ ਲਿਆਵੇ ਤੇ ਆਪ ਵੀ ਪੰਜ ਹਥਿਆਰ (ਕ੍ਰਿਪਾਨ, ਤੀਰ ਕਮਾਨ, ਨੇਜ਼ਾ, ਕਟਾਰ ਤੇ ਬੰਦੂਕ) ਪਹਿਨ ਕੇ ਆਵੇ।
4. ਚੂੰਕਿ ਸਤਿਗੁਰਾਂ ਵੱਲੋਂ ਥਾਪੇ ਮੋਹਰੀ ਕਾਰਦਾਰ ਮਸੰਦ ਕੁਝ ਵਿਚਲ ਗਏ ਸਨ, ਇਸ ਕਰਕੇ ਹੁਕਮਨਾਮਿਆਂ ਵਿਚ ਇਕ ਹੀ ਹਦਾਇਤ ਬਾਰ ਬਾਰ ਦੁਹਰਾਈ ਗਈ ਹੈ ਕਿ ਮਸੰਦ, ਮਸੰਦੀਏ ਨਾਲ ਵਰਤਣਾ ਨਹੀਂ, ਸੰਗਤਿ ਮੇਰਾ ਖ਼ਾਲਸਾ ਹੈ ਜਿਸ ਦਾ ਤਾਤਪ੍ਰਯ ਇਹ ਕਿ ਸੰਗਤ ਹੁਣ ਕਿਸੇ ਮਸੰਦ ਦੇ ਅਧੀਨ ਨਹੀਂ, ਸਿੱਧੀ ਗੁਰੂ ਕੀ ਛਤਰ ਛਾਇਆ ਹੇਠ ਹੈ। ਇਸ ਕਰਕੇ ਕਾਰ ਭੇਟ ਸਿੱਧੀ ਸਤਿਗੁਰਾਂ ਪਾਸ ਪਹੁੰਚਾਈ ਜਾਵੇ।
5. ਹਰ ਹੁਕਮਨਾਮੇ ਦੇ ਅੰਤ ਮਹੀਨਾ, ਤਰੀਕ ਤੇ ਸੰਬਤ (ਸੰਮਤ) ਅਤੇ ਸਤਰਾਂ ਦੀ ਗਿਣਤੀ ਵੀ ਦਿੱਤੀ ਹੁੰਦੀ ਹੈ ਤਾਂ ਕਿ ਉਸ ਵਿਚ ਕੋਈ ਵਾਧ-ਘਾਟ ਨਾ ਕੀਤੀ ਜਾ ਸਕੇ। ਅਜਿਹੇ ਹੁਕਮਨਾਮੇ ਉੱਤੇ ਅਖ਼ੀਰ ਗੁਰੂ ਸਾਹਿਬ ਖ਼ੁਦ ਆਪਣਾ ਕਲਮੀ ਨਿਸ਼ਾਨ ਪਾਉਂਦੇ ਸਨ ਤੇ ਕਈ ਵਾਰ ਸ਼ਿਕਸਤਾ ਲਿਖਤ ਵਿਚ ਕੋਈ ਜ਼ਰੂਰੀ ਗੱਲ ਪੱਕੀ ਕਰਦੇ ਸਨ। ਜਦੋਂ ਅਸੀਂ ਉਪ੍ਰੋਕਤ ਨੁਕਤਿਆਂ ਨੂੰ ਲੈ ਕੇ ਇਸ ਸੁਲਤਾਨਪੁਰ ਪਈ ਮੌਜੂਦਾ ਲਿਖਤ ਦਾ ਅਧਿਐਨ ਕਰਦੇ ਹਾਂ ਤਾਂ ਇਸ ਵਿਚ ਅਜਿਹੀਆਂ ਗੱਲਾਂ ਨਹੀਂ ਮਿਲਦੀਆਂ:

(ੳ) ਆਮ ਹੁਕਮਨਾਮੇ ਇਸ ਵਾਕ ਨਾਲ ਸ਼ੁਰੂ ਹੁੰਦੇ ਹਨ 'ਸਿਰੀ ਗੁਰੂ ਜੀ ਦੀ ਆਗਿਆ ਹੈ,' ਲੇਕਿਨ ਏਸ ਹੁਕਮਨਾਮੇ ਦਾ ਅਰੰਭ ਇਉਂ ਹੁੰਦਾ ਹੈ:
'ਸਿਰੀ ਮੁਖਵਾਕ ਪਾਤਸ਼ਾਹੀ ਦਸਮੀ' ਗੁਰੂ ਸਾਹਿਬ ਦੇ ਕਿਸੇ ਹੁਕਮਨਾਮੇ ਵਿਚ ਅਜਿਹਾ ਸਿਰਲੇਖ ਨਹੀਂ। ਦਸਮ ਗ੍ਰੰਥ ਦੀਆਂ ਰਚਨਾਵਾਂ ਦੇ ਮੁੱਢ ਵਿਚ ਅਜਿਹੇ ਸਿਰਲੇਖ ਜ਼ਰੂਰ ਹਨ, ਜਿਨ੍ਹਾਂ ਦਾ ਮੰਤਵ ਇਹ ਦੱਸਣਾ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਹੈ। ਸੋ, ਇਹ ਸਿਰਲੇਖ ਸਿੱਖ ਲਿਖਾਰੀਆਂ ਬਣਾਇਆ, ਨਾ ਕਿ ਗੁਰੂ ਸਾਹਿਬ ਨੇ ਖ਼ੁਦ।

(ਅ) ਇਸ ਹੁਕਮਨਾਮੇ ਦਾ ਸਰੂਪ ਸਿਫ਼ਾਰਸ਼ੀ ਚਿੱਠੀ ਵਾਲਾ ਹੈ, ਜਿਸ ਵਿਚ ਬਾਰ ਬਾਰ ਇਹੋ ਤਾਕੀਦ ਹੈ ਕਿ ਬਾਲਕ੍ਰਿਸ਼ਨ ਪੁਰੋਹਤ ਦੇ ਪੁਤ-ਪੋਤੇ ਦੀ ਪੂਜਾ ਮਾਨਤਾ ਕੀਤੀ ਜਾਵੇ। ਗੁਰੂ ਸਾਹਿਬ ਨੇ ਕਿਸੇ ਹੁਕਮਨਾਮੇ ਵਿਚ ਕਦੀ ਕਿਸੇ ਇਕ ਵਿਅਕਤੀ ਦੀ ਪੂਜਾ ਮਾਨਤਾ ਦਾ ਆਦੇਸ਼ ਨਹੀਂ ਦਿੱਤਾ। ਇਸ ਕਰਕੇ ਇਥੇ ਇਸ ਦਾ ਉਚੇਚਾ ਚਰਚਾ ਗੁਰੂ-ਰੀਤਿ ਅਨੁਸਾਰ ਨਹੀਂ ਜਾਪਦਾ।

(ੲ) ਇਹ ਦੀਵਾਲੀ-ਵਿਸਾਖੀ ਨੂੰ ਦਸਵੰਧ ਚਲੀਹਾ ਭੇਜਣ ਦੀ ਹਦਾਇਤ ਤਾਂ ਹੁਕਮਨਾਮਿਆਂ ਵਿਚ ਮਿਲਦੀ ਹੈ, ਪਰ ਇਥੇ ਨਿਰੋਲ ਪਰੋਹਤਾਚਾਰੀ ਢੰਗ ਅਪਣਾ ਕੇ ਇਹ ਆਖਿਆ ਗਿਆ ਹੈ ਕਿ ਜੰਮਣ, ਕੁੜਮਾਈ, ਵਿਆਹ, ਸੁਧ ਖਿਆਹ (ਸਰਾਧ), ਆਦਿ ਸਮੇਂ ਜਿਵੇਂ ਆਪਣੇ ਪਰੋਹਤ ਨੂੰ ਮੰਨਦੇ ਹੋ, ਤਿਵੇਂ ਇਨ੍ਹਾਂ ਨੂੰ ਮੰਨਣਾ।

ਇਹ ਗੱਲ ਵੀ ਗੁਰੂ ਜੀ ਨੇ ਕਿਸੇ ਪੁਰੋਹਤ ਬਾਰੇ ਨਹੀਂ ਲਿਖੀ।

(ਸ) ਇਸ ਦੇ ਅੰਤ ਵਿਚ 'ਬੋਲੋ ਵਾਹਿਗੁਰੂ ਜੀ ਕੀ ਫ਼ਤਹਿ' ਲਿਖਿਆ ਹੈ। ਇਹ ਵੀ ਇਸ ਤਰ੍ਹਾਂ ਆਮ ਹੁਕਮਨਾਮਿਆਂ ਵਿਚ ਲਿਖਿਆ ਨਹੀਂ ਮਿਲਦਾ।

(ਹ) ਅਖ਼ੀਰ ਮਿਤੀ ਮਾਘ ਵਦੀ 1, ਸੰਮਤ 1748 ਲਿਖਿਆ ਹੈ। ਇਹ ਇਸ ਤਰ੍ਹਾਂ ਨਹੀਂ ਹੁੰਦਾ, ਮਾਘ ਵਦੀ ਏਕਮ ਹੁੰਦਾ ਹੈ।

(ਕ) ਇਥੇ ਸਤਰਾਂ ਦਾ ਵੇਰਵਾ ਵੀ ਦਰਜ ਨਹੀਂ, ਜਦੋਂ ਕਿ ਆਮ ਤੌਰ 'ਤੇ ਹਰ ਹੁਕਮਨਾਮੇ ਦੇ ਅੰਤ ਵਿਚ ਅੰਕਿਤ ਹੁੰਦਾ ਹੈ।

(ਖ) ਗੁਰੂ ਸਾਹਿਬ ਹਰ ਖ਼ਤ ਉੱਤੇ ਆਪਣਾ ਨਿਸ਼ਾਨ ਪਾਉਂਦੇ ਸਨ ਤੇ ਕੋਈ ਨਾ ਕੋਈ ਜ਼ਰੂਰੀ ਤਾਕੀਦ ਦੀ ਗੱਲ ਵੀ ਲਿਖ ਦਿੰਦੇ ਸਨ, ਪਰ ਇਸ ਪੱਤਰ ਉੱਤੇ ਗੁਰੂ ਸਾਹਿਬ ਵੱਲੋਂ ਲਿਖਿਆ ਕੋਈ ਨੀਸਾਣ ਨਹੀਂ।

ਹਾਂ, ਜੋ ਗੁਰੂ ਸਾਹਿਬ ਨਾਲ ਮਨਸੂਬ ਪੰਜ ਸੱਤਰਾਂ ਜੋੜੀਆਂ ਗਈਆਂ ਹਨ, ਉਸ ਤੋਂ ਸਾਫ਼ ਦਿੱਸਦਾ ਹੈ ਕਿ ਕੋਈ ਵੱਖਰਾ ਪੱਤਰਾ ਪਿੱਛੋਂ ਨਾਲ ਚਿਪਕਾਇਆ ਗਿਆ ਹੈ।

ਇਸ ਦੀ ਸ਼ੈਲੀ ਤੇ ਬੋਲੀ ਵੀ ਹੁਕਮਨਾਮਿਆਂ ਨਾਲ ਮੇਲ ਨਹੀਂ ਖਾਂਦੀ ਤੇ ਵਾਕ-ਬਣਤਰ ਉਕਾਈਆਂ ਭਰੀ ਹੈ।

ਇਸ ਛਾਣਬੀਣ ਤੋਂ ਨਤੀਜਾ ਇਹੋ ਨਿਕਲਦਾ ਹੈ ਕਿ ਇਹ ਦਸਮ ਗੁਰੂ ਦਾ ਲਿਖਤ ਪ੍ਰਮਾਣਿਕ ਹੁਕਮਨਾਮਾ ਨਹੀਂ ਹੈ। ਕਿਸੇ ਚਤੁਰ ਪੰਡਤ ਨੇ ਸਿੱਖ ਸਰਦਾਰਾਂ ਤੋਂ ਲੋੜੀਂਦਾ ਲਾਭ ਉਠਾਉਣ ਲਈ ਇਹ ਲਿਖਤ ਪਿੱਛੋਂ ਆਪ ਬਣਾਈ ਤੇ ਇਸ ਦੀ ਚਰਚਾ ਕਰਵਾਈ ਹੈ।



ਇਹ ਗੱਲ ਨਹੀਂ ਕਿ ਇਹੋ ਇਕ ਹੁਕਮਨਾਮਾ ਇਸ ਤਰ੍ਹਾਂ ਦਾ ਹੈ। ਹੋਰ ਵੀ ਹੁਕਮਨਾਮੇ ਮਿਲਦੇ ਹਨ, ਜਿਨ੍ਹਾਂ ਵਿਚ ਇਸੇ ਕਿਸਮ ਦਾ ਢੰਗ ਅਪਣਾਇਆ ਗਿਆ ਹੈ। ਜਿਵੇਂ ਕਿ ਗ਼ਨੀ ਖ਼ਾਂ ਤੇ ਨਬੀ ਖ਼ਾਂ ਦੇ ਵਾਰਸਾਂ ਨੇ ਸਿੱਖਾਂ ਪਾਸੋਂ ਪੂਜਾ ਦਾਨ ਲੈਣ ਲਈ ਐਸਾ ਹੁਕਮਨਾਮਾ ਬਣਾਇਆ ਸੀ ਤੇ ਇਸੇ ਤਰ੍ਹਾਂ ਭਾਈ ਮਨੀ ਸਿੰਘ (ਸ਼ਹੀਦ) ਦੇ ਵਾਰਸਾਂ ਨੇ ਕੋਈ ਹੁਕਮਨਾਮਾ ਪ੍ਰਚਲਿਤ ਕੀਤਾ ਸੀ, ਜਿਸ ਨੂੰ ਸ: ਗੁਰਬਖ਼ਸ਼ ਸਿੰਘ 'ਸਮਸ਼ੇਰ' ਝੁਬਾਲੀਏ ਨੇ *ਸ਼ਹੀਦੀ ਜੀਵਨ ਸ੍ਰੀ ਨਨਕਾਣਾ ਸਾਹਿਬ* ਦੇ ਪੰਨਾ 418 ਉੱਤੇ ਫੋਟੋ ਬਲਾਕ ਦੇ ਕੇ ਛਾਪ ਦਿੱਤਾ ਸੀ, ਪਰੰਤੂ ਉਹ ਵੀ ਅਸਲ ਹੁਕਮਨਾਮਾ ਨਹੀਂ ਸੀ।

ਸਾਡਾ ਇਹ ਚਰਚਾ ਕਰਨ ਦਾ ਤਾਤਪ੍ਰਜ ਇਤਨਾ ਹੀ ਹੈ ਕਿ ਕੁਝ ਲੋਕ ਸਿੱਖ ਸੰਗਤਾਂ ਤੋਂ ਪੂਜਾ ਦਾਨ ਲੈਣ ਲਈ ਨਕਲੀ ਹੁਕਮਨਾਮੇ ਬਣਾ ਕੇ ਪੇਸ਼ ਕਰਦੇ ਰਹੇ ਹਨ ਤੇ ਇਹ ਵੀ ਇਸੇ ਲੜੀ ਦੀ ਇਕ ਚੀਜ਼ ਹੈ। ਸੋ ਇਸ ਨੂੰ ਪ੍ਰਮਾਣੀਕ ਮੰਨਣਾ ਔਖਾ ਹੈ ।

ਦੂਜਾ ਪੱਤਰ ਜੋ ਕਿ ਇਕ ਕਿਸਮ ਦਾ ਤਸਦੀਕਨਾਮਾ ਹੈ, ਉਹ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੁਆਰਾ ਲਿਖਾਇਆ ਦੱਸਿਆ ਜਾਂਦਾ ਹੈ। ਇਸ ਉਤੇ 7-8 ਮੋਹਰਾਂ ਲੱਗੀਆਂ ਹੋਈਆਂ ਹਨ, ਜਿਨ੍ਹਾਂ ਵਿਚ ਫ਼ਾਰਸੀ ਅੱਖ਼ਰਾਂ ਅੰਦਰ 'ਅਕਾਲ ਸਹਾਇ ਜਸਾ ਸਿੰਘ' ਲਿਖਿਆ ਹੋਇਆ ਹੈ। ਇਹ ਮੋਹਰ ਛਾਪ ਆਪਣੇ ਆਪ ਵਿਚ ਇਕ ਇਤਿਹਾਸਕ-ਵਸਤੂ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਹਰ ਸਿੱਖ ਸਰਦਾਰ ਆਪਣੇ ਆਪ ਦੀ ਥਾਂ ਰੱਬੀ ਟੇਕ ਦਾ ਆਧਾਰ ਵਧੇਰੇ ਰੱਖਦਾ ਸੀ।

ਇਸ ਪੱਤਰ ਦੀਆਂ 16 ਸਤਰਾਂ ਹਨ ਤੇ ਹੇਠ ਸੰਮਤ 1837 ਪਿਆ ਹੋਇਆ ਹੈ, ਪਰੰਤੂ ਮਹੀਨਾ ਜਾਂ ਤਰੀਕ ਕੋਈ ਨਹੀਂ। ਇਸ ਪੱਤਰ ਦੀ ਖ਼ੂਬੀ ਇਹ ਹੈ ਕਿ ਸਾਡੇ ਪਾਸ ਇਹੋ ਇੱਕੋ ਇਕ ਲਿਖਤ ਹੈ, ਜਿਸ ਉੱਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਮੋਹਰ ਛਾਪ ਅੰਕਿਤ ਹੈ। ਹੋਰ ਕੋਈ ਵੀ ਉਨ੍ਹਾਂ ਦੀ ਗੁਰਮੁਖੀ ਜਾਂ ਫ਼ਾਰਸੀ ਲਿਖਤ ਸਾਨੂੰ ਪ੍ਰਾਪਤ ਨਹੀਂ, ਜਿਸ ਨਾਲ ਇਸ ਦਾ ਮੁਕਾਬਲਾ ਕਰ ਕੇ ਸਹੀ ਸਿੱਟੇ ਕੱਢੇ ਜਾ ਸਕਣ।

ਇਹ ਜੋ 1837 ਬਿ: ਸੰਮਤ ਪਿਆ ਹੈ, ਇਸ ਸਮੇਂ ਤਕ ਸੁਲਤਾਨਪੁਰ ਤੇ ਕਪੂਰਥਲੇ ਆਦਿ ਦਾ ਇਲਾਕਾ ਆਹਲੂਵਾਲੀਏ ਸਰਦਾਰ ਦੇ ਅਧੀਨ ਸੀ ਤੇ ਇਹ ਉਸ ਨੇ 1837 ਵਿਚ ਤਾਂ ਆਪਣੇ ਪੋਤੇ ਕੰਵਰ ਭਾਗ ਸਿੰਘ ਨੂੰ ਵੀ ਸੌਂਪ ਦਿੱਤਾ ਸੀ। ਚੂੰਕਿ *ਸ੍ਰੀ ਜੱਸਾ ਸਿੰਘ ਬਿਨੋਦ* ਕ੍ਰਿਤ 'ਚ ਰਾਮਸੁੱਖ ਰਾਇ ਦੇ ਪੱਤਰੇ 13 ਉੱਤੇ ਲਿਖਿਆ ਹੈ:

'ਸੰਮਤ 1830 ਸੁਲਤਾਨਪੁਰ ਆਦਿ ਮੁਲਖਣੀਆ।
ਸੰਮਤ 1831 ਅੰਬ੍ਰਿਤਸਰ ਜੀ ਕਿਲਾ ਤੇ ਕਟੜਾ ਡਲਵਾ ਲਿਆ ਤੇ
ਪਹਾੜ ਕੰਢੀ ਕੋ ਕਰੀਰ ਕੋ ਗਏ।'

'ਸੰਮਤ 1837 ਕਪੂਰਥਲੇ ਮੇਂ ਖ਼ਾਸ ਅਮਲਦਾਰੀ ਹੋਨੇ ਕੀ ਹਕੀਕਤ ਤੇ ਕਪੂਰਥਲਾ ਤੱਲਕੇ ਸੋਧਾ ਤੇ ਖ਼ਾਸ ਫ਼ੌਜ ਕੁੰਵਰ ਭਾਗ ਸਿੰਘ ਜੀ ਕੋ ਬਖ਼ਸ਼ ਕਰ, ਰਿਆਸਤ ਕਾ ਤਿਲਕ ਅੰਬ੍ਰਿਤਸਰ ਜੀ ਸਭ ਸਰਦਾਰੋਂ ਕੋ ਏਕਠੇ ਕਰ ਕੇ ਦੂਸਰੇ ਮਰਤਬੇ ਕੁੰਵਰ ਜੀ ਕੋ ਦੀਆ।'



ਇਸੇ ਪੁਸਤਕ ਦੇ 207 ਪੱਤਰੇ ਉੱਤੇ ਸੁਲਤਾਨਪੁਰ ਵੱਸਣ ਤੇ ਇਸ ਦੇ ਆਕਾਰ ਪ੍ਰਕਾਰ ਦਾ ਹਾਲ ਦਿੱਤਾ ਹੈ ਕਿ ਕਿਵੇਂ ਹੈਬਤ ਖ਼ਾਂ ਨੇ ਹੈਬਤਪੁਰ ਪੱਟੀ ਤੇ ਸੁਲਤਾਨ ਖ਼ਾਂ ਨੇ ਸੁਲਤਾਨਪੁਰ ਵਸਾਇਆ। ਇਸ ਦੇ 12 ਦਰਵਾਜ਼ੇ ਤੇ ਚੌਵੀ ਮੋਰੀਆਂ ਸਨ ਅਤੇ 12 ਆਲੀਆਂ ਸਨ। ਸ਼ਹਿਰ ਦੇ ਅੰਦਰ ਬੱਤੀ ਬਜ਼ਾਰ ਤੇ 5616 ਦੁਕਾਨਾਂ ਸਨ। ਔਰੰਗਜ਼ੇਬ ਨੇ ਧੱਕੇ ਨਾਲ ਇਥੋਂ ਪਠਾਣਾਂ ਨੂੰ ਕੱਢਿਆ ਤੇ ਇਕ ਵੱਡੀ ਸਰਾਂ ਬਣਵਾਈ, ਜਿਸ ਉੱਤੇ 212757 ਰੁਪਏ ਖ਼ਰਚ ਆਏ। ਸਾਡਾ ਇਥੇ ਇਹ ਬਿਉਰਾ ਦੇਣ ਦਾ ਭਾਵ ਇਤਨਾ ਹੀ ਹੈ ਕਿ ਇਸ ਦਾ ਕਰਤਾ ਸੁਲਤਾਨਪੁਰ ਦੀ ਪੁਰਾਣੀ ਤੇ ਨਵੀਂ ਹਕੀਕਤ ਤੋਂ ਚੰਗਾ ਜਾਣੂ ਸੀ। 1773 ਈ: ਜਾਂ 1830 ਬਿ: ਵਿਚ ਸੁਲਤਾਨਪੁਰ ਸ: ਜੱਸਾ ਸਿੰਘ ਦੇ ਕਬਜ਼ੇ ਵਿਚ ਆ ਚੁੱਕਾ ਸੀ। ਜੋ ਵੱਡੀ ਗੱਲ ਨਹੀਂ ਕਿ 1837 ਬਿ: ਵਿਚ ਜਦ ਕਦੀ ਸ: ਜੱਸਾ ਸਿੰਘ ਸੁਲਤਾਨਪੁਰ ਪਧਾਰੇ ਹੋਣ ਤਾਂ ਹੁਕਮਨਾਮੇ ਦੇ ਇਨ੍ਹਾਂ ਮਾਲਕ ਪੁਰੋਹਤਾਂ ਨੇ ਇਹ ਉਨ੍ਹਾਂ ਅੱਗੇ ਪੇਸ਼ ਕੀਤਾ ਹੋਵੇ ਤੇ ਇਸ ਬਾਰੇ ਕੋਈ ਇਸ ਕਿਸਮ ਦਾ ਪੱਤਰ ਲਿਖਾ ਲਿਆ ਹੋਵੇ।

ਇਹ ਸਿਫ਼ਾਰਸ਼ੀ ਤਸਦੀਕਨਾਮਾ ਸਗੋਂ ਇਸ ਗੱਲ ਦੀ ਸ਼ੰਕਾ ਪੈਦਾ ਕਰਦਾ ਹੈ ਕਿ ਹੁਕਮਨਾਮਾ ਅਸਲੀ ਨਹੀਂ ਸੀ। ਸ਼ਾਇਦ ਇਸੇ ਕਰਕੇ ਇਸ ਬਾਰੇ ਉਚੇਚੇ ਪੱਤਰ ਲਿਖਾਉਣ ਦੀ ਲੋੜ ਪਈ ਹੈ। ਇਹ ਗੱਲ ਕੋਈ ਅਚੰਭਾ ਵੀ ਨਹੀਂ ਕਿ ਬਜ਼ੁਰਗ ਸਰਦਾਰ ਨੇ ਹੁਕਮਨਾਮੇ ਦੇ ਸਤਿਕਾਰ ਵਜੋਂ ਅਜਿਹਾ ਪੱਤਰ ਲਿਖਾ ਦਿੱਤਾ ਹੋਵੇ, ਕਿਉਂਕਿ ਉਸ ਸਮੇਂ ਅਜਿਹੀ ਛਾਣਬੀਣ ਕਰਨ ਦੀ ਬਹੁਤ ਲੋੜ ਨਹੀਂ ਸੀ।

ਪਰੰਤੂ ਇਸ ਦੇ ਅੰਦਰ ਇਕ ਹੋਰ ਗੱਲ ਐਸੀ ਅੰਕਿਤ ਹੈ ਜੋ ਇਸ ਤਸਦੀਕਨਾਮੇ ਬਾਰੇ ਵੀ ਕੁਝ ਸ਼ੰਕੇ ਪੈਦਾ ਕਰਦੀ ਹੈ। ਉਹ ਇਹ ਸਤਰ ਹੈ:

'ਸੋ ਸਰਬਤ ਸੰਬੂਹ ਖਾਲਸੇ ਜੀ ਪਾਸ ਲਿਖਿਤਮ ਜਸਾ ਸਿੰਘ ਆਹਲੂਵਾਲੀਆ।'

ਅਠਾਰ੍ਹਵੀਂ ਸਦੀ ਦੀ ਕਿਸੇ ਲਿਖਤ ਵਿਚ 'ਜੱਸਾ ਸਿੰਘ ਆਹਲੂਵਾਲੀਆ' ਸੰਕੇਤ ਨਹੀਂ ਮਿਲਦਾ। ਸਭ ਤੋਂ ਪੁਰਾਣਾ ਹਵਾਲਾ ਕਾਜ਼ੀ ਨੂਰ ਮੁਹੰਮਦ ਦੇ 1765 ਈ: ਵਿਚ ਲਿਖੇ 'ਜੰਗਨਾਮੇ' ਅੰਦਰ 'ਜੱਸਾ ਕਲਾਲ' ਤੇ 'ਜੱਸਾ ਠੋਕਾ' ਕਹਿ ਕੇ ਦੋਹਾਂ ਜੱਸਾ ਸਿੰਘ ਸਰਦਾਰਾਂ ਦੀ ਚਰਚਾ ਕੀਤੀ ਗਈ ਹੈ। ਸ਼ਿਅਰ ਇਸ ਪ੍ਰਕਾਰ ਹੈ:

**ਬਕਲਬ ਅੰਦਰੂੰ ਬੂਦ ਜੱਸਾ ਕਲਾਲ**
**ਚੂੰ ਕੋਹਿ ਸ਼ੁਦਾ ਕਲਬਿ ਆਂ ਬਦਸਗਾਲ।120।**
**ਦਿਗਰ ਜੱਸਾ ਠੋਕਾ ਬੂਦਸ਼ ਹਮਅਨਾਂ**
**ਕਿ ਸ਼ੇਰਾਂ ਬਾਦਾਂ, ਸਗ ਬਤਾਬੋ ਤਵਾਂ।121।**

*(ਜੰਗਨਾਮਾ, ਸੰਪਾਦਿਤ ਪ੍ਰੋ: ਗੰਡਾ ਸਿੰਘ, ਪੰਨਾ 134)*

ਜਦ 1765 ਈ: ਵਿਚ ਸਿੱਖਾਂ ਲਾਹੌਰ ਉੱਤੇ ਕਬਜ਼ਾ ਕੀਤਾ ਤਾਂ ਸ: ਜੱਸਾ ਸਿੰਘ ਨੂੰ 'ਸੁਲਤਾਨੁਲ ਕੌਮ' ਦਾ ਖ਼ਿਤਾਬ ਦੇ ਕੇ ਖ਼ਾਲਸੇ ਨੇ ਤਖ਼ਤ ਉੱਤੇ ਬਿਠਾਇਆ। ਉਸ ਸਮੇਂ ਜੋ ਸਿੱਕਾ ਜਾਰੀ ਕੀਤਾ ਗਿਆ, ਉਸ ਉੱਤੇ ਇਹ ਲਿਖਤ ਉਕਰੀ ਗਈ ਦੱਸੀ ਜਾਂਦੀ ਹੈ :



**'ਸਿੱਕਾ ਜ਼ਦ ਦਰ ਜਹਾਂ, ਬਫਜ਼ਲਿ ਅਕਾਲ**
**ਮੁਲਕਿ ਅਹਿਮਦ ਗ੍ਰਿਫਤ ਜੱਸਾ ਕਲਾਲ।'**

ਕੁਝ ਲੋਕਾਂ ਇਸ ਲਿਖਤ ਬਾਰੇ ਸ਼ੰਕਾ ਵੀ ਕੀਤਾ ਹੈ ਜੈਸਾ ਕਿ *ਚਹਾਰ-ਬਾਗ਼ਿ ਪੰਜਾਬ* ਵਿਚ ਗਣੇਸ਼ਦਾਸ ਵਡੇਰਾ ਨੇ ਇਹ ਗੱਲ ਲਿਖੀ ਹੈ ਕਿ ਕੁਝ ਕਾਜ਼ੀ ਮੌਲਾਣਿਆਂ ਨੇ ਅਹਿਮਦਸ਼ਾਹ ਨੂੰ ਉਕਸਾਉਣ ਲਈ ਅਜਿਹਾ ਜਾਅਲੀ ਸਿੱਕਾ ਬਣਾ ਕੇ ਭੇਜਿਆ ਸੀ। ਕੁਝ ਕੁ ਧਾਰਮਿਕ ਵਿਚਾਰਵਾਨਾਂ ਨੇ ਇਹ ਵੀ ਤਰਕ ਉਠਾਈ ਹੈ ਕਿ ਸਿੰਘ ਦਾ ਅੱਧਾ ਨਾਮ ਲੈਣਾ ਠੀਕ ਨਹੀਂ ਪਰ ਵਰਤੋਂ ਇਸ ਦੇ ਵਿਪਰੀਤ ਹੁੰਦੀ ਰਹੀ। ਸਿੱਖ ਮਤ ਦਾ ਸਿਧਾਂਤ ਜਾਤ-ਪਾਤ ਦਾ ਵਿਰੋਧੀ ਹੈ, ਪਰ ਅਠਾਰ੍ਹਵੀਂ ਸਦੀ ਵਿਚ ਦੋਹਾਂ ਜੱਸਾ ਸਿੰਘ ਦੇ ਨਾਮਾਂ ਵਿਚ ਅੰਤਰ ਕਰਨ ਲਈ 'ਜੱਸਾ ਕਲਾਲ' ਤੇ 'ਜੱਸਾ ਠੋਕਾ' ਕਹਿ ਕੇ ਆਮ ਪੁਕਾਰਿਆ ਜਾਂਦਾ ਸੀ। ਇਸ ਉੱਤੇ ਬਹੁਤੀ ਚਰਚਾ ਦੀ ਲੋੜ ਨਹੀਂ ਕਿਉਂਕਿ ਮਰਾਠਾ ਰੀਕਾਰਡ 'ਤੇ ਅਫ਼ਗ਼ਾਨਿਸਤਾਨ ਵਿਚ ਲਿਖੀਆਂ ਲਿਖਤਾਂ ਅੰਦਰ ਇਹੋ ਨਾਮ ਵਰਤਿਆ ਮਿਲਦਾ ਹੈ। ਕਾਜ਼ੀ ਨੂਰ ਮੁਹੰਮਦ ਨੇ ਵੀ ਸਿੱਖਾਂ ਤੋਂ ਇਹ ਨਾਮ ਸੁਣ ਕੇ ਹੀ ਆਪਣੀ ਲਿਖਤ ਵਿਚ ਦਰਜ ਕੀਤੇ ਸਨ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਭਾਈ ਰਤਨ ਸਿੰਘ ਭੰਗੂ ਸੀਨਾ-ਬਸੀਨਾ ਰਵਾਇਤ ਤੋਂ ਜਾਣੂ ਸਨ। ਉਸ ਨੇ ਵੀ ਇਹ ਸੰਕੇਤ ਇਵੇਂ ਵਰਤਿਆ ਹੈ ਫਿਰ ਨਾਲ ਇਹ ਵੀ ਦੱਸਿਆ ਹੈ ਕਿ ਪੰਥ ਉਸ ਨੂੰ 'ਪਾਤਸ਼ਾਹ' ਕਹਿ ਕੇ ਪੁਕਾਰਦਾ ਸੀ।

**ਹਮ ਕੋ ਕੀਨੋ ਪੰਥ ਨਵਾਬੈ ਤੇਰੈ ਕਰਿਅਗੁ ਪਾਤਸ਼ਾਹੀ ਤਾਬੈ**
**ਉਸੀ ਵਕਤ ਤੇ ਭਯੋ ਨਿਹਾਲ ਸ਼ਾਹ ਕਹਾਯੋ ਜੱਸਾ ਕਲਾਲ** ।15।

*(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 204)*

ਉੱਨ੍ਹੀਵੀਂ ਸਦੀ ਦਾ ਵਿਦਵਾਨ ਲੇਖਕ ਅਹਿਮਦਸ਼ਾਹ ਬਟਾਲਵੀ ਪ੍ਰਸਿੱਧ ਤਵਾਰੀਖ਼ਦਾਨ ਹੋਇਆ ਹੈ। ਉਸ ਨੇ *ਕਿਤਾਬਿ ਹਿੰਦ—ਤਵਾਰੀਖ਼ਿ ਪੰਜਾਬ* ਵਿਚ ਵੀ ਇਸੇ ਗੱਲ ਦੀ ਪੁਸ਼ਟੀ ਕੀਤੀ ਹੈ। ਉਹ ਲਿਖਦਾ ਹੈ:

> ਉਹ ਦੁਆਬਾ-ਬਿਸਤ ਜਲੰਧਰ ਦੇ ਸਾਰੇ ਸਿੰਘ ਸਰਦਾਰਾਂ ਨਾਲੋਂ ਵਧੇਰੀ ਪ੍ਰਭੁਤਾ ਦਾ ਮਾਲਕ ਸੀ ਤੇ ਉਸ ਪਾਸ ਫ਼ੌਜੀ ਤਾਕਤ ਵੀ ਬਹੁਤ ਸੀ। ਇਥੋਂ ਤਕ ਕਿ ਉਹ 'ਪਾਤਸ਼ਾਹ' ਕਹਿ ਕੇ ਬੁਲਾਇਆ ਜਾਂਦਾ ਸੀ। ਗੱਲਬਾਤ ਹਿੰਦੁਸਤਾਨੀ ਵਿਚ ਕਰਦਾ ਸੀ। ਉਹ ਹਮੇਸ਼ਾ ਨਵੀਂ ਪੁਸ਼ਾਕ ਪਹਿਨਦਾ। ਉਸ ਨੂੰ ਧੁਆਂਦਾ ਨਹੀਂ ਸੀ, ਸਗੋਂ ਆਪਣੇ ਨਿਕਟਵਰਤੀਆਂ ਨੂੰ ਬਖ਼ਸ਼ ਦਿੰਦਾ ਸੀ। ਮੁਸਲਮਾਨਾਂ ਨਾਲ ਉਸ ਦਾ ਸਲੂਕ ਕੱਟੜਤਾ ਵਾਲਾ ਨਹੀਂ, ਸਗੋਂ ਬਹੁਤ ਹੀ ਪ੍ਰਸੰਸਾਯੋਗ ਸੀ।

*(ਕਿਤਾਬਿ ਹਿੰਦ—ਤਵਾਰੀਖ਼ਿ ਪੰਜਾਬ, ਅਨੁਵਾਦਕ ਪ੍ਰੋ: ਗੁਰਬਖ਼ਸ਼ ਸਿੰਘ)*

ਉੱਨ੍ਹੀਵੀਂ ਸਦੀ ਦੀ ਅਹਿਮ ਰਚਨਾ *ਸ੍ਰੀ ਜੱਸਾ ਸਿੰਘ ਬਿਨੋਦ* ਕ੍ਰਿਤ ਰਾਮਸੁਖ ਰਾਉ ਹੈ, ਜੋ ਕਿ ਜੱਸਾ ਸਿੰਘ ਆਹਲੂਵਾਲੀਏ ਬਾਰੇ ਇੱਕੋ ਇਕ ਪ੍ਰਮਾਣਿਕ ਪੁਸਤਕ ਹੈ। ਇਸ ਵਿਚ ਉਨ੍ਹਾਂ ਦਾ ਸਵਿਸਥਾਰ ਜੀਵਨ-ਬ੍ਰਿਤਾਂਤ ਦਿੱਤਾ ਗਿਆ ਹੈ, ਪਰੰਤੂ ਇਸ ਕਿਤਾਬ ਵਿਚ ਕਰਤਾ ਸ: ਜੱਸਾ ਸਿੰਘ ਲਈ ਥਾਂ-ਥਾਂ ਨਵਾਬ ਸਾਹਿਬ, ਬਾਦਸ਼ਾਹ, ਹਜ਼ੂਰ ਜਾਂ ਸਰਕਾਰ ਆਦਿ ਨਾਮ (ਲਕਬ) ਤਾਂ ਵਰਤਦਾ ਹੈ, ਪਰ ਉਹ ਕਿਤੇ ਵੀ ਉਨ੍ਹਾਂ ਨੂੰ 'ਆਹਲੂਵਾਲੀਆ' ਕਰਕੇ ਨਹੀਂ ਲਿਖਦਾ। ਇਹ ਠੀਕ ਹੈ ਕਿ ਲਾਹੌਰ ਲਾਗੇ ਆਹਲੂ ਪਿੰਡ ਜਾਂ ਅੱਲ੍ਹੋਕੇ ਦੇ ਜੰਮ-ਪਲ ਹੋਣ ਕਾਰਨ ਉਨ੍ਹਾਂ ਦੀ ਅੱਲ ਪਿੱਛੋਂ ਜਾ ਕੇ 'ਆਹਲੂਵਾਲੀਆ' ਪੈ ਗਈ ਸੀ ਪਰ ਉਨ੍ਹਾਂ ਆਪਣੇ ਆਪ ਨੂੰ ਕਦੀ 'ਆਹਲੂਵਾਲੀਆ' ਨਹੀਂ ਅਖਵਾਇਆ ਤੇ ਨਾ ਹੀ ਐਸਾ ਲਿਖਵਾਇਆ।

ਸੋ, ਇਸ ਤਸਦੀਕਨਾਮੇ ਵਿਚ 'ਲਿਖਤਮ ਜੱਸਾ ਸਿੰਘ ਆਹਲੂਵਾਲੀਆ' ਲਿਖਣਾ ਇਸ ਦੀ ਪ੍ਰਮਾਣਿਕਤਾ ਬਾਰੇ ਸ਼ੰਕਾ ਪੈਦਾ ਕਰਦਾ ਹੈ। ਮੋਹਰਾਂ ਤਾਂ ਕੋਈ ਕਦੀ ਵੀ ਲਾ ਸਕਦਾ ਹੈ, ਇਹ ਕੋਈ ਔਖੀ ਗੱਲ ਨਹੀਂ। ਮੋਹਰ ਬਾਰੇ ਸਾਡੀ ਰਾਇ ਹੈ ਕਿ ਇਹ ਪ੍ਰਮਾਣਿਕ ਹੈ ਤੇ ਅਸਲੀ ਹੈ, ਪਰ ਜਿਸ ਲਿਖਤ ਉੱਤੇ ਇਹ ਮੋਹਰ ਲਾਈ ਗਈ ਹੈ, ਉਸ ਦੀ ਅੰਦਰਲੀ ਗਵਾਹੀ 'ਤੇ ਵਰਤਿਆ ਗਿਆ 'ਆਹਲੂਵਾਲੀਆ' ਵਿਸ਼ੇਸ਼ਣ ਇਸ ਨੂੰ ਪਿੱਛੋਂ ਦੀ ਰਚਨਾ ਬਣਾ ਦਿੰਦਾ ਹੈ।

ਇਕ ਨੁਕਤਾ ਹੋਰ ਵੀ ਧਿਆਨ ਗੋਚਰੇ ਕਰਨ ਵਾਲਾ ਹੈ। ਦਸਮ ਪਾਤਸ਼ਾਹੀ ਨਾਲ ਮਨਸੂਬ ਹੁਕਮਨਾਮੇ ਵਿਚ ਇਹ ਤਾਕੀਦ ਹੈ:

> 'ਮਿਸ਼ਰ ਬਾਲ ਕਿਸ਼ਨ ਦੇ ਪੁੱਤ ਪੋਤੇ ਨੂੰ ਪਰੋਹਤ ਕਰ ਕੇ ਮਨਣਾ।'

ਉਥੇ ਨਾਮ ਕਿਸੇ ਦਾ ਨਹੀਂ, ਪਰ ਸ: ਜੱਸਾ ਸਿੰਘ ਵਾਲੇ ਤਸਦੀਕਨਾਮੇ ਵਿਚ ਤਿੰਨਾਂ ਪੋਤਿਆਂ ਦੇ ਨਾਮ ਲਿਖੇ ਹਨ—ਸ਼ਿਵਸ਼ਰਨ, ਹਰਨਾਥ ਤੇ ਬ੍ਰਿਜਨਾਥ। ਜੇਕਰ ਅਸੀਂ ਤਿੰਨਾਂ ਦੇ ਜਨਮ-ਮਰਨ ਸੰਮਤ ਲੱਭ ਸਕੀਏ ਤਾਂ ਇਸ ਤਸਦੀਕਨਾਮੇ ਦਾ

ਸਿਰਜਨ ਕਾਲ ਸਹਿਜੇ ਹੀ ਜ਼ਾਹਰ ਹੋ ਜਾਵੇਗਾ। ਹੈਰਾਨੀ ਇਹ ਹੈ ਕਿ ਹੁਕਮਨਾਮੇ ਵਿਚ ਵੀ ਪੁੱਤ-ਪੋਤਿਆਂ ਬਾਰੇ ਸਿਫ਼ਾਰਸ਼ ਹੈ ਅਤੇ ਇਸ ਤਸਦੀਕਨਾਮੇ ਵਿਚ, ਜੋ ਇਸ ਤੋਂ ਲਗਭਗ 80-90 ਵਰ੍ਹੇ ਬਾਅਦ ਲਿਖਿਆ ਗਿਆ ਹੈ, ਵਿਚ ਵੀ ਪੋਤਿਆਂ ਬਾਰੇ ਹੀ ਸਿਫ਼ਾਰਸ਼ ਹੈ। ਇਹ ਗੱਲ ਉੱਕਾ ਹੀ ਸੰਭਵ ਨਹੀਂ ਕਿ ਜਿਨ੍ਹਾਂ ਪੋਤਿਆਂ ਸਬੰਧੀ ਗੁਰੂ ਗੋਬਿੰਦ ਸਿੰਘ ਜੀ 1748 ਸੰਮਤ ਵਿਚ ਕਾਰ ਭੇਟ ਦੇਣ ਲਈ ਲਿਖਦੇ ਹਨ, ਉਨ੍ਹਾਂ ਖ਼ਾਤਰ ਹੀ ਉਨ੍ਹਾਂ ਦਾ ਸਿੱਖ 1837 ਬਿ: ਵਿਚ ਤਾਕੀਦ ਕਰਦਾ ਹੈ। ਇਹ ਗੱਲ ਇਤਨੀ ਅਣਹੋਣੀ ਤੇ ਹਾਸੋਹੀਣੀ ਹੈ, ਜਿਸ ਨਾਲ ਇਨ੍ਹਾਂ ਦੋਹਾਂ ਲਿਖਤਾਂ ਦਾ ਇਤਬਾਰ ਖ਼ਤਮ ਹੋ ਜਾਂਦਾ ਹੈ ਤੇ ਕਿਸੇ ਨੂੰ ਵੀ ਅਸਲ ਲਿਖਤ ਮੰਨਣੋਂ ਪ੍ਰਹੇਜ਼ ਕਰਨਾ ਪੈਂਦਾ ਹੈ।

# ਮਸਤੂਆਣੇ ਵਾਲੇ ਸੰਤ ਮਹਾਰਾਜ

ਭਾਰਤੀ ਸੰਸਕ੍ਰਿਤੀ ਵਿਚ ਸੰਤ ਮਹਾਤਮਾਵਾਂ ਦੀ ਅਮੀਰ-ਪਰੰਪਰਾ ਚਿਰੰਕਾਲ ਤੋਂ ਚੱਲਦੀ ਆਈ ਹੈ। ਇਹ ਇਕ ਨਿਰਾਲਾ ਰੂਹਾਨੀ ਮਾਰਗ ਹੈ, ਜੋ ਪਦਾਰਥਵਾਦ ਨੂੰ ਤਿਲਾਂਜਲੀ ਦੇ ਕੇ ਅਧਿਆਤਮਵਾਦ ਨਾਲ ਆਪਣਾ ਰਿਸ਼ਤਾ ਜੋੜਦਾ ਹੈ। ਸੰਤ ਉਹ ਰਹੱਸਵਾਦੀ ਪਰਮ ਮਨੁੱਖ ਹੈ, ਜੋ ਪਰਮ-ਸਤਿ ਨਾਲ ਅਭੇਦ ਹੋ ਕੇ ਸਾਰੇ ਵਿਸ਼ਵ ਵਿਚ ਉਸ ਦੀ ਜੋਤਿ ਤੱਕਦਾ ਤੇ ਸਭ ਨਾਲ ਸਮਾਨ ਵਰਤਾਉ ਕਰਦਾ ਹੋਇਆ ਲੋਕ-ਸੇਵਾ ਵਿਚ ਜ਼ਿੰਦਗੀ ਗੁਜ਼ਾਰਦਾ ਹੈ। ਲੋਕ-ਸੇਵਾ ਉਤਨਾ ਚਿਰ ਹੋ ਹੀ ਨਹੀਂ ਸਕਦੀ, ਜਿਤਨਾ ਚਿਰ ਆਪਣੀ 'ਹਉਮੈ' ਤੇ 'ਮਮਤਾ' ਨੂੰ ਮਾਰਿਆ ਨਾ ਜਾਵੇ। ਜਿਤਨਾ ਚਿਰ 'ਹਉਮੈ' Ego ਹੈ, ਉਤਨਾ ਚਿਰ ਕਬਜ਼ੇ ਦੀ ਭਾਵਨਾ 'ਮਮਤਾ' ਵੀ ਬਣੀ ਰਹਿੰਦੀ ਹੈ। ਜਦੋਂ ਹਉਮੈਂ ਮਿੱਟ ਜਾਵੇ ਤਾਂ ਮਮਤਾ ਦਾ ਰੋਗ ਆਪਣੇ ਆਪ ਠੀਕ ਹੋ ਜਾਂਦਾ ਹੈ। ਸੰਤ 'ਨਾਮ' ਵਿਚ ਸੁਰਤਿ ਜੋੜ ਕੇ ਹਉਮੈ ਨੂੰ ਤਿਆਗਦਾ ਤੇ ਸਭ ਥਾਂ ਉਸੇ ਦਾ ਜ਼ਹੂਰ ਤੱਕਦਾ ਹੋਇਆ ਆਪਣੇ ਭਾਣੇ ਦੀ ਥਾਂ, ਰੱਬੀ ਭਾਣੇ ਵਿਚ ਖ਼ੁਸ਼ੀ ਖ਼ੁਸ਼ੀ ਜੀਵਨ ਬਿਤਾਉਂਦਾ ਹੈ। ਸੋ, ਧਰਮ ਜਾਂ ਆਸਤਿਕਤਾ ਦੀ ਦੁਨੀਆ ਵਿਚ ਹਉਮੈ ਦਾ ਇਲਾਜ 'ਨਾਮ' ਹੈ। ਇਹ ਨਾਮ ਦੀ ਟਕਸਾਲ ਹੀ ਐਸੀ ਹੈ ਜਿਸ ਵਿਚ ਖ਼ੁਦੀ ਮਿਟ ਕੇ ਸਾਡਾ ਆਪਾ ਖ਼ੁਦਾਈ ਜਾਂ ਬ੍ਰਹਿਮੰਡੀ ਆਪੇ ਨਾਲ ਇਕ-ਮਿੱਕ ਹੋ ਜਾਂਦਾ ਹੈ। ਬਰਫ਼ ਦਾ ਡਲਾ ਦਰਿਆ ਦੇ ਵਹਿੰਦੇ ਪਾਣੀ ਨਾਲ ਚੱਲ ਨਹੀਂ ਸਕਦਾ, ਪਰ ਜਦ ਉਹ ਢਲ ਜਾਂਦਾ ਹੈ ਤਾਂ ਉਸ ਨਾਲ ਮਿਲ ਕੇ ਦਰਿਆ ਹੋ ਜਾਂਦਾ ਹੈ। ਇਸ ਕਰਕੇ ਮਹਾਂਪੁਰਸ਼ਾਂ, ਨਾਮ ਵਿਚ ਲਿਵਲੀਨ ਹਸਤੀ ਨੂੰ 'ਸੰਤ' ਕਿਹਾ ਹੈ:

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਵਾਰ ਗਉੜੀ ਮ: ੫, ਪੰਨਾ 319)*

**ਸੋਈ ਸੰਤੁ ਜਿ ਭਾਵੈ ਰਾਮੁ ॥**
**ਸੰਤ ਗੋਬਿੰਦ ਕੈ ਏਕੈ ਕਾਮ ॥** *(ਗੋਂਡ ਮ: ੫, ਪੰਨਾ 867)*

ਸੰਤ ਉਹ ਹੈ ਜੋ ਰਾਮ ਨੂੰ ਭਾਵੇ। ਫਿਰ ਸੰਤ ਤੇ ਗੋਬਿੰਦ ਦਾ ਕਾਰਜ-ਖੇਤਰ ਇੱਕੋ ਪ੍ਰਕਾਰ ਦਾ ਹੋ ਜਾਂਦਾ ਹੈ। ਉਹ ਖ਼ੁਦ ਇਕ ਹੈ, ਸੰਤ ਵੀ ਸਰਬ-ਏਕਤਾ ਲਈ ਕੰਮ ਕਰਦਾ ਹੈ, ਉਹ ਸੱਚ ਸਰੂਪ ਹੈ, ਇਸ ਲਈ ਸੰਤ ਵੀ ਸੱਚਾ ਜੀਵਨ ਜੀਉਣ ਦਾ ਜਤਨ ਕਰਦਾ ਹੈ। ਉਹ ਕਰਤਾਪੁਰਖ ਹੈ, ਸੰਤ ਵੀ ਆਪਣੀ ਕਰਤਾਰੀ ਸ਼ਕਤੀ ਲੋਕ-ਸੇਵਾ ਦੇ ਲੇਖੇ ਲਾਉਂਦਾ ਹੈ। ਪਰਮੇਸ਼ਰ ਨਿਰਭਉ ਤੇ ਨਿਰਵੈਰ ਹੈ, ਸੰਤ ਵੀ ਭੈਅ

ਤੇ ਵੈਰ ਦਾ ਤਿਆਗ ਕਰ ਕੇ ਸਭ ਦੇ ਭਲੇ ਲਈ ਸਦਾ ਪਰਉਪਕਾਰ ਵਿਚ ਵਰਤਦਾ ਹੈ, ਪਰ ਰਹਿੰਦਾ ਸਦਾ ਨਿਰਮਾਣ ਹੈ :

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥** *(ਗਉੜੀ ਸੁਖਮਨੀ ਮ: ੫, ਪੰਨਾ 273)*

ਸਿੱਖ ਧਰਮ ਦਾ ਇਤਿਹਾਸ ਅਜਿਹੇ ਬ੍ਰਹਮ ਗਿਆਨੀਆਂ, ਸੰਤਾਂ ਭਗਤਾਂ ਦੀ ਬਦੌਲਤ ਤਾਰਾ ਮੰਡਲ ਵਾਂਗ ਸਜਿਆ ਹੋਇਆ ਹੈ। ਬਾਬਾ ਬੁੱਢਾ, ਅਜਿੱਤਾ ਰੰਧਾਵਾ, ਭਾਈ ਪਾਰੋ ਜੁਲਕਾ, ਭਾਈ ਗੋਦੜੀਆ, ਭਾਈ ਭਿਖਾਰੀ, ਭਾਈ ਲੱਧਾ ਪਰਉਪਕਾਰੀ, ਭਾਈ ਨਨੂਆ, ਭਾਈ ਕਨ੍ਹਈਆ, ਭਾਈ ਰਾਮ ਕੁਇਰ, ਭਾਈ ਮਨੀ ਸਿੰਘ, ਭਾਈ ਅੱਡਣ ਸ਼ਾਹ, ਬਾਵਾ ਸੰਤਰੇਣ, ਬਾਵਾ ਪ੍ਰੀਤਮ ਦਾਸ, ਬਾਬਾ ਰਾਮ ਸਿੰਘ, ਸੰਤ ਖ਼ੁਦਾ ਸਿੰਘ ਵਰਗੇ ਸਮਦਰਸ਼ੀ ਮਹਾਂਪੁਰਖ ਅਨੇਕਾਂ ਹੋਏ, ਜਿਨ੍ਹਾਂ ਸਾਰਾ ਜੀਵਨ ਵਿਸਮਾਦੀ ਇਲਾਹੀ ਰੰਗ ਵਿਚ ਬਿਤਾਇਆ, ਕਿਉਂਕਿ ਸਰੀਰਿਕ ਸੁੱਖ ਲਈ ਇਨ੍ਹਾਂ ਦਾ ਲਗਾਉ ਨਹੀਂ ਸੀ ਤੇ ਦੁੱਖ ਤੋਂ ਘਬਰਾਹਟ ਨਹੀਂ ਸੀ। ਇਹ ਸੁੱਖ, ਦੁੱਖ ਤੇ ਕੰਚਨ ਮਾਟੀ ਨੂੰ ਸੱਚਮੁੱਚ ਇਕ-ਸਮਾਨ ਮੰਨਣ ਵਾਲੇ ਸਨ। ਇਨ੍ਹਾਂ ਦੀ ਆਪਣੀ ਨਿੱਜੀ ਲੋੜ ਕੋਈ ਨਹੀਂ ਸੀ, ਕਿਉਂਕਿ ਇਨ੍ਹਾਂ 'ਚ ਹਉਮੈ ਨਹੀਂ ਸੀ, ਇਸ ਕਰਕੇ ਇਹ ਸਦਾ ਪਰਉਪਕਾਰ ਤੇ ਸੇਵਾ ਵਿਚ ਹੀ ਜੁਟੇ ਰਹੇ।

ਇਹ ਸੱਚੇ ਸੰਤਾਂ ਤੇ ਭਗਤਾਂ ਦੀ ਅਨੋਖੀ ਪਰੰਪਰਾ ਹੈ, ਜੋ ਅੱਜ ਦੇ ਸਵਾਰਥੀ ਸਿਆਸਤਦਾਨਾਂ ਅਤੇ ਸੁਆਂਗੀ ਸਾਧਾਂ ਦੇ ਛੋਟੀ ਛੋਟੀ ਸਮਝ ਨਹੀਂ ਆ ਸਕਦੀ।

ਸੰਤ ਅਤਰ ਸਿੰਘ ਮਹਾਰਾਜ, ਇਸੇ ਸਰਬ ਤਰ੍ਹਾਂ ਸੰਤੁਸ਼ਟ, ਸੰਤੁਲਿਤ, ਸਹਜ-ਮਾਰਗੀ, ਸੰਤ-ਸ਼੍ਰੇਣੀ ਦੇ ਸਨਮਾਨਿਤ ਸ਼੍ਰੋਮਣੀ ਮਹਾਂਪੁਰਖ ਸਨ, ਜਿਨ੍ਹਾਂ ਵੀਹਵੀਂ ਸਦੀ ਦੇ ਮੁੱਢ ਵਿਚ ਨਾਮ-ਬਾਣੀ ਦੀ ਗੁੰਜਾਰ ਪਾਈ। ਇਹ ਸੰਸਾਰ ਪ੍ਰਭੂ ਪਰਮੇਸ਼ਰ ਦੀ ਵਾੜੀ ਹੈ ਤੇ ਮਨੁੱਖਤਾ ਇਸ ਬਗ਼ੀਚੇ ਦਾ ਸੁੰਦਰ ਫੁੱਲ ਤੇ ਸੰਤ ਅਤਰ ਸਿੰਘ ਜੀ ਇਨ੍ਹਾਂ ਫੁੱਲਾਂ ਦਾ ਨਿਚੋੜ, ਤੱਤ ਸਾਰ, ਅਤਰ ਸਨ। ਉਨ੍ਹਾਂ ਦੀ ਰਸ-ਭਿੰਨੀ ਹਸਤੀ ਦੀ ਮਹਿਕ ਨੂੰ ਭੁਲਾਇਆ ਨਹੀਂ ਜਾ ਸਕਦਾ। ਆਪ ਦਾ ਜਨਮ 1866 ਈ: ਵਿਚ ਤੇ ਦੇਹਾਂਤ 31 ਜਨਵਰੀ 1927 ਈ: ਨੂੰ ਹੋਇਆ। ਆਪ ਦੇ ਜਨਮ ਸਮੇਂ ਨਾਮਧਾਰੀ ਲਹਿਰ ਨਾਮ-ਬਾਣੀ ਦੇ ਪ੍ਰੇਮ ਦੇ ਨਾਲ ਨਾਲ, ਸਿੱਖਾਂ ਵਿਚ ਸ੍ਵੈ-ਮਾਨ ਤੇ ਸੁਤੰਤਰਤਾ ਦੀ ਭਾਵਨਾ ਵੀ ਜਗਾ ਰਹੀ ਸੀ। ਉਨ੍ਹਾਂ ਦੀ ਜੁਆਨੀ ਸਮੇਂ ਸਿੰਘ ਸਭਾ ਲਹਿਰ ਪੂਰੇ ਜੋਬਨ ਉੱਤੇ ਸੀ, ਜਿਸ ਨੇ ਅਨਮਤੀ-ਕੁਰੀਤੀਆਂ ਦੂਰ ਕਰ ਕੇ ਸਿੱਖੀ ਦੇ ਭਾਂਡੇ ਨੂੰ ਲਿਸ਼ਕਾਇਆ, ਪਰ ਇਸ ਭਾਂਡੇ ਵਿਚ ਕੀ ਵਸਤੂ ਪਾਉਣੀ ਸੀ, ਇਸ ਦਾ ਉਸ ਸਮੇਂ ਬਹੁਤਾ ਕਿਸੇ ਨੂੰ ਧਿਆਨ ਨਹੀਂ ਸੀ। ਇਸ ਸਮੇਂ ਸੰਤ ਅਤਰ ਸਿੰਘ ਜੀ ਨੇ ਕੁਝ ਅਰਸਾ ਫ਼ੌਜੀ ਨੌਕਰੀ ਵਿਚ ਬਿਤਾ ਕੇ ਬਿਰਕਤੀ ਇਖ਼ਤਿਆਰ ਕਰ ਲਈ ਤੇ ਸ੍ਰੀ ਹਜ਼ੂਰ ਸਾਹਿਬ, ਨੰਦੇੜ ਜਾ ਕੇ ਸਾਲ ਭਰ ਤਪੱਸਿਆ ਕਰਦੇ ਰਹੇ। ਫਿਰ ਪੋਠੋਹਾਰ ਆ ਕੇ ਕਨੋਹੇ ਦੇ ਸਥਾਨ 'ਤੇ ਇਕ ਵਾਰ ਛੇ ਮਹੀਨੇ ਤੇ ਇਕ ਵਾਰੀ ਚਾਲ੍ਹੀ ਦਿਨ ਵਰਤ ਰੱਖ ਕੇ 'ਸੁਰਤਿ ਸ਼ਬਦ' ਦਾ ਅਭਿਆਸ ਕਰ ਕੇ ਕਠਿਨ ਤਪ ਕੀਤਾ। ਇਨ੍ਹਾਂ ਕਠਿਨ ਤਤਿਖਸ਼ਾਵਾਂ ਤੇ ਘਾਲਾਂ ਦਾ ਸਦਕਾ ਸੰਤ ਜੀ ਦੀ ਆਤਮਾ, ਕੰਚਨ ਵਾਂਗ ਸ਼ੁੱਧ ਤੇ ਪਵਿੱਤਰ ਹੋ

ਗਈ ਤੇ ਇਲਾਕੇ ਭਰ ਵਿਚ ਆਪ ਦੀ ਮਹਿਮਾ ਫੈਲ ਗਈ। ਆਪ ਦੀ ਘਾਲ ਦਾ ਸਤਿਕਾਰ ਕਰਦਿਆਂ ਉਸ ਸਮੇਂ, ਬਾਬਾ ਖੇਮ ਸਿੰਘ ਬੇਦੀ ਜੀ ਨੇ ਭਰੇ ਦੀਵਾਨ ਵਿਚ ਆਪ ਨੂੰ ਇਕ ਦੁਸ਼ਾਲਾ ਭੇਟ ਕੀਤਾ, ਪਰ ਆਪ ਨੇ ਕਿਹਾ, 'ਮੇਰੇ ਲਈ ਇਹ ਭੂਰੀ ਹੀ ਕਾਫ਼ੀ ਹੈ।' ਬੇਦੀ ਸਾਹਿਬ ਹੱਸ ਕੇ ਕਹਿਣ ਲੱਗੇ ਕਿ 'ਜੇਕਰ ਇਹ ਭੂਰੀ ਇਸੇ ਤਰ੍ਹਾਂ ਰਹੀ ਤਾਂ ਇਸ ਅੱਗੇ ਦੁਸ਼ਾਲਿਆਂ ਵਾਲੇ ਵੀ ਨਮਸਕਾਰਾਂ ਕਰਨਗੇ।'

ਇਸ ਸਮੇਂ ਸਿੱਖਾਂ ਨੇ ਨਾਮਧਾਰੀ ਲਹਿਰ ਤੇ ਸਿੰਘ ਸਭਾ ਲਹਿਰ ਦੇ ਉੱਚਿਤ ਪ੍ਰਭਾਵ ਸਦਕਾ ਆਪਣੇ ਆਪ ਨੂੰ ਸੁਤੰਰਤਤਾ-ਸੰਗਰਾਮ ਦੇ ਰਾਹ ਪਾਇਆ ਹੋਇਆ ਸੀ। ਧਾਰਮਿਕ ਤੌਰ 'ਤੇ ਹਿੰਦੂ ਰਸਮਾਂ ਰਿਵਾਜਾਂ ਦੇ ਬੰਧਨ ਤੋਂ ਸਿੱਖੀ ਆਜ਼ਾਦ ਹੋ ਗਈ ਸੀ, ਪਰ ਅੰਗਰੇਜ਼ੀ ਸਾਮਰਾਜ ਦੇ ਬੰਧਨ ਤੋਂ ਛੁਟਕਾਰਾ ਪਾਉਣਾ ਅਜੇ ਬਾਕੀ ਸੀ। ਇਹ ਵੱਡਾ ਸੰਗ੍ਰਾਮ ਸੂਰਬੀਰ ਸੰਤ-ਸਿਪਾਹੀਆਂ ਦੀ ਸੈਨਾ ਤੋਂ ਬਿਨਾਂ ਨਹੀਂ ਸੀ ਲੜਿਆ ਜਾ ਸਕਦਾ। ਸੰਤ ਅਤਰ ਸਿੰਘ ਜੀ ਨੇ ਵੀਹਵੀਂ ਸਦੀ ਦੇ ਮੁੱਢ ਵਿਚ ਪੰਜਾਬ ਅੰਦਰ ਜੋ ਮਰਦਾਂ ਵਾਲੀ ਘਾਲ ਘਾਲੀ, ਉਹ ਇਹ ਸੀ ਕਿ ਅਕਾਲੀ ਲਹਿਰ ਵਰਗੀ ਇਨਕਲਾਬੀ ਤਹਿਰੀਕ ਨੂੰ ਅੰਮ੍ਰਿਤ ਛਕਾ ਛਕਾ ਇਹੋ ਜਿਹੇ ਨਾਮ-ਬਾਣੀ ਵਿਚ ਰੱਤੇ ਸੂਰਮੇ ਦਿੱਤੇ ਜੋ ਮੁੱਖ ਨਾ ਮੋੜਨ ਤੇ ਡਾਂਗਾਂ, ਤਲਵਾਰਾਂ, ਬੰਦੂਕਾਂ ਤੇ ਮਸ਼ੀਨਗੰਨਾਂ ਦੀ ਮਾਰ ਸਹਿ ਸਹਿ ਕੇ ਵੀ ਸ਼ਾਂਤਮਈ ਰਹਿਣ ਤੇ ਸ਼ਹੀਦੀ ਦੇ ਜਾਮ ਖ਼ੁਸ਼ੀ ਖ਼ੁਸ਼ੀ ਪੀਂਦੇ ਜਾਣ। ਸ਼ਾਇਦ ਇਸ ਵਿਸ਼ਲੇਸ਼ਣ ਵੱਲ ਇਤਿਹਾਸਕਾਰਾਂ ਬਹੁਤ ਘੱਟ ਧਿਆਨ ਦਿੱਤਾ ਹੈ ਕਿ 1920-21 ਈ: ਵਿਚ ਚੱਲਣ ਵਾਲੀ ਅਕਾਲੀ ਲਹਿਰ ਵਿਚ ਇਕਦਮ ਤਿਆਰ ਬਰ-ਤਿਆਰ ਇਤਨੇ ਸੂਰਮੇ ਕਿਥੋਂ ਆ ਗਏ ? ਮੇਰਾ ਜਵਾਬ ਹੈ ਕਿ ਇਸ ਸਾਰੀ ਅਕਾਲੀ ਫ਼ੌਜ ਨੂੰ ਵੀਹ ਸਾਲ ਲਾ ਕੇ ਤਿਆਰ ਕਰਨ ਵਾਲੇ ਸਾਡੇ ਆਤਮਿਕ ਜਰਨੈਲ ਸੰਤ ਅਤਰ ਸਿੰਘ ਜੀ ਸਨ। ਜੇਕਰ ਇਹ ਮਹਾਨ ਸ਼ਖ਼ਸੀਅਤ ਨਾ ਹੁੰਦੀ ਤਾਂ ਮਾਸਟਰ ਤਾਰਾ ਸਿੰਘ, ਪ੍ਰਿੰ: ਜੋਧ ਸਿੰਘ, ਦੀਵਾਨ ਸੇਵਾ ਰਾਮ ਸਿੰਘ, ਸੰਤ ਤੇਜਾ ਸਿੰਘ, ਸ: ਬਹਾਦਰ ਧਰਮ ਸਿੰਘ ਵਰਗਿਆਂ ਨੂੰ ਬਾਂਹ ਫੜ ਕੇ ਪੰਥ ਵਿਚ ਕੌਣ ਲਿਆਉਂਦਾ। ਰਾਜਾ ਮਹਿੰਦਰਾ ਪ੍ਰਤਾਪ ਦੇ ਲੜਕੇ ਤੇ ਲੜਕੀ ਨੂੰ ਇਥੇ ਸੰਗਰੂਰ ਵਿਚ ਹੀ ਉਨ੍ਹਾਂ ਅੰਮ੍ਰਿਤਪਾਨ ਕਰਾਇਆ। ਇਸ ਤਰ੍ਹਾਂ ਨਾਮ-ਬਾਣੀ ਤੇ ਸਿੱਖੀ ਸਿਦਕ ਦੀ ਦਾਤਿ ਵੰਡ ਕੇ ਜਿਵੇਂ ਸੰਤਾਂ ਨੇ ਸਿੱਖ ਸੰਗਤ ਨੂੰ ਭਰਪੂਰ ਕੀਤਾ, ਉਹ ਸੱਚਮੁੱਚ ਬੇਮਿਸਾਲ ਹੈ। ਪ੍ਰੋ: ਤੇਜਾ ਸਿੰਘ ਲਿਖਦੇ ਹਨ ਕਿ 'ਪਹਿਲੇ ਪਹਿਲ ਜਦ ਸਿੰਘ ਸਭਾ ਮੂਵਮੈਂਟ ਚੱਲੀ ਤਾਂ ਇਹ ਇਕ ਦਿਮਾਗ਼ੀ ਤਬਦੀਲੀ ਕਰਨ ਵਾਲੀ ਮੂਵਮੈਂਟ ਹੀ ਸੀ। ਇਸ ਦਾ ਬਹੁਤ ਸਾਰਾ ਕੰਮ ਸਾਡੇ ਵਿੱਚੋਂ ਸ਼ਰਾਧ, ਜੰਞੂ, ਮੂਰਤੀ-ਪੂਜਾ, ਸਿਆਪਾ, ਕਿਰਿਆ, ਆਦਿ ਭਰਮ-ਰੂਪ ਰਸਮਾਂ ਦਾ ਕੱਢਣਾ ਸੀ। ਇਹ ਇਕ ਐਤਵਾਰੀ ਸੰਗਠਨ ਸੀ, ਜਿਸ ਵਿਚ ਵਾਦ-ਵਿਵਾਦ, ਚਰਚਾ-ਵਿਚਾਰ ਨਾਲ ਆਪਣੀ ਗੁੰਮ ਹੋ ਗਈ ਗੁਰਮਤਿ ਨੂੰ ਸਦੀਆਂ ਤੋਂ ਭਰਮਾਂ ਹੇਠੋਂ ਕੱਢ ਕੇ ਸਾਫ਼ ਕਰਨਾ ਅਤੇ ਪੁਰਾਣੇ ਵਿਰੋਧੀਆਂ ਦੇ ਹੱਥ-ਕੰਡਿਆਂ ਤੋਂ ਬਚਾ ਕੇ ਆਪਣੇ ਸਮਾਜ ਵਿਚ ਵਰਤਾਣਾ ਸਿੱਖਣਾ ਸੀ। ਜੇਕਰ ਇਹ ਲਹਿਰ ਬਹੁਤ ਚਿਰ ਤਾਈਂ ਇਨ੍ਹਾਂ ਹੀ ਲੀਹਾਂ 'ਤੇ ਚਲੀ ਜਾਂਦੀ ਤਾਂ ਖ਼ਤਰਾ ਸੀ ਕਿ ਇਹ ਸਾਰਾ ਤ੍ਰਾਣ ਨਿਰੇ ਪੁਰਾਣੇ ਭਾਂਡੇ ਭੰਨਣ ਵਿਚ ਹੀ ਲੱਗ ਜਾਂਦਾ ਅਤੇ ਆਪਣੇ ਭਾਂਡੇ

ਸਿਦਕ ਤੇ ਪ੍ਰੇਮ ਨਾਲ ਭਰਨ ਲਈ ਰੁਚੀ ਤੇ ਪ੍ਰੇਰਨਾ ਹੀ ਪੈਦਾ ਨਾ ਹੁੰਦੀ। ਐਨ ਉਸ ਵੇਲੇ ਸੰਤ ਅਤਰ ਸਿੰਘ ਜੀ ਪ੍ਰਗਟ ਹੋਏ। ਉਨ੍ਹਾਂ ਸਿੰਘ ਸਭਾ ਲਹਿਰ ਨੂੰ ਨਿਰੀ ਵਿਦਿਆ ਤੇ ਸਮਾਜਕ ਸੁਧਾਰ ਦੇ ਵਹਿਣਾਂ ਵਿੱਚੋਂ ਕੱਢ ਕੇ ਗੁਰਮਤਿ ਦੀ ਅਸਲੀ ਨੀਂਹ—ਪ੍ਰੇਮ ਅਤੇ ਸਿਦਕ ਉਤੇ ਚਲਾਇਆ।'

ਸੰਤ ਜੀ ਮਹਾਰਾਜ ਸੱਚਮੁੱਚ ਕਲਾਧਾਰੀ ਪੁਰਖ ਸਨ, ਜਿਨ੍ਹਾਂ ਤੋਂ ਸਿੱਖ, ਗ਼ੈਰ ਸਿੱਖ, ਗ਼ਰੀਬ, ਅਮੀਰ, ਵਿਦਵਾਨ, ਅਵਿਦਵਾਨ ਸਭ ਪ੍ਰਭਾਵਿਤ ਸਨ। ਉਨ੍ਹਾਂ ਦੀ ਛੇ ਫ਼ੁੱਟ ਲੰਮੀ, ਭਰਵੇਂ ਕੱਦ ਵਾਲੀ, ਲਾਲ ਸੂਹੇ ਚਿਹਰੇ ਵਾਲੀ, ਗੋਰੀ ਨਿਛੋਹ ਸ਼ਖ਼ਸੀਅਤ ਅਨੋਖੀ ਹੀ ਸੀ। ਜਦ ਉਹ 1911 ਈ: ਵਿਚ 'ਦਿੱਲੀ ਦਰਬਾਰ' ਦੀ ਪਹਿਲੀ ਕਤਾਰ ਵਿਚ ਸਜੇ ਬੈਠੇ ਸਨ ਤਾਂ ਆਪ ਦੇ ਤੇਜਸਵੀ ਸਰੂਪ ਨੂੰ ਤੱਕ ਕੇ ਬਾਦਸ਼ਾਹ ਜਾਰਜ ਪੰਚਮ ਨੇ ਪੁੱਛਿਆ ਸੀ, 'ਇਹ ਕੌਣ ਹੈ ?' ਮਹਾਰਾਜਾ ਹੀਰਾ ਸਿੰਘ ਨਾਭਾ ਦਾ ਜਵਾਬ ਸੀ ਕਿ 'ਇਹ ਸਾਡੀ ਕੌਮ ਦੇ ਸ਼ਿਰੋਮਣੀ ਤੇ ਸਾਡੇ ਸਭ ਦੇ ਸਿਰਤਾਜ ਹਨ। ਅਸੀਂ ਸਭ ਇਨ੍ਹਾਂ ਦੀ ਤਾਬਿਆ ਹਾਂ।'

ਭਾਈ ਕਾਨ੍ਹ ਸਿੰਘ ਨਾਭਾ, ਉਨ੍ਹਾਂ ਦੇ ਬਹੁ-ਰੰਗੇ ਵਚਿੱਤ੍ਰ ਵਿਅਕਤਿਤਵ ਦਾ ਬਿਉਰਾ ਦਿੰਦੇ ਹੋਏ ਲਿਖਦੇ ਹਨ ਕਿ 'ਜਦ ਮੈਂ ਸੰਤ ਜੀ ਨੂੰ ਕੀਰਤਨ ਦੇ ਰਸ ਵਿਚ ਨਿਮਗਨ ਹੋਏ ਸ਼ਬਦ ਦੀ ਅੰਮ੍ਰਿਤ ਵਰਖਾ ਕਰਦਿਆਂ ਵੇਖਦਾ ਤਾਂ ਮਨ ਵਿਚ ਭਾਵ ਉਪਜਦਾ ਸੀ ਕਿ ਇਹ ਹਰਿ ਦਰਗਹ ਦੇ ਕੀਰਤਨੀਏ ਹਨ। ਜਦ ਪ੍ਰੇਮੀ ਸਿੱਖਾਂ ਨੂੰ ਸ਼ੁਭ ਉਪਦੇਸ਼ ਕਰਦੇ ਦੇਖਦਾ ਤਾਂ ਸੱਚੇ ਪ੍ਰਚਾਰਕ ਪ੍ਰਤੀਤ ਹੁੰਦੇ। ਜਦ ਸੰਗਤ ਨੂੰ ਕਾਰ ਅਰਥ ਪ੍ਰੇਰਣ ਲਈ ਹੱਥੀਂ ਸੇਵਾ ਕਰਦਿਆਂ ਵੇਖਦਾ ਤਾਂ ਜਾਪਦਾ ਸੀ ਕਿ ਗੁਰੂ ਨਾਨਕ ਦੇ ਦਰ ਦੇ ਮਹਾਨ ਸੇਵਕ ਹਨ। ਵਿਕਾਰ ਰੂਪ ਰੋਗਾਂ ਨਾਲ ਵਿਆਕੁਲ ਹੋਏ ਪ੍ਰਾਣੀਆਂ ਨੂੰ ਜਦ 'ਨਾਮ ਔਖਧਿ' ਦਾਨ ਕਰਦੇ ਤਾਂ ਮੈਨੂੰ ਸੱਚੇ ਵੈਦ ਦਿਖਾਈ ਦਿੰਦੇ। ਅਗਿਆਨੀ ਮੂਰਖਾਂ ਨੂੰ ਵਿਦਵਾਨ ਬਣਾਉਣ ਦੇ ਆਹਰ ਲੱਗੇ (ਰਿਸ਼ੀ) 'ਵ੍ਰਿਹਸਪਿਤ' ਰੂਪ ਭਾਸਦੇ। ਪਾਪਾਂ ਨਾਲ ਮੈਲੇ ਹੋਏ ਮਨ ਨੂੰ ਨਿਰਮਲ ਕਰਨ ਵਾਲੇ ਅਕਾਲੀ ਧੋਬੀ ਅਤੇ ਉਜਾੜਾਂ ਵਿਚ ਆਲੀਸ਼ਾਨ ਇਮਾਰਤਾਂ ਰਚ ਦੇਣ ਸਮੇਂ 'ਵਿਸ਼ਵਕਰਮਾ' ਦਾ ਰੂਪ ਨਜ਼ਰ ਆਉਂਦੇ ਸਨ।'

ਮਿਸਟਰ ਮੁਹੰਮਦ ਕਾਸਮ ਇੰਜੀਨੀਅਰ, ਆਪਣੀ ਸ਼ਰਧਾ ਪ੍ਰਗਟਾਉਂਦੇ ਹੋਏ ਕਹਿੰਦੇ ਹਨ ਕਿ 'ਮੈਂ ਉਨ੍ਹਾਂ ਦੇ ਦੀਵਾਨਾਂ ਵਿਚ ਹਾਜ਼ਰ ਹੁੰਦਾ ਰਿਹਾ ਹਾਂ। ਬਿਰਧ ਅਵਸਥਾ ਵਿਚ ਵੀ ਉਨ੍ਹਾਂ ਦੇ ਸ਼ਬਦਾਂ ਦੀ ਗੂੰਜ, ਸ਼ੇਰ ਦੀ ਗਰਜ ਵਾਂਙ ਕੋਨੇ ਕੋਨੇ ਵਿਚ ਪੁੱਜਦੀ ਸੀ ਤੇ ਦਿਲਾਂ ਵਿਚ ਘਰ ਕਰਦੀ ਜਾਂਦੀ ਸੀ। ਉਨ੍ਹਾਂ ਦਾ ਕੀਰਤਨ ਦਾ ਤਰੀਕਾ ਨਿਰੋਲ ਆਪਣਾ ਸੀ। ਰਾਗ ਵਿਦਿਆ ਜਾਣਦੇ ਹੋਏ ਵੀ ਸਿੱਧੀਆਂ ਧਾਰਨਾਂ ਲਾ ਕੇ ਆਪਣੇ ਪਿੱਛੇ ਸਾਰੀ ਸੰਗਤ ਨੂੰ ਬਾਰ ਬਾਰ ਪੜ੍ਹਾਉਂਦੇ ਸਨ ਤਾਂ ਕਿ ਸਾਧਾਰਨ ਆਦਮੀ ਵੀ ਗੁਰਬਾਣੀ ਦੇ ਅਸਰ ਤੋਂ ਅਣਭਿੱਜ ਨਾ ਰਹੇ।'

ਇਹ ਇਕ ਇਤਿਹਾਸਕ ਸੱਚਾਈ ਹੈ ਕਿ ਅਸੀਂ ਸਾਰੇ ਸੰਤ ਅਤਰ ਸਿੰਘ ਜੀ ਦੇ ਦੇਣਦਾਰ ਹਾਂ, ਜਿਨ੍ਹਾਂ ਸਾਡੀ ਬਜ਼ੁਰਗ ਪੀੜ੍ਹੀ ਨੂੰ ਸਿੱਖੀ ਸਿਦਕ ਦੀ ਜਾਗ ਲਾਈ। ਉਨ੍ਹਾਂ ਅੰਮ੍ਰਿਤ-ਪ੍ਰਚਾਰ ਲਹਿਰ ਤੇ ਵਿਦਿਅਕ-ਉੱਨਤੀ ਦੀ ਲਹਿਰ ਪੂਰੇ ਜ਼ੋਰ ਨਾਲ ਚਲਾਈ, ਥਾਂ-ਥਾਂ ਧਰਮ-ਮੰਦਰ (ਗੁਰਦੁਆਰੇ) ਤੇ ਵਿਦਿਆ ਮੰਦਰ (ਸਕੂਲ, ਕਾਲਜ

ਆਦਿ) ਸਥਾਪਨ ਕੀਤੇ। ਖ਼ਾਲਸਾ ਉਪਦੇਸ਼ਕ ਕਾਲਜ, ਗੁਜਰਾਂਵਾਲਾ; ਗੁਰੂ ਨਾਨਕ ਖ਼ਾਲਸਾ ਕਾਲਜ, ਗੁਜਰਾਂਵਾਲਾ; ਅਕਾਲ ਕਾਲਜ, ਮਸਤੂਆਣਾ; ਦਮਦਮਾ ਸਾਹਿਬ ਵਿਖੇ ਗੁਰਦੁਆਰਾ ਮਸਤੂਆਣਾ, ਗੁਰਸਾਗਰ ਮਸਤੂਆਣਾ—ਸਭ ਦੇ ਮੋਢੀ ਆਪ ਸਨ। ਕਿਤਨੇ ਖ਼ਾਲਸਾ ਸਕੂਲ ਉਨ੍ਹਾਂ ਕਾਇਮ ਕੀਤੇ, ਇਸ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਕਾਸ਼ੀ ਵਿਚ ਪੰਡਤ ਮਦਨ ਮੋਹਨ ਮਾਲਵੀਆ ਨੇ ਸੰਸਕ੍ਰਿਤ ਕਾਲਜ ਖੋਲ੍ਹਿਆ ਤਾਂ ਆਪ ਨੂੰ ਉਚੇਚਾ ਬੁਲਾ ਕੇ ਅਸ਼ੀਰਵਾਦ ਲਈ ਅਤੇ ਉਥੇ ਮਹਾਰਾਜਾ ਬਨਾਰਸ ਨੇ ਤਾਂ ਆਪਣੀ ਗੱਦੀ ਉੱਤੇ ਬਿਠਾ ਕੇ ਆਪ ਦਾ ਆਦਰ ਕੀਤਾ। ਇਸੇ ਤਰ੍ਹਾਂ 1915 ਈ: ਵਿਚ ਫ਼ਿਰੋਜ਼ਪੁਰ ਵਿਚ ਹੋਈ 'ਸਿੱਖ ਐਜੂਕੇਸ਼ਨਲ ਕਾਨਫ਼ਰੰਸ' ਦੇ ਆਪ ਪ੍ਰਧਾਨ ਥਾਪੇ ਗਏ। ਉਨ੍ਹਾਂ ਦਾ ਸੰਕਲਪ ਸੀ ਕਿ ਮਾਲਵੇ ਲਈ ਦਮਦਮਾ ਸਾਹਿਬ ਯੂਨੀਵਰਸਿਟੀ ਬਣੇ ਤੇ ਇਸੇ ਤਰ੍ਹਾਂ ਮਸਤੂਆਣੇ ਵੀ ਵੱਡਾ ਧਾਰਮਿਕ ਤੇ ਵਿਦਿਅਕ ਕੇਂਦਰ ਸਥਾਪਿਤ ਕੀਤਾ ਜਾਵੇ। ਭਾਵੇਂ ਉਮਰ ਭਰ ਉਹ ਸਾਰੇ ਹਿੰਦੁਸਤਾਨ ਵਿਚ ਪ੍ਰਚਾਰ-ਦੌਰੇ ਕਰਦੇ ਰਹੇ, ਪਰ ਜੀਵਨ ਦੇ ਆਖ਼ਰੀ ਵਰ੍ਹਿਆਂ ਵਿਚ ਉਨ੍ਹਾਂ ਦਾ ਸਾਰਾ ਧਿਆਨ ਗੁਰਸਾਗਰ ਮਸਤੂਆਣੇ 'ਤੇ ਕੇਂਦ੍ਰਿਤ ਸੀ ਜਿਵੇਂ ਕਿ ਅੰਤਿਮ ਦੌਰ ਸਮੇਂ ਗੁਰੂ ਨਾਨਕ ਸਾਹਿਬ ਕਰਤਾਰਪੁਰ ਦੀ ਉਸਾਰੀ ਵਿਚ ਲੱਗ ਗਏ ਸਨ। ਉਹ ਹਰ ਪਹਿਲੂ ਤੋਂ ਸਿੱਖ ਕਲਚਰ ਦੀ ਤਰੱਕੀ ਚਾਹੁੰਦੇ ਸਨ ਤੇ ਉਨ੍ਹਾਂ ਇਸ ਲਈ ਘਾਲ ਵੀ ਘਾਲੀ। ਉਹ ਸਵਰਾਜ ਦੇ ਹਾਮੀ ਸਨ ਤੇ ਯਥਾਸ਼ਕਤਿ ਸਿੰਘਾਂ ਨੂੰ ਇਸ ਪਾਸੇ ਪ੍ਰੇਰਨਾ ਵੀ ਦਿੰਦੇ ਰਹਿੰਦੇ ਸਨ। ਇਸ ਦਾ ਹੀ ਨਤੀਜਾ ਸੀ ਕਿ 1902 ਈ: ਤੋਂ ਸਦਾ ਸੀ.ਆਈ.ਡੀ. ਉਨ੍ਹਾਂ ਦੇ ਪਿੱਛੇ ਲੱਗੀ ਰਹੀ। ਇਕ ਵਾਰ ਮਹਾਰਾਜਾ ਹੀਰਾ ਸਿੰਘ ਮਸਤੂਆਣੇ ਆਏ ਤੇ ਸੰਤ ਅੰਦਰ ਕੀਰਤਨ ਕਰ ਰਹੇ ਸਨ। ਕੀਰਤਨ ਸੁਣਦੇ ਰਹੇ ਤੇ ਜਾਂਦਿਆਂ ਕਹਿਣ ਲੱਗੇ, 'ਮਹਾਰਾਜ! ਕਿਧਰੇ ਬਾਬਾ ਰਾਮ ਸਿੰਘ ਵਾਲੀ ਖੇਡ ਨਾ ਵਰਤਾ ਦੇਣੀ। ਫ਼ਿਰੰਗੀ ਫ਼ਿਕਰਮੰਦ ਹੈ।'



ਦੇਸ਼ ਦੀ ਅਜ਼ਾਦੀ ਤੇ ਕੌਮੀ ਭਲਾਈ ਸਬੰਧੀ ਉਨ੍ਹਾਂ ਦੇ ਅਜ਼ਾਦੀ-ਪਸੰਦ ਬਾਗ਼ੀਆਂ ਵਾਲੇ ਹੀ ਖ਼ਿਆਲ ਸਨ। ਉਹ ਕਿਹਾ ਕਰਦੇ ਸਨ ਕਿ "ਫ਼ਿਰੰਗੀ ਤੇ ਹਿੰਦੂ ਤਾਂ ਦੋਵੇਂ ਵਪਾਰੀ ਬਾਣੀਏ ਹਨ, ਇਹ ਆਪਣੇ ਤਜਾਰਤੀ ਮੈਦਾਨ ਵਿਚ ਖੇਡ ਰਹੇ ਹਨ, ਪਰੰਤੂ ਭਾਰਤ ਦਾ ਭਲਾ ਪਿਆਰ ਤੇ ਏਕਤਾ ਵਿਚ ਹੈ।

"ਜਦ ਭਾਰਤ, ਗੁਰੂ ਕਲਗ਼ੀਧਰ ਦੇ ਹੁਕਮ ਨੂੰ ਮੰਨੇਗਾ ਤਾਂ ਇਸ ਦਾ ਕਲਿਆਣ ਹੋਵੇਗਾ। ਉਸਤਰੇ, ਕੈਂਚੀਆਂ ਤੇ ਮੋਚਨੇ ਗੱਡੀ ਵਿਚ ਪਾ ਕੇ ਕਰਾਚੀ ਦੇ ਸਮੁੰਦਰ ਵਿਚ ਸੁੱਟ ਆਵੇਗਾ।

"ਅਸਲ ਪਾਤਸ਼ਾਹ ਜ਼ਿਮੀਂਦਾਰ ਹੈ, ਜੋ ਸਭ ਨੂੰ ਦੇਂਦਾ ਹੈ, ਪਰ ਸੋਝੀ ਨਾ ਹੋਣ ਕਰਕੇ ਇਹ ਆਪਣੀ ਤਾਕਤ ਨੂੰ ਨਹੀਂ ਜਾਣਦਾ।

"ਚੰਗਾ ਇਹ ਹੈ ਕਿ ਪੰਥ ਕਦੀ ਪੂਜਾ ਦਾ ਧਾਨ ਨਾ ਖਾਵੇ, ਇਸ ਨੂੰ ਸਦਾ ਸੰਗਤ ਵਿਚ ਵਰਤਾਉਂਦਾ ਜਾਵੇ।

"ਦੇਹਧਾਰੀ ਗੁਰੂ ਤਾਂ ਕਦੀ ਹੋਇਆ ਹੀ ਨਹੀਂ। ਜਦੋਂ ਗੁਰੂ ਨਾਨਕ ਮਹਾਰਾਜ ਦੇਹ ਵਿਚ ਦਰਸ਼ਨ ਦੇਂਦੇ ਸਨ, ਤਦ ਠੋਕਰ 'ਸ਼ਬਦ' ਦੀ ਹੀ ਮਾਰਦੇ ਸਨ। ਸੋ ਗੁਰੂ, ਸ਼ਬਦ ਹੀ ਹੈ, ਦੇਹ ਨਹੀਂ।"

ਇਹ ਵਿਚਾਰ ਅੱਜ ਵੀ ਸਿੱਖ ਸੰਸਕ੍ਰਿਤੀ ਦੀ ਸੁਰੱਖਿਆ ਕਰਨ ਵਾਲੇ ਹਨ। ਇਹ ਸਾਰੀਆਂ ਗੱਲਾਂ ਜੋ ਉਹ ਆਖਦੇ ਸਨ, ਉਹ ਸਾਡੇ ਲਈ ਪ੍ਰੇਰਨਾ ਦੇਣ ਵਾਲੀਆਂ ਹਨ। ਉਨ੍ਹਾਂ ਦਾ ਮੁੱਖ ਆਦਰਸ਼ ਨਾਮ-ਬਾਣੀ ਦੇ ਕੀਰਤਨ ਰਾਹੀਂ ਸਿੱਖੀ ਸਿਦਕ ਦਾ ਸੰਚਾਰ ਕਰਨਾ ਸੀ। ਅੱਜ-ਕੱਲ੍ਹ ਉਨ੍ਹਾਂ ਦੀ ਰੀਸ ਕਰ ਕੇ ਤੇ ਭੇਖ ਧਾਰ ਕੇ ਕੁਝ ਲੋਕ ਨਵੇਂ ਨਵੇਂ ਸੰਤ ਬਣਦੇ ਤੇ ਰੂਹਾਨੀਅਤ ਦਾ ਦਾਅਵਾ ਵੀ ਕਰਦੇ ਹਨ, ਪਰੰਤੂ ਇਨ੍ਹਾਂ ਲੋਕਾਂ ਦਾ ਮੁੱਖ ਉਦੇਸ਼ ਰਾਮ ਰਮਈਆ ਨਹੀਂ, ਰੁਪਈਆ ਹੈ, ਸੇਵਾ ਕਾਰ ਨਹੀਂ, ਮੋਟਰਕਾਰ ਹੈ। ਵੱਡੇ ਸੰਤਾਂ ਸਾਰੀ ਉਮਰ ਇਕ ਨਿੱਕੀ ਕੰਬਲੀ ਵਿਚ ਗੁਜ਼ਾਰ ਛੱਡੀ ਪਰ ਇਹ ਲੋਕ ਦੁਸ਼ਾਲਿਆਂ ਤੇ ਵਲਾਇਤੀ ਰੁਮਾਲਿਆਂ 'ਤੇ ਲੱਟੂ ਹਨ ਅਤੇ ਪਦਾਰਥਕ ਤਿਆਗ ਦੀ ਥਾਂ ਪਦਾਰਥਕ ਲਾਲਸਾ ਵਿਚ ਲੱਗੇ ਹੋਏ ਹਨ। ਸੋ, ਅਸਲ ਸੰਤ ਉਹ ਨਹੀਂ ਜਿਸ ਆਪਣਾ ਪਿੰਡ ਵਾਲਾ ਢੱਠਾ ਘਰ ਛੱਡ ਕੇ ਵਲੈਤੀ ਕਿਸਮ ਦੀ ਕੁਟੀਆ ਬਣਾ ਲਈ ਜਾਂ ਗੱਡਾ ਛੱਡ ਕੇ ਕਾਰ ਖ਼ਰੀਦ ਲਈ। ਅਸਲ ਸੰਤ ਉਹ ਹੈ ਜੋ ਸੰਤ ਅਤਰ ਸਿੰਘ ਜੀ ਦੇ ਕਦਮਾਂ 'ਤੇ ਚੱਲਦਾ ਹੋਇਆ ਪਦਾਰਥਕ ਲਾਲਸਾ ਨੂੰ ਤਿਆਗ ਕੇ ਅਤੇ ਪ੍ਰਭੂ-ਪ੍ਰੇਮ ਵਿਚ ਰੰਗੀਜ ਕੇ ਸਭ ਕੁਝ ਲੋਕ-ਸੇਵਾ 'ਤੇ ਲਾਉਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਤਾਂ ਦੀ ਰਹਿਣੀ ਜਾਂ ਸੰਤਾਂ ਦੇ ਚਰਿੱਤਰ ਦੀ ਇਉਂ ਵਿਆਖਿਆ ਕੀਤੀ ਗਈ ਹੈ:

ਆਠ ਪਹਰ ਨਿਕਟਿ ਕਰਿ ਜਾਨੈ ॥
ਪ੍ਰਭ ਕਾ ਕੀਆ ਮੀਠਾ ਮਾਨੈ ॥
ਏਕੁ ਨਾਮੁ ਸੰਤਨ ਆਧਾਰੁ ॥
ਹੋਇ ਰਹੇ ਸਭ ਕੀ ਪਗ ਛਾਰੁ ॥
ਸੰਤ ਰਹਤ ਸੁਨਹੁ ਮੇਰੇ ਭਾਈ ॥
ਉਆ ਕੀ ਮਹਿਮਾ ਕਥਨੁ ਨ ਜਾਈ ॥
ਵਰਤਣਿ ਜਾ ਕੈ ਕੇਵਲ ਨਾਮ ॥
ਅਨਦ ਰੂਪ ਕੀਰਤਨੁ ਬਿਸ੍ਰਾਮ ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥
ਕੋਟਿ ਕੋਟਿ ਅਘ ਕਾਟਨਹਾਰਾ ॥
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
ਸੂਰਬੀਰ ਬਚਨ ਕੇ ਬਲੀ ॥
ਕਉਲਾ ਬਪੁਰੀ ਸੰਤੀ ਛਲੀ ॥
ਤਾ ਕਾ ਸੰਗੁ ਬਾਛਹਿ ਸੁਰਦੇਵ ॥
ਅਮੋਘ ਦਰਸੁ ਸਫਲ ਜਾ ਕੀ ਸੇਵ ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥ *(ਆਸਾ ਮ: ੫, ਪੰਨਾ 392)*

ਅੱਜ ਧਰਮ ਤੇ ਗਿਆਨ ਦੀ ਲੜਾਈ ਹੈ। ਧਰਮ ਦੇ ਵਿਸ਼ਵਾਸ ਵਾਲੇ ਗਿਆਨ

ਵਿਗਿਆਨ ਦਾ ਆਦਰ ਨਹੀਂ ਕਰਦੇ ਤੇ ਗਿਆਨ ਵਿਗਿਆਨ ਵਾਲੇ ਧਰਮ-ਵਿਸ਼ਵਾਸ ਦੀ ਲੋੜ ਨਹੀਂ ਸਮਝਦੇ। ਸੰਤ ਅਤਰ ਸਿੰਘ ਜੀ ਸੋਝੀਵਾਨ ਸਨ। ਉਨ੍ਹਾਂ ਆਪਣੇ ਸਮੇਂ ਵਿਚ ਧਰਮ-ਮੰਦਰ ਤੇ ਗਿਆਨ-ਮੰਦਰ ਦੋਹਾਂ ਦੀ ਉਸਾਰੀ ਉੱਤੇ ਬਰਾਬਰ ਜ਼ੋਰ ਲਾਇਆ। ਗੁਰਦੁਆਰੇ ਵੀ ਬਣਾਏ ਅਤੇ ਕਾਲਜ ਵੀ ਬਣਾਏ। ਉਨ੍ਹਾਂ ਦਾ ਖ਼ਿਆਲ ਸੀ ਕਿ ਸਿੱਖਾਂ ਲਈ 'ਸਿੱਖੀ ਦਾਨ, ਸਿਦਕ ਦਾਨ ਦੇ ਨਾਲ ਨਾਲ 'ਬਿਬੇਕ ਦਾਨ' ਵੀ ਜ਼ਰੂਰੀ ਹੈ।

ਸੋ, ਅੱਜ ਦੇ ਯੁੱਗ ਦੀ ਸਮੱਸਿਆ ਦਾ ਹੱਲ ਇਹੋ ਹੈ ਕਿ ਸਿੱਖ ਨੌਜੁਆਨ ਪੀੜ੍ਹੀ ਵਿਚ ਸਿੱਖ ਸੰਸਕ੍ਰਿਤੀ ਦਾ ਮਾਣ ਜਗਾਇਆ ਜਾਵੇ, ਸਿਦਕ ਭਰੋਸਾ (faith) ਤੇ ਸੂਝ-ਬੂਝ (understanding) ਦਾ ਵਿਕਾਸ ਕੀਤਾ ਜਾਵੇ। ਅੱਜ ਦੀ ਬੁੱਧੀਮਾਨ ਜਮਾਤ (ਇੰਟਲੈਕਚੁਅਲ ਕਲਾਸ), ਵਿਹਲੜ ਕਿਸਮ ਦੀ ਅਵਿੱਦ ਸੰਤਗੀਰੀ ਨੂੰ ਪ੍ਰਵਾਨ ਨਹੀਂ ਕਰਦੀ ਤੇ ਨਾ ਹੀ ਡੇਰਿਆਂ ਵਾਲੇ ਸਾਧ ਸੰਤ ਅੱਜ ਦੇ ਪੜ੍ਹਿਆਂ-ਲਿਖਿਆਂ ਨੂੰ ਕੁਝ ਸਮਝਦੇ ਹਨ। ਇਨ੍ਹਾਂ ਦੇ ਮੂਲ ਸੁਭਾਉ ਵਿਚ ਪਰਿਵਰਤਨ ਦੀ ਲੋੜ ਹੈ। ਸਿੱਖੀ ਦੀ ਨੀਂਹ ਸਿਦਕ ਤੇ ਭਰੋਸਾ ਹੈ। ਇਹ ਸਿੱਖੀ 'ਸਿੱਖਾਂ ਦਾ ਮਨ ਨੀਵਾਂ ਤੇ ਮਤ ਉੱਚੀ' ਮੰਗਦੀ ਹੈ, ਬਿਬੇਕ ਦਾਨ ਦੀ ਭਿਖਿਆ ਲੋਚਦੀ ਹੈ। ਇਸ ਕਰਕੇ ਸੰਤ ਜਮਾਤ ਵਿਚ 'ਬਿਬੇਕਦਾਨ' ਲਿਆਉਣਾ ਨਿਹਾਇਤ ਜ਼ਰੂਰੀ ਹੈ। ਬਿਨਾਂ ਸੂਝ-ਬੂਝ ਦੇ ਵਿਕਾਸ ਦੇ ਜੇ ਅਸੀਂ ਭੇਖੀ ਸੰਤਾਂ ਦੇ ਦੰਭੀ ਗੁਰੂਆਂ ਨੂੰ ਹੀ ਮੱਥੇ ਟੇਕਦੇ ਰਹੇ ਤਾਂ ਇਹ ਝੁਕਾਅ 'ਪੰਥਕ ਸ਼ਕਤੀ' ਲਈ ਘਾਤਕ ਸਿੱਧ ਹੋਵੇਗਾ। ਸੋ, ਆਓ ਅਸੀਂ ਬਾਬਾ ਸੰਤ ਅਤਰ ਸਿੰਘ ਜੀ ਦੇ ਦੱਸੇ ਮਾਰਗ ਉੱਤੇ ਚੱਲਦੇ ਹੋਏ ਧਰਮ ਤੇ ਗਿਆਨ ਵਿਗਿਆਨ ਦਾ ਸੁਮੇਲ ਕਰਾਈਏ ਤੇ ਆਪਣੀ ਪੀੜ੍ਹੀ ਨੂੰ ਮਾਦਾ-ਪ੍ਰਸਤੀ ਤੇ ਦੰਭ-ਪ੍ਰਸਤੀ ਦੇ ਭੁਲੇਖਿਆਂ ਤੋਂ ਬਚਾਈਏ।

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥**
**ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥**

*(ਸੋਰਠਿ ਮ: ੫, ਪੰਨਾ 639)*

# ਇਕ ਕਸ਼ਮੀਰੀ ਵਿਦਵਾਨ ਮਹਾਂਪੁਰਖ
# ਅਕਾਲੀ ਕੌਰ ਸਿੰਘ ਜੀ

ਕਸ਼ਮੀਰ ਹਿੰਦੁਸਤਾਨ ਦਾ ਬਗ਼ੀਚਾ ਹੈ ਤੇ ਇਸ ਬਗ਼ੀਚੇ ਦੀ ਸਭ ਤੋਂ ਵੱਧ ਮਸ਼ਹੂਰ ਚੀਜ਼ ਕੇਸਰ ਹੈ। ਕੇਸਰ ਦਾ ਨਾਂ ਲੈਂਦਿਆਂ ਹੀ ਕਸ਼ਮੀਰ ਚੇਤੇ ਆ ਜਾਂਦਾ ਹੈ ਤੇ ਕਸ਼ਮੀਰ ਦਾ ਨਾਂ ਲੈਂਦਿਆਂ ਕੇਸਰ। ਜਿਵੇਂ ਉਥੋਂ ਦੀ ਬਨਸਪਤੀ ਨੇ ਆਪਣੀ ਸਾਰੀ ਸੁਗੰਧ ਤੇ ਸਰੂਰ ਨੂੰ ਕੇਸਰ ਬਣਾ ਕੇ ਪ੍ਰਕਾਸ਼ਮਾਨ ਕੀਤਾ, ਤਿਵੇਂ ਕਸ਼ਮੀਰ ਦੀ ਹੁਸੀਨ ਮਾਨਵਤਾ ਨੇ ਕੁਦਰਤ ਦਾ ਸਾਰਾ ਹੁਨਰ ਤੇ ਕਲਾ-ਕੌਸ਼ਲ ਲਗਾ ਕੇ ਇਕ ਪਰਮ ਮਨੋਹਰ, ਮਿੱਠੀ, ਮੁਸਕਰਾਉਂਦੀ ਮਨੁੱਖੀ ਸ਼ਖ਼ਸੀਅਤ ਪ੍ਰਗਟਾਈ। ਉਹ ਕੇਸਰੀ ਸ਼ਖ਼ਸੀਅਤ ਸੀ ਅਕਾਲੀ ਕੌਰ ਸਿੰਘ।

ਜਿਨ੍ਹਾਂ ਨੇ ਉਨ੍ਹਾਂ ਨੂੰ ਤੱਕਿਆ ਹੈ, ਉਹ ਖ਼ੁਦ ਅਨੁਭਵ ਕਰ ਸਕਦੇ ਹਨ ਕਿ ਅਕਾਲੀ ਕੌਰ ਸਿੰਘ ਜਿਹੇ ਅੰਦਰੋਂ-ਬਾਹਰੋਂ ਸੋਹਣੇ ਮਹਾਨ ਵਿਅਕਤੀ ਵਿਚ ਕਸ਼ਮੀਰ ਦੀਆਂ ਸਾਰੀਆਂ ਖ਼ੂਬੀਆਂ ਆ ਜੁੜੀਆਂ ਸਨ। ਉਨ੍ਹਾਂ ਦਾ ਕਸ਼ਮੀਰੀ ਸੇਬ ਵਾਂਗ ਲਾਲੀ ਦੀ ਭਾਅ ਮਾਰਦਾ ਗੋਰਾ ਨਿਛੋਹ ਚਿਹਰਾ, ਫੁੱਲਾਂ ਵਾਂਗ ਮੁਸਕਰਾਉਂਦਾ ਮਧੁਰ ਮੁਖੜਾ, ਬਰਫ਼ ਵਰਗਾ ਉੱਜਲ ਸਫ਼ੈਦ ਸੀਤਲ ਸੀਨਾ, ਸੋਮਿਆਂ ਦੇ ਵਗਦੇ ਪਾਣੀ ਵਰਗੀ ਮਾਨਸਿਕ ਨਿਰਮਲਤਾ, ਪਰਬਤ ਜਿਹੀ ਅਚੱਲ ਤੇ ਅਡੋਲ ਉੱਚਤਾ ਤੇ ਕੇਸਰ ਵਾਂਗੂ ਖ਼ੁਸ਼ਬੋ ਖਿਲਾਰਦੀ ਉਪਕਾਰੀ ਜ਼ਿੰਦਗੀ ਕਦੀ ਵੀ ਭੁਲਾਈ ਜਾ ਸਕਣ ਵਾਲੀ ਨਹੀਂ। ਇਉਂ ਮਾਲੂਮ ਹੁੰਦਾ ਸੀ ਜਿਵੇਂ ਕੁਦਰਤ ਨੇ ਉਨ੍ਹਾਂ ਦੀ ਹਸਤੀ ਵਿਚ ਕਸ਼ਮੀਰ ਦਾ ਤਤਸਾਰ ਕੱਢ ਰੱਖਿਆ ਹੋਵੇ।

ਪੁਰਾਣੇ ਜ਼ਮਾਨੇ ਵਿਚ ਕਸ਼ਮੀਰ ਨੂੰ ਰਿਸ਼ੀਆਂ ਦੀ ਧਰਤੀ ਆਖਿਆ ਗਿਆ ਹੈ। ਅਕਾਲੀ ਕੌਰ ਸਿੰਘ ਸੱਚਮੁੱਚ ਨਵੇਂ ਕਸ਼ਮੀਰ ਦਾ ਪੂਰਨ ਰਾਜਰਿਸ਼ੀ ਸੀ। ਬ੍ਰਹਮ ਗਿਆਨੀ, ਤਪੱਸਵੀ, ਤਿਆਗੀ, ਵੈਰਾਗੀ, ਸੂਰਬੀਰ ਸੰਤ-ਸਿਪਾਹੀ, ਲੋਕ-ਸੇਵਕ ਤੇ ਵਿਦਵਾਨ ਲੇਖਕ ਇਹ ਸਭ ਕੁਝ ਉਸ ਦੇ ਦਰਸ਼ਨ ਮਾਤਰ ਤੋਂ ਸਹਿਜੇ ਹੀ ਤੱਕਿਆ ਜਾ ਸਕਦਾ ਸੀ। ਉਹ ਸਦਾ ਕਾਲੀ ਪੱਗ ਬੰਨ੍ਹਣ ਤੇ ਸੀਸ ਉੱਤੇ ਚੱਕਰ ਸਜਾਉਣ ਕਰਕੇ ਹੀ 'ਅਕਾਲੀ' ਜਾਂ 'ਨਿਹੰਗ' ਨਹੀਂ ਸੀ ਕਹੇ ਜਾਂਦੇ, ਸਗੋਂ ਉਨ੍ਹਾਂ ਦਾ ਅਟੁੱਟ ਅਕਾਲੀ ਵਿਸ਼ਵਾਸ, ਦ੍ਰਿੜ੍ਹਤਾ, ਧੀਰਜ ਤੇ ਨਿਸੰਗ ਵਿਰੱਕਤ ਸੁਭਾਉ ਆਪ ਨੂੰ ਪੂਰਨ ਭਾਂਤ ਪੂਰਨ ਸੰਤ-ਸਿਪਾਹੀ ਪ੍ਰਗਟਾਉਂਦਾ ਸੀ। ਸਿੱਖ ਕੌਮ ਰੋਜ਼ਾਨਾ ਅਰਦਾਸ ਰਾਹੀਂ 'ਸੇਈ ਪਿਆਰੇ ਮੇਲ' ਜਾਂ 'ਗੁਰਮੁਖਾਂ ਦਾ ਮੇਲ' ਆਖ ਕੇ ਜਿਨ੍ਹਾਂ ਦਾ ਦਰਸ਼ਨ ਲੋਚਦੀ ਹੈ, ਸੱਚਮੁੱਚ ਅਕਾਲੀ ਜੀ ਉਨ੍ਹਾਂ ਚੋਟੀ ਦੇ ਗੁਰਮੁਖ ਵਿਅਕਤੀਆਂ ਵਿੱਚੋਂ ਸਨ। ਇਨ੍ਹਾਂ

ਉੱਤੇ ਮੁਹੱਜ਼ਬ ਮਨੁੱਖਤਾ ਸਦਾ ਮਾਣ ਕਰ ਸਕਦੀ ਹੈ। ਚਕਾਰ (ਬਾਰਾਮੂਲਾ) ਵਿਖੇ ਉਨ੍ਹਾਂ ਉੱਚ-ਵਿਦਿਆਲਾ ਸਥਾਪਿਤ ਕੀਤਾ, ਲਾਇਬ੍ਰੇਰੀ ਬਣਾਈ, ਜਿਸ ਵਿਚ ਸੈਂਕੜੇ ਹੱਥ-ਲਿਖਤ ਪੁਰਾਤਨ ਗ੍ਰੰਥ ਸਨ, ਪਰ ਇਹ ਸਭ ਇਕ ਪਲ ਵਿਚ ਹੀ 1947 ਦੀ ਵੰਡ ਦੌਰਾਨ ਫ਼ਿਰਕੂ ਹਮਲੇ ਸਮੇਂ ਤਬਾਹ ਹੋ ਗਿਆ।

ਆਪ ਦਾ ਜਨਮ ਪਿੰਡ ਪੱਧਰ (ਚਕਾਰ ਲਾਗੇ) ਤਹਿਸੀਲ ਉੜੀ, ਜ਼ਿਲ੍ਹਾ ਮੁਜ਼ੱਫ਼ਰਾਬਾਦ (ਕਸ਼ਮੀਰ) ਵਿਚ ਭਾਈ ਮਹਾਂ ਸਿੰਘ ਜੀ ਦੇ ਘਰ ਫ਼ਰਵਰੀ 1886 ਈ: (11 ਫੱਗਣ 1943 ਬਿ:) ਨੂੰ ਹੋਇਆ ਤੇ ਦੇਹਾਂਤ 23 ਜਨਵਰੀ 1953 ਈ: ਨੂੰ ਪਟਿਆਲੇ ਵਿਚ ਹੋਇਆ। ਇਨ੍ਹਾਂ 50-60 ਵਰ੍ਹਿਆਂ ਵਿਚ ਅਕਾਲੀ ਜੀ ਨੇ ਗੁਰਬਾਣੀ "ਬ੍ਰਹਮਗਿਆਨੀ ਪਰਉਪਕਾਰ ਉਮਾਹਾ" ਦੇ ਮਹਾਂਵਾਕ ਅਨੁਸਾਰ ਲੋਕ-ਸੇਵਾ ਤੇ ਪਰਉਪਕਾਰ ਲਈ ਅਣਥੱਕ-ਘਾਲਾਂ ਘਾਲੀਆਂ। ਕਸ਼ਮੀਰ ਤੋਂ ਕਾਬਲ, ਕਲਕੱਤੇ ਤਕ ਉਨ੍ਹਾਂ ਦਾ ਕਰਮ-ਖੇਤਰ ਪਸਰਿਆ ਹੋਇਆ ਸੀ। ਉਹ ਜਿਥੇ ਜਾਂਦੇ, ਆਪਣੀ ਵਿਦਿਅਕ ਯੋਗਤਾ, ਆਚਰਣਕ ਉੱਚਤਾ ਤੇ ਨਿਮਰਤਾ ਕਾਰਨ ਸਤਿਕਾਰੇ ਜਾਂਦੇ। ਹਿੰਦੂ ਉਨ੍ਹਾਂ ਨੂੰ ਰਿਸ਼ੀਆਂ ਦਾ ਰਿਸ਼ੀ ਤੇ ਮੁਸਲਮਾਨ ਸ਼ਰਧਾਲੂ ਰੱਬੀ ਦਰਵੇਸ਼ ਅਤੇ 'ਵਲੀ ਅੱਲ੍ਹਾ' ਕਹਿ ਕੇ ਸਲਾਮ ਕਰਦੇ। ਪ੍ਰਚਾਰ ਲਈ ਲੰਮੇ ਲੰਮੇ ਸਫ਼ਰ ਝਾਗਣੇ ਤੇ ਹਰ ਕਿਸਮ ਦੀ ਸੇਵਾ-ਟਹਿਲ ਲਈ ਤੱਤਪਰ ਰਹਿਣਾ ਉਨ੍ਹਾਂ ਦਾ ਸੁਭਾਅ ਬਣ ਗਿਆ ਸੀ। ਉਨ੍ਹਾਂ ਉਮਰ ਭਰ ਕਿਤਨੇ ਗੁਰਦੁਆਰੇ ਬਣਾਏ, ਕਿਤਨੇ ਲੰਗਰ ਲਾਏ, ਕਿਤਨੇ ਸਕੂਲ ਤੇ ਅਨਾਥ ਆਸ਼ਰਮ ਚਲਾਏ—ਇਹ ਇਕ ਲੰਮੀ ਵਿਥਿਆ ਹੈ। ਖ਼ਾਸ ਕਰਕੇ ਗ਼ਰੀਬ ਤੇ ਯਤੀਮ ਬੱਚਿਆਂ ਦੀ ਸੇਵਾ-ਸੰਭਾਲ ਲਈ ਜਿਤਨਾ ਉੱਦਮ ਉਨ੍ਹਾਂ ਇਕੱਲਿਆਂ ਕੀਤਾ, ਉਹ ਕੋਈ ਸੰਸਥਾ ਹੀ ਕਰ ਸਕਦੀ ਹੈ।



ਇਸ ਲੋਕ-ਕਲਿਆਣਕਾਰੀ ਘਾਲ ਤੋਂ ਇਲਾਵਾ ਆਪ ਦੀ ਸਾਹਿੱਤਿਕ ਘਾਲਣਾ ਸੱਚਮੁੱਚ ਬੇਮਿਸਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੁਕ ਤਤਕਰਾ—*ਸ੍ਰੀ ਗੁਰ ਸ਼ਬਦ ਰਤਨ ਪ੍ਰਕਾਸ਼* ਆਪ ਦੀ ਅਮਰ ਯਾਦਗਾਰ ਹੈ ਜੋ ਆਪ ਨੇ 15-16 ਵਰ੍ਹਿਆਂ ਦੀ ਘਾਲਣਾ ਉਪਰੰਤ 1923 ਈ: ਵਿਚ ਸੰਪੂਰਨ ਕੀਤਾ। ਇਹ ਹਵਾਲਾ ਗ੍ਰੰਥ ਐਸਾ ਹੈ ਜਿਸ ਤੋਂ ਗੁਰਬਾਣੀ ਦੀ ਕਿਸੇ ਤੁਕ ਦਾ ਵੀ ਸਫ਼ਾ ਦੇਖ ਕੇ ਪੂਰੀ ਤੁਕ ਜਾਂ ਪੂਰਾ ਸ਼ਬਦ ਸੌਖਿਆਂ ਲੱਭਿਆ ਜਾ ਸਕਦਾ ਹੈ। ਫਿਰ ਕਮਾਲ ਇਹ ਕਿ ਇਤਨਾ ਵੱਡਾ ਕਾਰਨਾਮਾ ਕਰ ਕੇ ਅਕਾਲੀ ਜੀ ਨੇ ਕਿਤੇ ਆਪਣਾ ਨਾਮ ਦੇਣਾ ਯੋਗ ਨਹੀਂ ਸਮਝਿਆ, ਸਗੋਂ ਆਪਣੇ ਆਪ ਨੂੰ 'ਕੀਟ' ਦੱਸਿਆ ਹੈ।

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯੇ ਤੇ ਵਾਰਾਂ ਦਾ ਤੁਕ ਤਤਕਰਾ ਵੀ ਆਪ ਨੇ 1929 ਈ: ਵਿਚ ਛਾਪਿਆ। ਇਸ ਤੋਂ ਇਲਾਵਾ ਇਤਿਹਾਸਕ ਖੋਜ ਦੀ ਆਪ ਨੂੰ ਡਾਢੀ ਲਗਨ ਸੀ, ਜਿਸ ਕਾਰਨ *ਸ੍ਰੀ ਗੁਰ ਸੋਭਾ* 1925 ਈ: ਵਿਚ ਪਹਿਲੀ ਵਾਰ ਪ੍ਰਕਾਸ਼ਿਤ ਕੀਤੀ ਤੇ *ਹਜ਼ੂਰੀ ਸਾਖੀ* ਪੁਸਤਕ (1934) ਵਿਚ ਹਜ਼ੂਰ ਸਾਹਿਬ ਬਾਰੇ ਅਮੁੱਲੇ ਹਾਲਾਤ ਸੰਚਿਤ ਕੀਤੇ। ਆਪ ਦੀਆਂ ਹੋਰ ਰਚਨਾਵਾਂ—*ਬੁਧਿ ਬਾਰਧਿ*, *ਹਿਤੋਪਦੇਸ਼*, *ਰਤਨਾਕਰ* ਤੇ *ਇਸਤਰੀ ਸੰਕਟ ਮੋਚਨ* ਆਦਿ ਹਨ, ਜਿਨ੍ਹਾਂ ਦੇ ਪੁਨਰ-ਪ੍ਰਕਾਸ਼ਨ ਲਈ ਸਰਦਾਰ ਅਤਰ ਸਿੰਘ ਚੰਡੀਗੜ੍ਹ ਵਾਲੇ ਉਚੇਚਾ ਉੱਦਮ ਕਰ ਰਹੇ ਹਨ।

# ਸ਼ਿਰੋਮਣੀ ਵਿਦਵਾਨ ਗਿ: ਅਰਜਨ ਸਿੰਘ ਜੀ

ਸਾਡੀ ਆਤਮਾ ਦੇ ਦੋ ਮੁੱਖ ਕਾਰਦਾਰ ਹਨ—ਮਨ ਅਤੇ ਮਤਿ ਜਾਂ ਕਹੋ ਦਿਲ ਅਤੇ ਦਿਮਾਗ਼। ਮਨ ਚੰਚਲ ਹੈ, ਭਾਵੁਕਤਾ ਦਾ ਸ਼ਿਕਾਰ ਹੋ ਕੇ ਸਦਾ ਇਧਰ-ਉਧਰ ਭਟਕਦਾ ਰਹਿੰਦਾ ਹੈ ਤੇ ਆਪਣਾ ਤਾਣਾ-ਬਾਣਾ ਬੁਣਦਾ ਰਹਿੰਦਾ ਹੈ। ਇਸ ਨੂੰ ਇਕਾਗਰ ਕਰਨ ਅਤੇ ਭਾਵਾਤਮਕ ਏਕਤਾ ਵਿਚ ਪਰੋਣ ਲਈ 'ਹਰਿ ਕੀਰਤਨ' ਦਾ ਆਧਾਰ ਦਿੱਤਾ ਜਾਂਦਾ ਹੈ ਤਾਂ ਕਿਤੇ ਇਹ ਟਿੱਕ ਕੇ ਬਹਿੰਦਾ ਹੈ। ਦੂਜਾ ਕਾਰਦਾਰ ਮਤਿ ਹੈ, ਬੁਧਿ ਜਾਂ ਦਿਮਾਗ਼। ਇਹ ਨਿਰਣੇ ਕਰਦਾ ਹੈ ਕਿ ਕੀ ਠੀਕ ਹੈ ਤੇ ਕੀ ਠੀਕ ਨਹੀਂ। ਇਸ ਨੂੰ ਸੇਧ ਦੇਣ ਲਈ ਕਥਾ-ਵਖਿਆਨ ਜਾਂ ਵਿਚਾਰ-ਚਰਚਾ ਦੀ ਰੀਤਿ ਚਲਾਈ ਗਈ ਹੈ। ਸੋ, ਸਿੱਖ ਧਰਮ ਅੰਦਰ "ਕਥਾ ਕੀਰਤਨ ਸੁਖਦਾਈ"। ਇਸ ਲਈ ਕਿਹਾ ਗਿਆ ਹੈ ਕਿ ਇਹ ਦੋਵੇਂ ਧਾਰਮਿਕ ਪ੍ਰਣਾਲੀਆਂ, ਜੀਵਨ-ਵਿਕਾਸ ਦੀ ਅਗਵਾਈ ਕਰਨ ਵਾਲੀਆਂ ਹਨ। ਇਕ ਮਨ ਨੂੰ ਠੀਕ ਥਾਂ ਸਿਰ ਲਿਆਉਂਦੀ ਹੈ ਅਤੇ ਦੂਜੀ ਮਤਿ ਨੂੰ। ਸਾਡੀ ਅਰਦਾਸ ਵੀ ਇਸ ਗੱਲ ਉੱਤੇ ਵਿਸ਼ੇਸ਼ ਜ਼ੋਰ ਦਿੰਦੀ ਹੈ ਕਿ ਮਨ ਨੂੰ ਨੀਵਾਂ ਰੱਖਿਆ ਜਾਵੇ ਅਤੇ ਮਤਿ ਨੂੰ ਉੱਚਾ, ਇਸੇ ਮੰਤਵ ਦੀ ਪੂਰਤੀ ਲਈ ਸਿੱਖ ਮਤ ਵਿਚ 'ਹਰਿ ਕੀਰਤਨ' ਅਤੇ 'ਕਥਾ-ਵਖਿਆਨ' ਦੀ ਪਰੰਪਰਾ ਪ੍ਰਧਾਨ ਹੈ। ਇਸ ਵਿਚ ਯੋਗਦਾਨ ਪਾਉਣ ਵਾਲੇ ਕੀਰਤਨੀਏ ਅਤੇ ਕਥਾਵਾਚਕ ਗਿਆਨੀ ਸਾਡੀ ਪ੍ਰਸੰਸਾ ਦੇ ਵਿਸ਼ੇਸ਼ ਪਾਤਰ ਬਣਦੇ ਹਨ। ਗਿਆਨੀ ਅਰਜਨ ਸਿੰਘ ਜੀ ਇਸੇ ਮਾਲਾ ਦੇ ਹੀ ਇਕ ਮੋਤੀ ਸਨ।



ਜ਼ਿਲ੍ਹਾ ਲੁਧਿਆਣੇ ਦੇ ਇਲਾਕੇ ਵਿਚ ਕੀਰਤਨ ਦਾ ਪ੍ਰਵਾਹ ਚਲਾਉਣ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ (ਨਾਰੰਗਵਾਲ) ਦਾ ਮੋਹਰੀ ਹਿੱਸਾ ਹੈ। ਆਪ ਜਿਥੇ ਮਹਾਨ ਜਪੀ ਤਪੀ ਸਨ, ਉਥੇ 'ਅਖੰਡ ਕੀਰਤਨੀਏ' ਵੀ ਆਪਣੀ ਮਿਸਾਲ ਆਪ ਸਨ। ਮੇਰਾ ਪਿੰਡ ਘੰਗਰਾਣਾ, ਨਾਰੰਗਵਾਲ ਤੋਂ ਬਹੁਤੀ ਦੂਰ ਨਹੀਂ ਸੀ, ਇਸ ਕਰਕੇ ਮੇਰੇ ਪਿਤਾ ਜੀ ਸ: ਗੁਰਨਾਮ ਸਿੰਘ ਵੀ ਉਨ੍ਹਾਂ ਦੇ ਕੀਰਤਨ ਵਿਚ ਸ਼ਾਮਲ ਹੁੰਦੇ ਸਨ ਅਤੇ ਮੈਨੂੰ ਵੀ ਬਚਪਨ ਤੋਂ ਹੀ ਕੀਰਤਨ ਦੀ ਲਗਨ ਲੱਗ ਗਈ ਸੀ ਤੇ ਕਈ ਵਾਰ ਭਾਈ ਸਾਹਿਬ ਨਾਲ ਬੈਠ ਕੇ ਕੀਰਤਨ ਕਰਨ ਦਾ ਸੁਭਾਗ ਵੀ ਪ੍ਰਾਪਤ ਹੋਇਆ। ਇਨ੍ਹਾਂ ਦਿਨਾਂ ਵਿਚ ਹੀ (1931-32) ਗਿਆਨੀ ਅਰਜਨ ਸਿੰਘ ਸਾਡੇ ਪਿੰਡ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਦੇ ਹੁੰਦੇ ਸਨ ਅਤੇ ਸ਼ਾਮ ਨੂੰ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਭਾਵ ਇਤਿਹਾਸ ਦੀ ਕਥਾ। ਇਸ ਭਲੇ ਜ਼ਮਾਨੇ ਵਿਚ, ਮਾਲਵੇ

ਅੰਦਰ ਕਥਾ-ਵਾਚਕ ਗਿਆਨੀਆਂ ਦੀ ਕਾਫ਼ੀ ਲਹਿਰ-ਬਹਿਰ ਸੀ, ਜਿਨ੍ਹਾਂ ਵਿਚ ਪੰਡਤ ਕਰਤਾਰ ਸਿੰਘ 'ਦਾਖਾ', ਗਿ: ਗੁਰਬਚਨ ਸਿੰਘ 'ਭਿੰਡਰਾਂ ਵਾਲੇ', ਗਿ: ਅਰਜਨ ਸਿੰਘ, ਗਿ: ਚੰਨਣ ਸਿੰਘ 'ਮਸਤੂਆਣਾ' ਤੇ ਗਿ: ਨਿਰੰਜਨ ਸਿੰਘ ਆਦਿ ਦੇ ਨਾਮ ਵਰਣਨਯੋਗ ਹਨ।

ਗਿਆਨੀ ਅਰਜਨ ਸਿੰਘ ਜੀ ਨੇ ਸਾਡੇ ਪਿੰਡ ਦੋ ਵਾਰ ਸੰਪੂਰਨ ਗੁਰੂ ਗ੍ਰੰਥ ਸਾਹਿਬ ਦੀ ਕਥਾ ਕੀਤੀ ਅਤੇ ਫਿਰ ਗੁਜਰਵਾਲ, ਫਲੇਵਾਲ, ਦਬੁਰਜੀ ਆਦਿ ਨਗਰਾਂ ਵਿਚ ਵੀ ਕਥਾ-ਪ੍ਰਵਾਹ ਚਲਾਇਆ। ਉਹ ਕੇਵਲ ਕਥਾ-ਵਾਚਕ ਹੀ ਨਹੀਂ ਸਨ, ਉਨ੍ਹਾਂ ਪਾਸ ਹਮੇਸ਼ਾਂ ਅੱਠ ਦਸ ਵਿਦਿਆਰਥੀ ਵਿੱਦਿਆ ਪ੍ਰਾਪਤ ਕਰਦੇ ਰਹਿੰਦੇ ਸਨ। ਇਨ੍ਹਾਂ ਵਿਚ ਪੰਡਤ ਕਰਤਾਰ ਸਿੰਘ, ਗਿ: ਕੇਹਰ ਸਿੰਘ, ਗਿ: ਕਰਮ ਸਿੰਘ, ਰਾਗੀ ਦਿਆਲ ਸਿੰਘ ਰਿਸ਼ੀ ਤੇ ਸੰਤ ਉਦੈ ਸਿੰਘ ਦੇ ਨਾਂ ਗਿਣੇ ਜਾ ਸਕਦੇ ਹਨ। ਮੈਂ ਵੀ 1932-33 ਈ: ਵਿਚ ਇਸ ਵਿਦਿਆਰਥੀ ਮੰਡਲ ਵਿਚ ਸ਼ਾਮਲ ਹੋਇਆ ਅਤੇ ਲਗਭਗ ਸੱਤ ਅੱਠ ਸਾਲ ਵਿੱਦਿਆ ਪ੍ਰਾਪਤ ਕੀਤੀ। ਇਸ ਵਿਚ *ਸਾਰਕੁਤਾਵਲੀ*, *ਭਾਵਰਸਾਮ੍ਰਿਤ*, *ਵੈਰਾਗਸ਼ਤਕ*, *ਪ੍ਰਬੋਧਚੰਦ੍ਰ ਨਾਟਕ*, *ਵਿਚਾਰਮਾਲਾ*, *ਵਿਚਾਰ ਸਾਗਰ* ਤੇ *ਅਧਿਆਤਮ ਪ੍ਰਕਾਸ਼* ਆਦਿ ਗ੍ਰੰਥਾਂ ਦਾ ਅਧਿਐਨ ਕੀਤਾ। ਇਸੇ ਤਰ੍ਹਾਂ ਸੰਸਕ੍ਰਿਤ ਦਾ ਬੋਧ ਹਾਸਲ ਕਰਨ ਲਈ *ਲਘੂ ਸਿਧਾਂਤ ਕੌਮਦੀ*, *ਤਰਕ ਸੰਗ੍ਰਹਿ*, *ਸ੍ਰਤ ਬੋਧ*, *ਬ੍ਰਿਤਰਤਨਾਕਰ* ਤੇ *ਸਾਹਿੱਤ ਦਰਪਣ* ਜੈਸੇ ਗ੍ਰੰਥਾਂ ਦਾ ਪਾਠ ਪੜ੍ਹਾਇਆ ਗਿਆ। ਮੈਨੂੰ ਯਾਦ ਹੈ ਕਿ ਸੋਲ੍ਹਵੀਂ ਸਦੀ ਦੇ ਮਹਾਨ ਸਾਹਿੱਤ-ਸ਼ਾਸਤਰੀ ਵਿਸ਼ਵ ਨਾਥ ਦਾ ਇਹ ਪ੍ਰਸਿੱਧ ਗ੍ਰੰਥ *ਸਾਹਿੱਤ ਦਰਪਣ* ਇਥੇ ਪ੍ਰਾਪਤ ਨਹੀਂ ਸੀ। ਇਹ ਉਦੋਂ ਮੇਰੇ ਲਈ ਕਲਕੱਤੇ ਤੋਂ ਡਾਕ ਰਾਹੀਂ ਮੰਗਵਾਇਆ ਗਿਆ ਸੀ। ਉਸ ਸਮੇਂ ਸੰਸਕ੍ਰਿਤ ਦੀ ਪੜ੍ਹਾਈ ਲਈ ਪਹਿਲੀ ਸ਼ਰਤ ਇਹ ਹੁੰਦੀ ਸੀ ਕਿ ਗ੍ਰੰਥ ਜ਼ਬਾਨੀ ਯਾਦ ਕੀਤਾ ਜਾਵੇ, ਚੁਨਾਂਚਿ ਮੈਨੂੰ *ਲਘੂ ਸਿਧਾਂਤ ਕੌਮਦੀ* ਜ਼ਬਾਨੀ ਯਾਦ ਸੀ ਤੇ ਇਸ ਯਾਦ ਨੂੰ ਬਰਕਰਾਰ ਰੱਖਣ ਲਈ ਬਾਣੀ ਦੇ ਨਿਤਨੇਮ ਤੋਂ ਬਾਅਦ ਇਸ ਦਾ ਰੋਜ਼ਾਨਾ ਜ਼ਬਾਨੀ ਪਾਠ ਕਰਦਾ ਸਾਂ। ਗਿ: ਅਰਜਨ ਸਿੰਘ ਜੀ ਵੈਦਿਕ ਵਿੱਦਿਆ ਵਿਚ ਵੀ ਨਿਪੁੰਨ ਸਨ। ਇਸ ਕਰਕੇ ਕਈ ਵਿਦਿਆਰਥੀ ਆਪ ਪਾਸੋਂ ਹਿਕਮਤ ਦੇ ਗ੍ਰੰਥ ਪੜ੍ਹ ਕੇ ਰਾਜ਼ੀ ਸਨ। ਉਹ ਕੇਵਲ ਵੈਦਿਕ ਗ੍ਰੰਥ ਹੀ ਨਹੀਂ ਸਨ ਪੜ੍ਹਾਉਂਦੇ, ਸਗੋਂ ਅਮਲੀ ਤੌਰ 'ਤੇ ਵੀ ਵੈਦਿਕ ਦਾ ਕੰਮ ਪੂਰੀ ਰੀਝ ਤੇ ਨੀਝ ਨਾਲ ਕਰਦੇ ਸਨ ਤੇ ਹਮੇਸ਼ਾਂ ਦਵਾਈਆਂ, ਜੜ੍ਹੀ-ਬੂਟੀਆਂ ਤੇ ਹੋਰ ਧਾਤਾਂ ਮਾਰਨ ਦਾ ਕੰਮ ਚੱਲਦਾ ਰਹਿੰਦਾ ਸੀ। ਮੈਂ ਇਸ ਤਜਰਬੇ ਤੋਂ ਕਾਫ਼ੀ ਕੁਝ ਸਿੱਖਿਆ, ਪਰ ਇਕ ਗੱਲ ਧਿਆਨਯੋਗ ਹੈ ਕਿ ਗਿਆਨੀ ਜੀ ਇਨ੍ਹਾਂ ਦਵਾਈਆਂ ਦਾ ਕੋਈ ਪੈਸਾ ਨਹੀਂ ਸਨ ਲੈਂਦੇ। ਉਹ ਮੁਫ਼ਤ ਇਲਾਜ ਕਰਨਾ ਆਪਣਾ ਧਾਰਮਿਕ ਕਰਤੱਵ ਸਮਝਦੇ ਸਨ। ਇਸ ਦੇ ਪਿੱਛੇ ਉਨ੍ਹਾਂ ਦੇ ਬਜ਼ੁਰਗ ਪਿਤਾ ਦੇ ਉੱਚੇ ਸੁੱਚੇ ਲੋਕ-ਸੇਵਕ ਆਚਰਣ ਦੀ ਆਦਰਸ਼ਕ ਮਿਸਾਲ ਸੀ, ਜਿਸ ਕਰਕੇ ਉਹ ਇਹ ਸਾਰੇ ਕੰਮ ਪਰਉਪਕਾਰ ਖ਼ਾਤਰ ਕਰਕੇ ਪ੍ਰਸੰਨ ਹੁੰਦੇ ਸਨ। ਇਸ ਲਈ ਇਥੇ ਆਪ ਜੀ ਦੇ ਬਜ਼ੁਰਗ ਪਿਤਾ ਜੀ ਦੀ ਸੰਖੇਪ ਚਰਚਾ ਕਰਨੀ ਜ਼ਰੂਰੀ ਹੈ।

ਗਿਆਨੀ ਜੀ ਦੇ ਪਿਤਾ ਦਾ ਨਾਮ ਬਾਬਾ ਸਾਹਿਬ ਸਿੰਘ ਸੀ, ਜੋ ਬਹੁਤ ਹੀ

ਸਤੋਗੁਣੀ ਅਤੇ ਸ਼ਾਂਤ-ਬਿਰਤੀ ਦੇ ਮਾਲਕ ਸਨ। ਇਸੇ ਸੁਭਾਅ ਕਰਕੇ ਉਨ੍ਹਾਂ ਨੂੰ 'ਭਗਤ ਜੀ' ਕਿਹਾ ਜਾਂਦਾ ਸੀ। ਆਪ ਦਾ ਪਿੰਡ ਬਘੌਰ ਸੀ ਅਤੇ ਆਪ ਦੇ ਪਿਤਾ ਦਾ ਨਾਮ ਭਾਈ ਮੇਘ ਸਿੰਘ ਸੀ। ਬਾਬਾ ਸਾਹਿਬ ਸਿੰਘ ਦਾ ਜਨਮ ਪਿੰਡ ਸੇਹ ਗੋਹ ਵਿਚ ਹੋਇਆ, ਜਿਥੇ ਆਪ ਦੀ ਭੂਆ ਸੀ। ਆਪ ਮੁੱਢ ਤੋਂ ਹੀ ਵਿਰੱਕਤ ਸੁਭਾਅ ਦੇ ਸਨ, ਜਿਸ ਕਰਕੇ ਘਰ ਬਾਹਰ ਛੱਡ ਕੇ ਪਿੰਡ ਚਣਕੋਈਆਂ ਆ ਗਏ, ਫਿਰ ਕੁਝ ਅਰਸਾ ਪਿੰਡ ਗੁੜਬੁੜੀ ਤੇ ਬੁਆਣੀ ਵੀ ਰਹੇ। ਅਖ਼ੀਰ 1897 ਈ: ਵਿਚ ਦੁਰਾਹੇ ਲਾਗੇ 'ਨਵੇਂ ਪਿੰਡ' ਵੱਸ ਗਏ। ਇਥੇ ਸਰਦਾਰ ਕਿਸ਼ਨ ਸਿੰਘ ਜੀ ਨੇ ਆਪ ਦੇ ਨਾਮ 90 ਵਿਘੇ ਜ਼ਮੀਨ ਲਗਾ ਦਿੱਤੀ ਤਾਂ ਕਿ ਗੁਜ਼ਾਰਾ ਚੱਲਦਾ ਰਹੇ। 1899 ਈ: ਵਿਚ ਨਵੇਂ ਪਿੰਡ ਹੀ ਗਿਆਨੀ ਅਰਜਨ ਸਿੰਘ ਜੀ ਦਾ ਜਨਮ ਹੋਇਆ, ਪਰ ਭਗਤ ਜੀ ਨੂੰ ਦੁਨੀਆਦਾਰੀ ਦੀ ਕੋਈ ਬਹੁਤੀ ਪਕੜ ਨਹੀਂ ਸੀ, ਇਸ ਲਈ ਉਹ ਖੇਤੀਬਾੜੀ ਵੱਲ ਘੱਟ ਹੀ ਧਿਆਨ ਦਿੰਦੇ ਤੇ ਅਖ਼ੀਰ ਇਸ ਪਿੰਡ ਦਾ ਵਾਸਾ ਛੱਡ ਕੇ ਨਵਾਂ ਪਿੰਡ ਤੇ ਜਨੌਂਦ ਦੇ ਦਰਮਿਆਨ 'ਛਪਰੀਆਂ' ਬਣਾ ਕੇ ਰਹਿਣ ਲੱਗੇ। ਲਗਭਗ 30-35 ਸਾਲ ਇਥੇ ਰਹੇ। ਕੰਮ ਇਹ ਸੀ ਕਿ ਆਲੇ-ਦੁਆਲੇ ਦੇ ਪਿੰਡਾਂ ਤੋਂ ਰੋਟੀਆਂ ਮੰਗ ਲਿਆਉਣੀਆਂ ਤੇ ਆਉਂਦੇ ਜਾਂਦੇ ਰਾਹੀਆਂ ਨੂੰ ਛਕਾ ਛੱਡਣੀਆਂ ਜਾਂ ਪਿਆਉ (ਛਬੀਲ) ਲਾ ਕੇ ਦਿਨ ਭਰ ਮੁਸਾਫ਼ਰਾਂ ਨੂੰ ਪਾਣੀ ਪਿਲਾਉਂਦੇ ਰਹਿਣਾ। ਇਕ ਰਾਤ ਚੋਰ ਲੁਟੇਰੇ ਆ ਪਏ। ਪਹਿਲੇ ਉਨ੍ਹਾਂ ਰੋਟੀਆਂ ਮੰਗੀਆਂ। ਭਗਤ ਜੀ ਰੋਟੀਆਂ ਲੈ ਆਏ। ਜਦ ਇਹ ਪਿੱਠ ਕਰਕੇ ਮੁੜਨ ਲੱਗੇ ਤਾਂ ਉਨ੍ਹਾਂ ਤਿੰਨ ਚਾਰ ਡਾਂਗਾਂ ਮੌਰਾਂ ਵਿਚ ਮਾਰੀਆਂ ਤੇ ਕਹਿਣ ਲੱਗੇ, "ਭਗਤਾ! ਸਾਨੂੰ ਗੁੜ ਕਿਉਂ ਨਹੀਂ ਲਿਆ ਕੇ ਦਿੱਤਾ?" ਆਪ ਨੇ ਪੂਰੀ ਸ਼ਾਂਤੀ ਤੇ ਸ਼ਹਿਨਸ਼ੀਲਤਾ ਦਾ ਸਬੂਤ ਦਿੱਤਾ ਤੇ ਕਿਹਾ ਕਿ ਮੈਂ ਹੁਣੇ ਲਿਆ ਕੇ ਦਿੰਦਾ ਹਾਂ ਤੇ ਉਨ੍ਹਾਂ ਅੱਗੇ ਗੁੜ ਦੀ ਭੇਲੀ ਲਿਆ ਰੱਖੀ। ਇਹ ਦੇਖ ਕੇ ਚੋਰ ਬੜੇ ਸ਼ਰਮਿੰਦੇ ਹੋਏ। ਆਪ ਇਨ੍ਹਾਂ ਸੱਟਾਂ ਕਰਕੇ ਮਹੀਨਾ ਭਰ ਪਏ ਰਹੇ ਪਰ ਕਦੀ ਕੋਈ ਗਿਲਾ ਗੁਜ਼ਾਰਿਸ਼ ਨਾ ਕੀਤੀ। ਅਜਿਹੇ ਸਨ ਗਿਆਨੀ ਜੀ ਦੇ ਪਿਤਾ ਜੀ, ਜਿਨ੍ਹਾਂ ਦਾ ਦੇਹਾਂਤ ਅੱਸੂ ਦੇ ਚੌਥੇ ਨਰਾਤੇ 1941 ਈ: ਵਿਚ ਹੋਇਆ। ਜਦੋਂ ਆਪ ਜੀ ਨਮਿੱਤ ਰੱਖੇ ਗਏ ਅਖੰਡ ਪਾਠ ਦਾ ਭੋਗ 'ਛੱਪਰੀਆਂ' ਵਿਖੇ ਪਾਇਆ ਗਿਆ ਤਾਂ ਲਗਭਗ 15-20 ਪਿੰਡਾਂ ਦੇ ਲੋਕਾਂ ਦੇ ਅੱਥਰੂ ਰੋਕੇ ਨਹੀਂ ਸਨ ਜਾਂਦੇ। ਸਾਰੇ ਇਹੋ ਕਹਿੰਦੇ ਸਨ ਕਿ ਭਗਤਾ! ਤੂੰ ਤਾਂ ਚਲਿਆ ਗਿਆ ਪਰ ਹੁਣ ਥੱਕੇ-ਟੁੱਟੇ ਤਿਹਾਏ ਰਾਹੀਆਂ ਨੂੰ ਕੌਣ ਠੰਢਾ ਪਾਣੀ ਪਿਲਾਏਗਾ ਤੇ ਉਨ੍ਹਾਂ ਦੀ ਪਿਆਸ ਕੌਣ ਬੁਝਾਏਗਾ ਅਤੇ ਭੁੱਖਿਆਂ ਨੂੰ ਪ੍ਰਸ਼ਾਦੇ ਕੌਣ ਛਕਾਏਗਾ? ਆਪ ਖ਼ੁਦ ਆਲੇ-ਦੁਆਲੇ ਦੇ ਪਿੰਡਾਂ ਤੋਂ ਗਜਾ ਕਰ ਕੇ ਲਿਆਉਂਦੇ ਤੇ ਦਿਨ ਭਰ ਵਰਤਾਉਂਦੇ ਰਹਿੰਦੇ ਸਨ ਤੇ ਨਾਲ ਆਪ ਦੇ ਕੁਝ ਸੰਗੀ ਸਾਥੀ ਸੇਵਕ ਵੀ ਹੱਥ ਵਟਾਉਂਦੇ ਰਹਿੰਦੇ ਸਨ, ਇਸ ਤਰ੍ਹਾਂ ਦੀ ਸੀ ਇਹ ਭਗਤਾਂ ਦੀ ਛਪਰੀ ਜਾਂ ਭਗਤਾਂ ਦੀ ਖੂਹੀ।

ਸੋ, ਭਗਤ ਜੀ ਦਾ ਪਰਉਪਕਾਰੀ ਆਚਰਣ ਐਸਾ ਸੀ ਕਿ ਉਹ ਆਪਣੇ ਲਾਇਕ ਸਪੁੱਤਰ ਗਿਆਨੀ ਅਰਜਨ ਸਿੰਘ 'ਤੇ ਵੀ ਡੂੰਘਾ ਪ੍ਰਭਾਵ ਛੱਡ ਗਿਆ। ਇਸੇ ਕਰਕੇ ਉਹ 'ਵਿਦਿਆ ਦਾਨ' ਤੇ 'ਔਸ਼ਧਿ ਦਾਨ' ਦੇਣ ਵਿਚ ਸਦਾ ਉਦਾਰ ਹੋ ਕੇ ਵਰਤਦੇ

ਰਹੇ। ਉਨ੍ਹੀਂ ਦਿਨੀਂ ਰਾਗਮਾਲਾ ਬਾਰੇ ਵੀ ਬੜੀ ਚਰਚਾ ਸੀ। ਆਪ ਨੇ ਇਸ ਵਿਸ਼ੇ 'ਤੇ *ਰਾਗਮਾਲਾ ਨਿਰਣਯ* ਨਾਮੀ ਪੁਸਤਕ ਲਿਖੀ ਤੇ ਉਸ ਦਾ ਮੁਖਬੰਧ ਲਿਖਣ ਦਾ ਹੁਕਮ ਮੈਨੂੰ ਦਿੱਤਾ। ਭਾਈ ਸਾਹਿਬ ਭਾਈ ਰਣਧੀਰ ਸਿੰਘ ਇਸ ਪੁਸਤਕ ਉੱਤੇ ਬੜੇ ਖ਼ੁਸ਼ ਹੋਏ ਤੇ ਮੈਨੂੰ ਵੀ ਉਨ੍ਹਾਂ ਚੰਗੀ ਸ਼ਾਬਾਸ਼ ਦਿੱਤੀ। ਇਹ ਗੱਲ ਸ਼ਾਇਦ 1946-47 ਈ: ਦੀ ਹੈ ਜਦੋਂ ਕਿ ਮੈਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਪੜ੍ਹਾਉਣ ਦੀ ਸੇਵਾ ਕਰਦਾ ਆ ਰਿਹਾ ਸਾਂ।

ਥੋੜ੍ਹੀ ਜਿਹੀ ਵਿਥਿਆ ਹੋਰ ਦੱਸ ਦਿਆਂ। ਮੈਂ ਗਿਆਨੀ ਜੀ ਦੀ ਆਗਿਆ ਨਾਲ ਗਿਆਨੀ ਪ੍ਰੀਖਿਆ ਪਾਸ ਕਰਨ ਦੇ ਖ਼ਿਆਲ ਨਾਲ ਸਤੰਬਰ 1939 ਈ: ਵਿਚ ਤਰਨ ਤਾਰਨ ਵਿਦਿਆਲੇ ਜਾ ਦਾਖ਼ਲ ਹੋਇਆ। 1940 ਵਿਚ ਗਿਆਨੀ ਪਾਸ ਕੀਤੀ ਤੇ 1941 ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਦਾਖ਼ਲਾ ਲੈ ਲਿਆ ਤੇ 1942 ਵਿਚ ਕਾਲਜ ਵਿਚ ਅੱਵਲ ਰਹਿ ਕੇ 'ਪ੍ਰਚਾਰਕ' ਕਲਾਸ ਪਾਸ ਕੀਤੀ। ਫਿਰ ਕੁਝ ਅਰਸੇ ਬਾਅਦ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਹੀ ਲੈਕਚਰਾਰ ਲੱਗ ਗਿਆ। ਅਪ੍ਰੈਲ 1950 ਵਿਚ 'ਮਹਿਕਮਾ ਪੰਜਾਬੀ' ਦੇ ਮਾਸਿਕ-ਪੱਤਰ *ਪੰਜਾਬੀ ਦੁਨੀਆ* ਦੇ ਸੰਪਾਦਨ ਲਈ ਮਹਿਕਮੇ ਦੀ ਸਰਵਿਸ ਵਿਚ ਪਟਿਆਲੇ ਆ ਗਿਆ। ਅੰਮ੍ਰਿਤਸਰ ਧਰਮ-ਅਧਿਐਨ ਦਾ ਕੰਮ ਸੀ ਤੇ ਪਟਿਆਲੇ ਪੰਜਾਬੀ ਭਾਸ਼ਾ ਤੇ ਸਾਹਿੱਤ ਅਧਿਐਨ ਦਾ। 1953 ਵਿਚ ਮੈਂ ਪਹਿਲੀ ਵਾਰ *ਪੰਜਾਬੀ ਬੋਲੀ ਦਾ ਇਤਿਹਾਸ* ਪੁਸਤਕ (484 ਪੰਨੇ) ਲਿਖੀ, ਜਿਸ ਨੂੰ ਪੰਜਾਬ ਯੂਨੀਵਰਸਿਟੀ, ਸੋਲਨ (ਹਿਮਾਚਲ ਪ੍ਰਦੇਸ਼) ਨੇ ਪੰਜਾਬੀ ਐੱਮ.ਏ. ਲਈ ਲਾ ਕੇ ਮੇਰੀ ਮਿਹਨਤ ਨੂੰ ਸਕਾਰਥਾ ਕੀਤਾ। ਇਥੇ ਮੈਂ ਇਹ ਗੱਲ ਇਸ ਲਈ ਲਿਖ ਰਿਹਾ ਹਾਂ ਕਿ ਜੇਕਰ ਗਿਆਨੀ ਅਰਜਨ ਸਿੰਘ ਵਰਗੇ ਵਿਦਵਾਨ ਤੇ ਮਹਾਂਪੁਰਸ਼ ਦੀ ਸੰਗਤ ਮੈਨੂੰ ਨਾ ਮਿਲਦੀ ਤੇ ਮੇਰਾ ਸੰਸਕ੍ਰਿਤ ਬੋਧ ਨਾ ਹੁੰਦਾ ਤਾਂ ਸ਼ਾਇਦ ਮੈਂ ਭਾਸ਼ਾ ਵਿਗਿਆਨ ਜਿਹੇ ਕਠਿਨ ਵਿਸ਼ੇ 'ਤੇ ਉਦੋਂ ਅਜਿਹਾ ਖੋਜ-ਗ੍ਰੰਥ ਨਾ ਲਿਖ ਸਕਦਾ। ਭਾਵੇਂ ਮੇਰੀ ਪੜ੍ਹਾਈ ਡੇਰੇਦਾਰੀ ਤਰੀਕੇ ਦੀ ਬਾਕਾਇਦਗੀ ਜਿਹੀ ਵਾਲੀ ਸੀ, ਪਰ ਇਸ ਨੇ ਮੈਨੂੰ ਬਾਕਾਇਦਾ ਲਾਭ ਪੁਚਾਇਆ। ਇਸ ਤਰ੍ਹਾਂ ਮੈਂ ਕਹਿ ਸਕਦਾ ਹਾਂ ਕਿ ਧਰਮ-ਅਧਿਐਨ ਦੀ ਜੋ ਬੁਨਿਆਦ ਮੈਂ ਗਿਆਨੀ ਜੀ ਪਾਸ ਪੜ੍ਹਦਿਆਂ ਪ੍ਰਪੱਕ ਕੀਤੀ, ਉਸ ਕਾਰਨ ਮੇਰੇ ਲਈ ਸਿੱਖ ਸਾਹਿੱਤ ਦਾ ਕੋਈ ਵੀ ਹਿੰਦੀ-ਪੰਜਾਬੀ ਗ੍ਰੰਥ ਅਪਰਿਚਤ ਨਾ ਰਿਹਾ। ਸੋ, ਮੈਂ ਆਪਣੇ ਉਸਤਾਦ ਗਿਆਨੀ ਅਰਜਨ ਸਿੰਘ ਜੀ ਨੂੰ ਪ੍ਰਣਾਮ ਕਰਦਾ ਹਾਂ, ਜਿਨ੍ਹਾਂ ਦੀ ਬਦੌਲਤ ਮੇਰੇ ਧਾਰਮਿਕ ਤੇ ਸਾਹਿੱਤਕ ਅਧਿਐਨ ਦੀ ਪ੍ਰਿਸ਼ਠਭੂਮੀ ਤਿਆਰ ਹੋਈ ਤੇ ਫਿਰ ਸ੍ਵੈ-ਅਧਿਐਨ ਨਾਲ ਇਸ ਨੂੰ ਹੋਰ ਵਧੇਰੇ ਵਿਕਸਤ ਕਰਕੇ ਮੈਂ ਕੁਝ ਕਲਮੀਂ ਸੇਵਾ ਕਰਨ ਦਾ ਮਾਣ ਵੀ ਹਾਸਲ ਕਰ ਸਕਿਆ। ਇਹ ਸਭ ਅਕਾਲ ਪੁਰਖ ਦੀ ਮਿਹਰ ਸਦਕਾ ਹੈ, ਜੋ ਲੋੜੀਂਦੇ ਢੋਅ ਢੁਕਾਂਦਾ ਤੇ ਅਨਪੜ੍ਹ ਛੱਜੂ ਤੋਂ ਗੀਤਾ ਦਾ ਗਿਆਨ ਕਰਾਂਦਾ ਹੈ।

ਜੈਸਾ ਕਿ ਮੈਂ ਪਹਿਲੇ ਦੱਸਿਆ ਹੈ ਕਿ ਗਿਆਨੀ ਜੀ ਦੀ ਕਥਾ-ਵਾਰਤਾ ਦੀ ਕੀਰਤੀ ਦੂਰ ਦੂਰ ਤਕ ਫੈਲੀ ਹੋਈ ਸੀ। ਮੇਰੇ ਪਿੰਡ ਤੋਂ ਬਾਅਦ ਉਹ ਗੁੱਜਰਵਾਲ, ਫਲੇਵਾਲ ਤੇ ਦਬੁਰਜੀ ਆਦਿ ਨਗਰਾਂ ਵਿਚ ਲੰਮਾ ਚਿਰ ਕਥਾ ਕਰਦੇ ਰਹੇ ਤੇ ਮੈਂ

ਵੀ ਉਨ੍ਹਾਂ ਦੇ ਨਾਲ ਰਿਹਾ। ਅੰਤ ਆਪ ਦੀ ਧਾਰਮਿਕ ਵਿਦਵਤਾ ਦੀ ਮਹਿਮਾ ਸੁਣ ਕੇ ਸ੍ਰੀ ਦਰਬਾਰ ਸਾਹਿਬ ਕਮੇਟੀ, ਅੰਮ੍ਰਿਤਸਰ ਨੇ ਆਪ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ 'ਗ੍ਰੰਥੀ' (ਸਿੰਘ ਸਾਹਿਬ) ਨਿਯਤ ਕਰ ਦਿੱਤਾ। ਇਹ ਗੱਲ 1952 ਈ: ਦੀ ਹੈ। ਆਪ ਪਹਿਲੇ ਵਿਦਿਆਰਥੀ ਜੀਵਨ ਸਮੇਂ ਕਾਫ਼ੀ ਅਰਸਾ ਇਥੇ ਵੱਖ-ਵੱਖ ਡੇਰਿਆਂ ਵਿਚ ਗੁਰਬਾਣੀ ਤੇ ਸਾਹਿੱਤਕ ਗ੍ਰੰਥਾਂ ਦੀ ਪੜ੍ਹਾਈ ਕਰਦੇ ਰਹੇ। ਖ਼ਾਸ ਕਰਕੇ ਸੰਤ ਹਰਭਜਨ ਸਿੰਘ ਜੀ ਨਿਰਮਲੇ ਸਾਧੂ ਦੀ ਵਿਦਵਤਾ ਦਾ ਉਹ ਖ਼ਾਸ ਚਰਚਾ ਕਰਿਆ ਕਰਦੇ ਸਨ। ਇਥੋਂ ਦੇ ਡੇਰੇਦਾਰ ਬਹੁਤ ਪ੍ਰਸੰਨ ਹੋਏ ਕਿ ਕੋਈ ਸਾਡਾ ਸੰਗੀ ਸਾਥੀ, ਇਸ ਉੱਚੀ ਸੇਵਾ 'ਤੇ ਲਾਇਆ ਗਿਆ ਹੈ। ਆਪ ਕੇਵਲ ਗ੍ਰੰਥੀ ਦੀ ਡਿਊਟੀ ਹੀ ਨਹੀਂ ਸਨ ਕਰਦੇ, ਰੋਜ਼ਾਨਾ ਸਵੇਰ ਨੂੰ ਜੋ 'ਮਹਾਂਵਾਕ' ਆਉਂਦਾ ਸੀ, ਉਸ ਦੀ ਦੀਵਾਨ ਹਾਲ ਮੰਜੀ ਸਾਹਿਬ ਆ ਕੇ ਕਥਾ ਕਰਨ ਦੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਉਂਦੇ ਸਨ। ਇਸ ਗੁਰਮਤਿ ਅਨੁਸਾਰੀ ਤੇ ਵਿਦਵਤਾ ਭਰੀ ਵਿਆਖਿਆ ਦਾ ਸ੍ਰੋਤਿਆਂ ਉੱਤੇ ਬੜਾ ਡੂੰਘਾ ਪ੍ਰਭਾਵ ਸੀ। ਦਿਨ-ਬ ਦਿਨ ਪ੍ਰੇਮੀਆਂ ਦੀ ਭੀੜ ਵਧਦੀ ਗਈ। ਸਤੰਬਰ 1957 ਈ: ਵਿਚ ਅਚਾਨਕ ਭਾਣਾ ਐਸਾ ਵਰਤਿਆ ਕਿ ਦਿਮਾਗ਼ ਦੀ ਨਾੜੀ ਫਟ ਜਾਣ ਕਾਰਨ ਆਪ ਸਭ ਨੂੰ ਸਦਾ ਲਈ ਵਿਛੋੜਾ ਦੇ ਗਏ। ਮੈਂ ਅਪ੍ਰੈਲ 1950 ਈ: ਵਿਚ ਅੰਮ੍ਰਿਤਸਰ ਤੋਂ ਪਟਿਆਲੇ ਆ ਗਿਆ ਸਾਂ ਤੇ 'ਮਹਿਕਮਾ ਪੰਜਾਬੀ' ਦੀ ਸੇਵਾ ਨਿਭਾਉਂਦਾ ਸਾਂ। ਇਹ ਘਟਨਾ ਸੁਣ ਕੇ ਦਿਲ ਨੂੰ ਬਹੁਤ ਖੇਦ ਹੋਇਆ ਅਤੇ ਇਸੇ 'ਭਗਤਾਂ ਦੀ ਖੂਹੀ' ਉੱਤੇ ਆਪ ਦੀ ਯਾਦ ਵਿਚ ਭਾਰੀ ਸ਼ੋਕ-ਸਮਾਗਮ ਕੀਤਾ ਗਿਆ।



ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਜੀ ਆਪਣੀ ਪੁਸਤਕ *ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ* (1991 ਈ:) ਵਿਚ ਲਿਖਦੇ ਹਨ:

> 1952 ਈ: ਵਿਚ ਜਦ ਮਹੰਤ ਮੂਲ ਸਿੰਘ ਜੀ ਮੁੱਖ ਗ੍ਰੰਥੀ ਦੀ ਪਦਵੀ ਤੋਂ ਅਸਤੀਫ਼ਾ ਦੇ ਗਏ ਤੇ ਉਨ੍ਹਾਂ ਦੀ ਥਾਂ ਗਿਆਨੀ ਭੁਪਿੰਦਰ ਸਿੰਘ ਜੀ ਮੁੱਖ ਗ੍ਰੰਥੀ ਥਾਪੇ ਗਏ ਤਾਂ ਗ੍ਰੰਥੀ ਸਿੰਘ ਦੀ ਇਕ ਪੋਸਟ ਖ਼ਾਲੀ ਹੋ ਗਈ। ਗਿ: ਅਰਜਨ ਸਿੰਘ ਜੀ ਦੀ ਗੁਰਮਤਿ ਵਿਦਿਅਕ ਯੋਗਤਾ ਤੇ ਉੱਚ ਧਾਰਮਿਕ ਜੀਵਨ ਨੂੰ ਧਿਆਨ ਵਿਚ ਰੱਖਦਿਆਂ ਆਪ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਚੌਥਾ ਗ੍ਰੰਥੀ ਨਿਯੁਕਤ ਕਰ ਦਿੱਤਾ ਗਿਆ। ਆਪ ਆਪਣੀ ਗ੍ਰੰਥੀ ਦੀ ਡਿਊਟੀ ਦੇ ਨਾਲ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਅੰਮ੍ਰਿਤ ਵੇਲੇ ਆਏ ਮਹਾਂਵਾਕ ਦੀ ਕਥਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਸੰਗਤਾਂ ਨੂੰ ਸੁਣਾ ਕੇ ਨਿਹਾਲ ਕਰਦੇ ਰਹੇ। ਆਪ ਜੀ ਦੀ ਵਿਦਵਤਾ-ਪੂਰਨ ਤੇ ਗੁਰਮਤਿ ਰੰਗ ਵਿਚ ਰੰਗੀ ਗੁਰਸ਼ਬਦ ਦੀ ਅੰਮ੍ਰਿਤ-ਕਥਾ, ਦਾਸ ਨੂੰ ਵੀ ਸੁਣਨ ਦਾ ਕਈ ਵਾਰ ਮੌਕਾ ਮਿਲਦਾ ਰਿਹਾ। ਅਖ਼ੀਰ ਅਚਾਨਕ ਬੀਮਾਰੀ ਕਾਰਨ ਆਪ ਦਾ 1957 ਈ: ਵਿਚ ਦੇਹਾਂਤ ਹੋ ਗਿਆ। ਉਸ ਸਮੇਂ ਦੇ ਪ੍ਰੇਮੀਆਂ ਨੇ ਦੱਸਿਆ ਹੈ ਕਿ ਜਿੰਨੀਆਂ ਸੰਗਤਾਂ, ਸਿੰਘ ਸਾਹਿਬ ਗਿ: ਅਰਜਨ ਸਿੰਘ ਜੀ ਦੀ ਅਰਥੀ ਨਾਲ ਜਲੂਸ ਦੀ ਸ਼ਕਲ ਵਿਚ ਮਸਾਣਾਂ ਤਕ ਗਈਆਂ, ਇੰਨਾ ਸੰਗਤਾਂ ਦਾ ਇਕੱਠ ਇਸ ਤੋਂ ਪਹਿਲਾਂ ਕਿਸੇ ਵਿਅਕਤੀ ਦੀ ਅਰਥੀ ਨਾਲ ਨਹੀਂ ਜਾਂਦਾ ਤੱਕਿਆ। ਇਸ ਤੋਂ ਸਪੱਸ਼ਟ ਹੈ ਕਿ ਆਪ ਜੀ ਦੀ ਧਾਰਮਿਕ ਤੇ ਵਿਦਵਾਨ ਸ਼ਖ਼ਸੀਅਤ ਦਾ ਅੰਮ੍ਰਿਤਸਰ ਦੀਆਂ ਸਿੱਖ ਸੰਗਤਾਂ ਦੇ ਮਨ ਵਿਚ ਭਾਰਾ ਸਤਿਕਾਰ ਤੇ ਪਿਆਰ ਸੀ। *(ਪੰਨਾ 231)*

ਇਸ ਤੋਂ ਬਾਅਦ ਗਿਆਨੀ ਜੀ ਦੀ ਧਰਮ ਪਤਨੀ ਆਪਣੇ ਚਾਰ ਬੱਚਿਆਂ ਨੂੰ ਲੈ ਕੇ ਦੋਰਾਹੇ ਲਾਗੇ ਆਪਣੇ ਜੱਦੀ ਪਿੰਡ 'ਨਵੇਂ ਪਿੰਡ' ਆ ਗਏ। ਉਨ੍ਹਾਂ ਨੂੰ ਕਾਫ਼ੀ ਔਕੜਾਂ ਦਾ ਸਾਹਮਣਾ ਕਰਨਾ ਪਿਆ। ਪਿੰਡ ਨੇ ਮਦਦ ਕੀਤੀ। ਅਖ਼ੀਰ ਇਹ ਮੁਸ਼ਕਲਾਂ ਹੌਲੀ ਹੌਲੀ ਦੂਰ ਹੋ ਗਈਆਂ। ਬੱਚੇ ਜਵਾਨ ਹੋ ਗਏ ਤੇ ਉਨ੍ਹਾਂ ਖੇਤੀਬਾੜੀ ਦਾ ਕੰਮ ਸੰਭਾਲ ਲਿਆ। ਸਾਡੇ ਲਈ ਇਹ ਇਕ ਖ਼ੁਸ਼ੀ ਦੀ ਗੱਲ ਹੈ ਕਿ ਸਾਰੇ ਪਰਿਵਾਰ ਨੇ ਰਲ ਕੇ ਆਪਣੇ ਪਿਉ-ਦਾਦੇ ਦੇ ਪੁਰਾਣੇ ਅਸਥਾਨ 'ਭਗਤਾਂ ਦੀ ਛੱਪਰੀ' ਜਾਂ 'ਭਗਤਾਂ ਦੀ ਖੂਹੀ' ਨੂੰ ਆਬਾਦ ਰੱਖਿਆ ਹੈ ਤੇ ਹੁਣ ਵੀ ਆਏ ਗਏ ਮੁਸਾਫ਼ਰਾਂ ਦੀ ਸੇਵਾ-ਟਹਿਲ ਦਾ ਪ੍ਰਬੰਧ ਆਲੇ-ਦੁਆਲੇ ਦੇ ਪਿੰਡਾਂ ਦੇ ਸਹਿਯੋਗ ਸਦਕਾ ਬਾਖ਼ੂਬੀ ਚੱਲ ਰਿਹਾ ਹੈ ਤੇ ਹਰ ਪੂਰਨਮਾਸ਼ੀ ਨੂੰ ਭਾਰੀ ਦੀਵਾਨ ਸੱਜਦਾ ਹੈ। ਇਲਾਕੇ ਦਾ ਫ਼ਰਜ਼ ਹੈ ਕਿ ਇਸ ਸੇਵਾ ਦੀ ਜੋਤਿ ਨੂੰ ਜਗਦਾ ਰੱਖਿਆ ਜਾਵੇ। ਇਹੋ ਭਗਤ ਜੀ ਤੇ ਗਿਆਨੀ ਜੀ ਨੂੰ ਸੱਚੀ ਸ਼ਰਧਾਂਜਲੀ ਹੈ।

# ਗਿਆਨੀ ਗਿਆਨ ਸਿੰਘ ਜੀ ਦੀ ਕਹਾਣੀ ਉਨ੍ਹਾਂ ਦੀ ਆਪਣੀ ਜ਼ਬਾਨੀ

ਨਵੀਨ ਪੰਜਾਬੀ ਗੱਦ ਦੇ ਉਸਰੱਈਆਂ ਵਿੱਚੋਂ ਗਿਆਨੀ ਗਿਆਨ ਸਿੰਘ (1822 ਤੋਂ 1921 ਈ:) ਦਾ ਨਾਂ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ, ਜਿਨ੍ਹਾਂ ਪੰਜਾਬ ਦਾ ਚਾਰ ਪੰਜ ਸੌ ਵਰ੍ਹਿਆਂ ਦਾ ਇਤਿਹਾਸ ਲਿਖਦਿਆਂ ਪੰਜਾਬੀ ਜ਼ਬਾਨ ਦੀ ਤੇ ਪੰਜਾਬੀਆਂ ਦੀ ਚੋਖੀ ਸੇਵਾ ਕੀਤੀ। ਜਿਥੇ ਉਹ ਆਪਣੇ ਢੰਗ ਨਾਲ ਪੰਜਾਬੀ ਵਿਚ ਪੰਜਾਬ ਦਾ ਇਤਿਹਾਸ ਲਿਖਣ ਵਿਚ ਪਹਿਲ ਕਰਨ ਵਾਲੇ ਸਨ, ਉਥੇ ਪੰਜਾਬੀ ਗੱਦ ਦੀ ਨੁਹਾਰ ਤਿਆਰ ਕਰਨ ਵਿਚ ਵੀ ਉਨ੍ਹਾਂ ਦਾ ਪਾਇਆ ਹਿੱਸਾ ਖ਼ਾਸ ਪ੍ਰਸੰਸਾ ਦਾ ਮੁਥਾਜ ਹੈ।

ਪੰਜਾਬ ਵਿਚ ਚੱਲ ਰਹੀ ਸਾਹਿੱਤਕ ਧਾਰਾ ਵਿਚ ਪਹਿਲੇ ਪਹਿਲ ਵਧੇਰੇ ਬ੍ਰਿਜ ਭਾਸ਼ਾ ਜਾਂ ਹਿੰਦੀ ਵਿਚ ਰਚਨਾ ਰਚਣ ਦਾ ਹੀ ਰਿਵਾਜ ਸੀ। ਇਸੇ ਪ੍ਰਭਾਵ ਹੇਠਾਂ ਗਿਆਨੀ ਜੀ ਨੇ ਵੀ ਪਹਿਲਾਂ ਸਿੱਖ ਪੰਥ ਦਾ ਇਤਿਹਾਸ (ਪੰਥ ਪ੍ਰਕਾਸ਼) ਹਿੰਦੀ ਜਾਂ ਬ੍ਰਿਜ ਵਿਚ ਛੰਦ-ਬੱਧ ਕਰਕੇ ਲਿਖਿਆ, ਪਰੰਤੂ ਜਦੋਂ ਜਾਗ੍ਰਿਤੀ ਲਹਿਰ ਨੇ 19ਵੀਂ ਸਦੀ ਦੇ ਅੰਤ ਵਿਚ ਲੋਕਾਂ ਅੰਦਰ ਆਪਣੀਆਂ ਬੋਲੀਆਂ ਲਈ ਹਿੱਤ ਜਗਾਇਆ ਤਾਂ ਉਨ੍ਹਾਂ ਸਭ ਤੋਂ ਵੱਧ ਜੋ ਮਾਅਰਕੇ ਦਾ ਕੰਮ ਕੀਤਾ, ਉਹ ਇਹ ਸੀ ਕਿ ਪੰਜਾਬ ਦੇ ਤਿੰਨ ਚਾਰ ਸਦੀਆਂ ਦੇ ਇਤਿਹਾਸ ਨੂੰ ਸੋਹਣੀ ਪੰਜਾਬੀ ਵਾਰਤਕ ਵਿਚ ਲਿਖ ਕੇ ਇਕ ਨਵੀਂ ਪ੍ਰਥਾ ਦਾ ਮੁੱਢ ਰੱਖਿਆ।

ਹੁਣ ਅਸੀਂ ਉਨ੍ਹਾਂ ਦੇ ਜੀਵਨ ਵੱਲ ਆਉਂਦੇ ਹਾਂ। ਉਨ੍ਹਾਂ ਦੇ ਜੀਵਨ ਬਾਰੇ ਲੋੜੀਂਦੀ ਜਾਣਕਾਰੀ ਜਿਥੇ *ਪੰਥ ਪ੍ਰਕਾਸ਼*, *ਰਿਪਦਮਨ ਪ੍ਰਕਾਸ਼* ਤੇ *ਗੁਰਧਾਮ ਸੰਗ੍ਰਹਿ* ਆਦਿ ਪੁਸਤਕਾਂ ਵਿਚ ਮਿਲਦੀ ਹੈ, ਉਥੇ ਗਿਆਨੀ ਜੀ ਨੇ ਆਪਣੇ ਜਿਊਂਦਿਆਂ ਜੀਅ ਆਪਣੇ ਦੋਹਤਰੇ ਹਮੀਰ ਸਿੰਘ ਪਾਸੋਂ ਆਪਣੀ ਜੀਵਨ-ਕਥਾ ਲਿਖਵਾਈ ਸੀ। ਉਰਦੂ ਵਿਚ ਛਾਪਣ ਲਈ ਇਸ ਦੀ ਕਿਤਾਬਤ ਵੀ ਕੀਤੀ ਗਈ ਸੀ, ਪਰੰਤੂ ਛਪ ਨਾ ਸਕੀ। ਇਹ ਕਿਤਾਬਤ ਵਾਲੇ 84 ਕੁ ਪੰਨੇ ਅਸਾਂ ਗਿਆਨੀ ਹਮੀਰ ਸਿੰਘ ਜੀ ਪਾਸ ਵੇਖੇ ਸਨ। ਇਨ੍ਹਾਂ ਵਿਚ ਗਿਆਨੀ ਜੀ ਦੀ ਮੁੱਢਲੀ ਸੈਲਾਨੀ ਜ਼ਿੰਦਗੀ ਦੇ ਬੜੇ ਦਿਲਚਸਪ ਹਾਲਾਤ ਮਿਲਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਗਿਆਨੀ ਜੀ ਨੇ ਕੇਵਲ ਕਿਤਾਬੀ ਗਿਆਨ ਨਾਲ ਹੀ ਆਪਣੇ ਆਪ ਨੂੰ ਭਰਪੂਰ ਨਹੀਂ ਸੀ ਕੀਤਾ, ਸਗੋਂ ਉਨ੍ਹਾਂ 25-30 ਵਰ੍ਹੇ ਹਿੰਦੁਸਤਾਨ ਭਰ ਦੀ

ਯਾਤਰਾ ਕਰ ਕੇ ਵੀ ਬੜੇ ਬੜੇ ਅਨੋਖੇ ਤਜਰਬੇ ਹਾਸਲ ਕੀਤੇ ਸਨ ਤੇ ਸੈਲਾਨੀ-ਜ਼ਿੰਦਗੀ ਦਾ ਅਨੰਦ ਮਾਣਿਆ ਸੀ। ਅਸੀਂ ਇਸ ਖਰੜੇ ਦਾ ਸੰਖੇਪ-ਸਾਰ ਹੇਠਾਂ ਦਿੰਦੇ ਹਾਂ, ਜਿਸ ਤੋਂ ਉਨ੍ਹਾਂ ਦੇ ਮੁੱਢਲੇ ਅਤੇ ਸੈਲਾਨੀ ਜੀਵਨ ਬਾਰੇ ਕਾਫ਼ੀ ਚਾਨਣ ਪਵੇਗਾ:

ਗਿਆਨੀ ਗਿਆਨ ਸਿੰਘ ਦਾ ਜਨਮ ਪਿੰਡ ਲੌਂਗੋਵਾਲ, ਪਰਗਣਾ ਸੁਨਾਮ (ਹੁਣ ਜ਼ਿਲ੍ਹਾ ਸੰਗਰੂਰ) 1879 ਬਿ: ਵਿਸਾਖ ਸੁਦੀ ਤੀਜ ਮੁਤਾਬਿਕ 1822 ਈ: ਵਿਚ ਭਾਈ ਭਾਗ ਸਿੰਘ ਦੇ ਘਰ ਮਾਈ ਦੇਸਾਂ ਦੀ ਕੁੱਖੋਂ ਹੋਇਆ। ਭਾਈ ਦੂਲਾ ਸਿੰਘ ਤੋਂ ਅੰਮ੍ਰਿਤਪਾਨ ਕੀਤਾ ਤੇ ਭਾਈ ਭੋਲਾ ਸਿੰਘ ਤੋਂ ਗੁਰਮੁਖੀ ਵਿਦਿਆ ਪੜ੍ਹੀ। 1891 ਬਿ: (1834 ਈ:) ਵਿਚ ਇਨ੍ਹਾਂ ਦਾ ਮਾਮਾ ਸੂਬੇਦਾਰ ਕਰਮ ਸਿੰਘ ਇਨ੍ਹਾਂ ਨੂੰ ਲਾਹੌਰ ਲੈ ਗਿਆ। ਸੂਬੇਦਾਰ ਕਰਮ ਸਿੰਘ ਸਰਕਾਰੀ ਮਹਿਲਾਂ ਦੀ ਡਿਊਟੀ 'ਤੇ ਸੀ, ਇਸ ਕਰਕੇ ਗਿ. ਗਿਆਨ ਸਿੰਘ ਨੂੰ ਬਚਪਨ ਵਿਚ ਕਈ ਵਾਰ ਸ਼ੇਰਿ ਪੰਜਾਬ ਤੇ ਉਸ ਦੇ ਦਰਬਾਰ ਨੂੰ ਨੇੜਿਓਂ ਹੋ ਕੇ ਦੇਖਣ ਦਾ ਮੌਕਾ ਮਿਲਿਆ। ਗਿਆਨੀ ਜੀ ਦਾ ਕੌਲ ਹੈ ਕਿ ਮੈਂ ਇਸ ਤੋਂ ਬਾਅਦ ਅੰਗਰੇਜ਼ੀ ਸਰਕਾਰ ਦੇ ਦਰਬਾਰ ਅੰਬਾਲੇ ਤੇ ਦਿੱਲੀ ਵਿਚ ਤੱਕੇ ਹਨ, ਪਰ ਸ਼ੇਰਿ-ਪੰਜਾਬ ਦੇ ਦਰਬਾਰਾਂ ਵਰਗੀ ਇਨ੍ਹਾਂ ਦੀ ਸੱਜ-ਧੱਜ ਨਹੀਂ ਸੀ। 1898 ਬਿ: ਵਿਚ ਆਪ ਦਾ ਤਾਇਆ ਸ: ਹਰੀ ਸਿੰਘ ਪਿੰਡ ਬਾਲੂ ਬਾਟਾ (ਇਲਾਕਾ ਪਟਿਆਲਾ) ਦੀ ਜੰਗ ਵਿਚ ਮਾਰਿਆ ਗਿਆ, ਇਸ ਲਈ ਮਹਾਰਾਜਾ ਕਰਮ ਸਿੰਘ ਨੇ ਗਿ. ਗਿਆਨ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਇਨ੍ਹਾਂ ਤੋਂ 'ਹਨੂਮਾਨ ਨਾਟਕ' ਦੇ ਅਰਥ ਸੁਣੇ। ਉਨ੍ਹੀਂ ਦਿਨੀਂ ਇਸ ਨਾਟਕ ਦਾ ਮੁਤਾਲਿਆ ਪੜ੍ਹੇ-ਲਿਖੇ ਹੋਣ ਦੀ ਕਸਵੱਟੀ ਮੰਨਿਆ ਜਾਂਦਾ ਸੀ। ਮਹਾਰਾਜਾ ਖ਼ੁਸ਼ ਹੋਏ ਅਤੇ ਉਨ੍ਹਾਂ ਗਿ. ਗਿਆਨ ਸਿੰਘ ਨੂੰ ਤਸੀਲ ਵਿਚ ਲਾ ਦਿੱਤਾ। 1902 ਬਿ: ਵਿਚ ਅੰਗਰੇਜ਼ਾਂ ਤੇ ਲਾਹੌਰ ਦਰਬਾਰ ਦੀ ਜੰਗ ਹੋਈ। ਜੋ ਪਟਿਆਲਾ ਅਤੇ ਫ਼ੌਜ ਮੁਦਕੀ ਫੇਰੂ ਸ਼ਾਹ ਦੀ ਜੰਗ ਵਿਚ ਗਈ, ਉਸੇ ਦੇ ਡੇਰੇ ਨਾਲ ਗਿਆਨੀ ਜੀ ਨੂੰ ਵੀ ਜਾਣ ਦਾ ਮੌਕਾ ਮਿਲਿਆ। ਫ਼ਰੰਗੀ ਦੀ ਫ਼ਤ੍ਹੇ ਤੋਂ ਬਾਅਦ ਪਟਿਆਲੇ ਆ ਗਏ ਤੇ ਮਹਾਰਾਜੇ ਨੇ ਸਾਰੀ ਫ਼ੌਜ ਨੂੰ ਇਨਾਮ ਵਜੋਂ ਚਾਰ ਚਾਰ ਮਹੀਨੇ ਦੀ ਪੇਸ਼ਗੀ ਤਨਖ਼ਾਹ ਦਿੱਤੀ। ਫਿਰ 1906-07 ਬਿ: ਵਿਚ (ਬਾਂਗਰ ਦੇ) ਕੁਝ ਚੌਧਰੀ ਅਹਿਲਕਾਰ ਰਾਜਾ ਸਰੂਪ ਸਿੰਘ ਜੀਂਦ ਤੋਂ ਬਾਗ਼ੀ ਹੋ ਗਏ। ਇਸ ਦੀ ਮਦਦ ਲਈ ਪਟਿਆਲਿਓਂ ਫ਼ੌਜ ਗਈ।[1] ਪਟਿਆਲਾ ਫ਼ੌਜ ਦੇ 83 ਸਿਪਾਹੀ ਜ਼ਖ਼ਮੀ ਤੇ 33 ਜੰਗ ਵਿਚ ਸ਼ਹੀਦ ਹੋਏ। ਇਸੇ ਲੜਾਈ ਵਿਚ ਗਿਆਨੀ ਜੀ ਦੀ ਖੱਬੀ ਲੱਤ 'ਤੇ ਗੋਲੀ ਲੱਗੀ। ਇਹ ਜ਼ਖ਼ਮ ਡੇਢ ਸਾਲ ਰਿਹਾ ਤੇ ਮਸਾਂ ਠੀਕ ਹੋਇਆ। 1908 ਵਿਚ ਇਕ 'ਦੁੰਬਲ ਫੋੜਾ' ਨਿਕਲ ਆਇਆ, ਇਸ ਕਰਕੇ ਆਪ ਨੂੰ ਦੇਰ ਤਕ

---

1. ਇਥੇ ਬਾਂਗਰੂਆਂ ਦਾ ਇਕ ਗੀਤ ਦਿੱਤਾ ਹੈ:

*ਸਰੂਪੇ ਰੇ, ਤੇਰੇ ਮਹਿਲੇ ਮੇਂ ਪੜ ਗਏ ਰੁਕੇ ਰੇ*
*ਗਠੜੀ ਬੰਧਾ ਲੇ ਪਾਲੇ ਕੀ, ਤੂੰ ਫੌਜ ਮੰਗਾ ਲੇ ਆਲੇ ਕੀ*
*ਤੇਰਾ ਗੋਲਾ ਚਾਲੇ ਗੋਬਰ ਕਾ, ਨਿਗਾਹੀਆ ਜਾਟ ਬਰੋਬਰ ਕਾ।*

ਗ਼ੈਰ-ਹਾਜ਼ਰ ਰਹਿਣਾ ਪਿਆ ਤੇ ਨਾਂ ਕੱਟਿਆ ਗਿਆ। 1910 ਵਿਚ ਇਨ੍ਹਾਂ ਦੇ ਪਿਤਾ ਦਾ ਦੇਹਾਂਤ ਹੋ ਗਿਆ। ਇਸ ਸਮੇਂ ਗਿਆਨੀ ਜੀ ਨੇ ਬੜੀ ਗ਼ਰੀਬੀ ਵਿਚ ਦਿਨ ਬਿਤਾਏ। ਪੀਲੂ ਤੇ ਡੇਲੇ ਉਬਾਲ ਉਬਾਲ ਕੇ ਵੀ ਖਾਧੇ ਤੇ ਕਾਫ਼ੀ ਕਰਜ਼ੇ ਹੇਠ ਆ ਗਏ। ਕਈ ਵਾਰ ਚੱਕੀ ਵੀ ਪੀਹਣੀ ਤੇ ਚਰਖਾ ਵੀ ਕੱਤਣਾ ਕਿਉਂਕਿ ਜੰਗ ਵਿਚ ਲੱਤ ਨਿਕਾਰੀ ਹੋ ਜਾਣ ਕਰਕੇ ਖੇਤੀ ਵਗ਼ੈਰਾ ਕਠਿਨ ਕੰਮ ਕਰ ਨਹੀਂ ਸਕਦੇ ਸਨ:

*ਕੁਲ ਕਾਰਜ ਮਮ ਦੋਊ ਥੇ, ਖੇਤੀ ਔ ਸੰਗ੍ਰਾਮ।*
*ਲਾਤ ਨਿਕਾਰੀ ਹੋਨ ਤੇ, ਛੁਟ ਗਏ ਦੋਨੋਂ ਕਾਮ।*

ਇਕ ਵਾਰ ਤੰਗ ਆ ਕੇ ਆਤਮਘਾਤ ਲਈ ਖੂਹ ਵਿਚ ਛਾਲ ਮਾਰਨ ਲੱਗੇ ਤਾਂ ਸਾਧੂ ਜਾਨਕੀ ਦਾਸ ਨੇ ਰੋਕ ਲਿਆ। ਉਸ ਨੇ ਕਿਹਾ, 'ਮੁਸੀਬਤਾਂ ਲੰਘ ਜਾਣਗੀਆਂ ਤੇ ਤੂੰ ਦੇਸ਼ਾਟਨ ਕਰੇਂਗਾ।' ਇਨ੍ਹਾਂ ਦਾ ਤਾਇਆ ਪ੍ਰੇਮ ਸਿੰਘ ਆਇਆ ਤਾਂ ਗਿਆਨੀ ਜੀ ਚਰਖਾ ਕੱਤ ਰਹੇ ਸਨ। ਉਸ ਨੇ ਆਪ ਤੋਂ 'ਹਨੂੰਮਾਨ ਨਾਟਕ' ਦੇ ਅਰਥ ਸੁਣੇ ਅਤੇ ਉਹ ਬੜਾ ਖ਼ੁਸ਼ ਹੋਇਆ। ਇਉਂ ਉਸ ਦੇ ਹੀਲੇ ਨਾਲ ਫਿਰ 10 ਰੁਪਏ 'ਤੇ ਪਟਿਆਲੇ ਆ ਗ੍ਰੰਥੀ ਹੋਏ। ਧਰਮ ਸਿੰਘ ਤੋਂ ਖ਼ੁਸ਼ਖ਼ਤੀ ਸਿੱਖ ਲਈ ਤੇ 10 ਰੁਪਏ ਮਾਸਿਕ ਹੋਰ ਕਮਾਉਣ ਲੱਗੇ। ਆਤਮਾ ਰਾਮ ਸਾਧੂ ਤੋਂ *ਸਾਰਕੁਤਾਵਲੀ* ਵਗ਼ੈਰਾ ਕਿਤਾਬਾਂ ਪੜ੍ਹੀਆਂ। ਜਦੋਂ ਡੇਢ ਸਾਲ ਬਾਅਦ ਘਰ ਆਏ ਤਾਂ ਮਾਤਾ ਨੂੰ 30 ਰੁਪਏ ਲਿਆ ਕੇ ਦਿੱਤੇ ਤਾਂ ਉਹ ਬੜੀ ਖ਼ੁਸ਼ ਹੋਈ।



ਇਨ੍ਹਾਂ ਦੇ ਪਿਤਾ ਦੇ ਵਾਕਫ਼ ਇਕ ਸਾਧੂ ਮਸਤ ਰਾਮ ਸਨ। ਗਿਆਨੀ ਜੀ ਘਰੋਂ ਗਹਿਣੇ ਲੈ ਕੇ ਉਨ੍ਹਾਂ ਦੇ ਨਾਲ ਚਲੇ ਗਏ। ਕਾਂਸ਼ੀ ਵੀਹ ਦਿਨ ਰਹੇ। ਫਿਰ ਗੰਗੋਤਰੀ, ਬਦਰੀ ਨਾਥ, ਸ੍ਰੀ ਨਗਰ, ਸ਼ਤਪਥ ਆਦਿ ਵੱਲ ਗਏ। 1921 ਬਿ: ਵਿਚ ਕੁਰਖੇਤਰ, ਥਨੇਸਰ ਵੱਲ ਆ ਗਏ। ਮਾਲਵੇ ਦਾ ਦੌਰਾ ਕੀਤਾ ਤੇ ਸਾਧੂਆਂ ਪਾਸੋਂ ਕਈ ਕਿਤਾਬਾਂ ਪੜ੍ਹੀਆਂ। ਰਿਖੀਕੇਸ਼ ਲਾਗੇ ਭਾਈ ਧੰਨਾ ਸਿੰਘ ਪਾਸ ਰਹੇ। ਫਿਰ ਮਥਰਾ, ਬਿੰਦਰਾਬਨ ਦੀ ਯਾਤਰਾ ਕੀਤੀ। 17 ਵਿਸਾਖ 1914 ਬਿ: ਨੂੰ ਗ਼ਦਰ ਸ਼ੁਰੂ ਹੋ ਗਿਆ। ਕਈ ਸਾਧੂ ਜਾਸੂਸ ਸਮਝ ਕੇ ਮਾਰੇ ਗਏ। ਪਾਨੀਪਤ ਲਾਗੇ ਗਿਆਨੀ ਜੀ ਵੀ ਗ੍ਰਿਫ਼ਤਾਰ ਕਰ ਲਏ ਗਏ ਅਤੇ ਪੰਦਰਾਂ ਦਿਨ ਕੈਦ ਕੱਟੀ। ਫਿਰ (ਤਖ਼ਤ) ਦਮਦਮਾ ਸਾਹਿਬ ਗਏ, ਉਥੇ ਕਾਫ਼ੀ ਲਿਖਾਰੀ ਤੇ ਗਿਆਨੀ ਰਹਿੰਦੇ ਸਨ। 1916 ਬਿ: ਵਿਚ ਫਲਗੂ ਦਾ ਮੇਲਾ ਵੇਖਿਆ। ਫਿਰ ਦੁਆਬੇ ਵਿਚ ਅਨੰਦਪੁਰ ਸਾਹਿਬ ਗਏ, ਉਥੇ ਭਾਈ ਰਾਮ ਸਿੰਘ ਗਿਆਨੀ ਕਥਾ ਕਰਦੇ ਸਨ। ਤਿੰਨ ਮਹੀਨੇ ਕਥਾ ਸੁਣੀ। ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਵੀ ਇਸ ਸਮੇਂ ਕਥਾ ਦੇ ਭੋਗ 'ਤੇ ਪਹੁੰਚੇ ਹੋਏ ਸਨ। ਇਕ ਗਿਆਨ ਸਿੰਘ ਨਾਮੀ ਨਿਹੰਗ ਸਿੰਘ (ਸੂਰਮਾ) ਨੇ ਕਿਹਾ, 'ਮਹਾਰਾਜਾ ਤਨਖ਼ਾਹੀਆ ਹੈ, ਇਸ ਦੇ ਲੜਕੇ ਮਹਿੰਦਰ ਸਿੰਘ ਨੂੰ ਅੰਮ੍ਰਿਤ ਨਾ ਛਕਾਇਆ ਜਾਵੇ, ਕਿਉਂਕਿ ਇਹ ਸਿਰਗੁੰਮ ਤੇ ਹੁਕਾ-ਨੋਸ਼ ਭਰਤਪੁਰੀਏ ਤੇ ਧੌਲਪੁਰੀਏ (ਰਾਜਸਥਾਨ) ਰਾਜੇ ਨਾਲ ਰਿਸ਼ਤੇ-ਨਾਤੇ ਕਰਦਾ ਹੈ। ਮਹਾਰਾਜਾ

ਨਰਿੰਦਰ ਸਿੰਘ ਨੇ ਮਾਫ਼ੀ ਮੰਗੀ, 11 ਹਜ਼ਾਰ ਤਨਖਾਹ ਦਿੱਤੀ ਤੇ ਮੰਜੀ ਸਾਹਿਬ (ਦਮਾਲਗੜ੍ਹ) ਬਣਵਾਈ ਤਾਂ ਸ਼ਹਿਜ਼ਾਦੇ ਮਹਿੰਦਰ ਸਿੰਘ ਨੂੰ ਅੰਮ੍ਰਿਤਪਾਨ ਕਰਾਇਆ ਗਿਆ। ਗਿਆਨੀ ਜੀ ਹੁਸ਼ਿਆਰਪੁਰ ਵੱਲ ਆ ਗਏ, ਇਥੇ ਬ੍ਰਹਮੋ ਸਮਾਜ ਦੇ ਰਿਸ਼ੀ ਰਾਜਿੰਦਰ ਨਾਥ ਠਹਿਰੇ ਹੋਏ ਸਨ। ਇਨ੍ਹਾਂ ਨਾਲ ਮੇਲ ਮੁਲਾਕਾਤ ਹੋਈ। ਫਿਰ ਕਾਂਗੜਾ, ਚੰਬਾ, ਕੁੱਲੂ, ਮਨੀਕਰਨ ਵੱਲ ਚਲੇ ਗਏ ਤੇ ਬੀਮਾਰ ਹੋ ਕੇ ਲੁਧਿਆਣੇ ਪਰਤੇ ਅਤੇ ਰਈਸ ਬੀਰ ਦੇ ਬਾਗ਼ ਵਿਚ ਠਹਿਰੇ। ਇਥੇ ਵੈਦਰਾਜ ਹਕੀਕਤ ਸਿੰਘ ਨੇ ਆਪ ਦਾ ਇਲਾਜ ਕੀਤਾ। 1917 ਬਿ: ਵਿਚ ਕਾਲ ਪਿਆ। ਸੰਤ ਮਹਿਤਾਬ ਸਿੰਘ ਜੀ ਦੇ ਕਹਿਣ 'ਤੇ ਫੂਲਕੀਆਂ ਰਿਆਸਤਾਂ ਨੇ ਖ਼ੂਬ ਲੰਗਰ ਲਾਏ। ਗਿਆਨੀ ਜੀ ਰਿਸ਼ੀਕੇਸ਼ ਚਲੇ ਗਏ। ਇਥੇ ਪੰਡਤ ਮੋਹਨ ਲਾਲ ਤੋਂ *ਆਤਮ ਗਿਆਨ* ਤੇ ਪੰਡਤ ਖ਼ਜ਼ਾਨ ਸਿੰਘ ਤੋਂ *ਤੁਲਸੀ ਰਾਮਾਇਣ* ਪੜ੍ਹੀ। 1918 ਬਿ: ਵਿਚ ਜਾਖਲ (ਮੰਡੀ) ਆ ਰਹੇ ਤੇ ਇਥੇ ਕੁਟੀਆ ਬਣਾ ਕੇ ਰਹਿਣ ਲੱਗੇ। (ਇਸ ਸਮੇਂ 'ਨਿਰਮਲ ਅਖਾੜਾ' ਕਾਇਮ ਹੋ ਚੁੱਕਾ ਸੀ ਤੇ ਗਿਆਨੀ ਜੀ ਨੂੰ ਇਸ ਅਖਾੜੇ ਵੱਲੋਂ 21 ਰੁਪਏ ਮਾਸਕ ਮਿਲਣ ਲੱਗੇ ਜੋ ਕਿ 1971 ਬਿ: (1914 ਈ:) ਤਕ ਮਿਲਦੇ ਰਹੇ।) ਗਿਆਨੀ ਗੁਰਬਖ਼ਸ਼ ਸਿੰਘ ਵਿਰਕਤ ਤੋਂ *ਚਮਤਕਾਰ ਚੰਦ੍ਰਕਾ*, *ਪਿੰਗਲ ਤੇ ਛੰਦ ਰਤਨਾਵਲੀ* ਪੜ੍ਹੀ। ਜਾਖਲ ਛੱਡ ਕੇ ਮਾਘੀ ਮੌਕੇ ਮੁਕਤਸਰ ਚਲੇ ਗਏ। ਇਥੇ ਭਾ: ਮਹਿਤਾਬ ਸਿੰਘ ਤੋਂ *ਵੀਚਾਰ ਸਾਗਰ* ਅਤੇ ਪੰ: ਤਾਰਾ ਸਿੰਘ ਤੋਂ *ਮੋਖ ਪੰਥ* ਪੜ੍ਹਿਆ। ਪੰਡਤ ਜੀ ਤਾਂ ਪਟਿਆਲੇ ਆ ਗਏ, ਪਰ ਗਿਆਨੀ ਜੀ, ਗਿਆਨੀ ਬਦਨ ਸਿੰਘ ਸੇਖ਼ਵਾਂ ਪਾਸ ਕਥਾ ਸੁਣਨ ਲੱਗ ਪਏ ਜੋ ਕਿ ਪਿੰਡ ਰੋੜੇ ਵਿਚ ਕਥਾ ਕਰ ਰਹੇ ਸਨ। ਫਿਰ ਪੰਡਤ ਤਾਰਾ ਸਿੰਘ ਜੀ ਪਾਸ ਪਟਿਆਲੇ ਆ ਗਏ ਤੇ ਇਨ੍ਹਾਂ ਨੂੰ ਆਪਣਾ ਵਿਦਿਆ-ਗੁਰੂ ਧਾਰਿਆ। ਇਕ ਦਿਨ ਮਹਾਰਾਜਾ ਮਹਿੰਦਰ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣ ਰਹੇ ਸਨ। ਗ੍ਰੰਥੀ ਇਕ ਤੁਕ ਦੇ ਅਰਥ ਦੱਸਣੋਂ ਅਸਮਰਥ ਰਿਹਾ ਤਾਂ ਮਹਾਰਾਜੇ ਨੇ ਪੰਡਤ ਜੀ ਨੂੰ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਲਈ ਆਖਿਆ। ਪੰਡਤ ਜੀ ਸੰਸਕ੍ਰਿਤ ਦੇ ਵਿਦਵਾਨ ਤਾਂ ਸਨ ਹੀ ਤੇ ਗਿਆਨੀ ਗਿਆਨ ਸਿੰਘ ਜੀ ਕਈ ਵਾਰ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੁਣ ਚੁੱਕੇ ਸਨ, ਪਰ ਫਿਰ ਵੀ ਇਹ ਜ਼ਰੂਰੀ ਸਮਝਿਆ ਗਿਆ ਕਿ ਅੰਮ੍ਰਿਤਸਰ ਜਾ ਕੇ ਗਿਆਨੀ ਸੰਪਰਦਾ ਦੇ ਅਰਥ ਸੁਣੇ-ਸਮਝੇ ਜਾਣ। ਪੰਡਤ ਜੀ ਨੇ ਗਿਆਨੀ ਗਿਆਨ ਸਿੰਘ ਜੀ ਨੂੰ ਗਿਆਨੀ ਚੰਦਾ ਸਿੰਘ ਜੀ ਪਾਸ ਅੰਮ੍ਰਿਤਸਰ ਛੱਡਿਆ ਤੇ 25 ਰੁਪਏ ਮਾਸਕ ਖ਼ਰਚਾ ਦੇਣਾ ਕੀਤਾ। ਗਿਆਨ ਸਿੰਘ ਜੀ ਜੋ ਅਰਥ ਰੋਜ਼ ਸੁਣਦੇ, ਉਹ ਡਾਕ ਰਾਹੀਂ ਪਟਿਆਲੇ ਪੰਡਤ ਜੀ ਪਾਸ ਭੇਜ ਦਿੰਦੇ। ਇਨ੍ਹਾਂ ਇਕ ਸਾਲ ਵਿਚ 17 ਦਸਤੇ ਕਾਗ਼ਜ਼ ਲਿਖ ਕੇ ਰਵਾਨਾ ਕੀਤੇ। ਫਿਰ ਹਰਿਦੁਆਰ ਚਲੇ ਗਏ, ਜਿਥੇ ਕਿ ਬਹੁਤੀ ਭੀੜ ਕਾਰਨ ਕਈ ਆਦਮੀ ਮਰ ਹੀ ਗਏ ਸਨ। ਲੁਧਿਆਣਾ ਵਿਖੇ ਆਗਰੇ ਵਾਲੇ ਅਲਖਧਾਰੀ ਨਾਲ ਗਿਆਨੀ ਜੀ ਦੀ ਬਹਿਸ-ਚਰਚਾ ਵੀ ਹੋਈ। ਇਹ ਗੱਲ 1923 ਬਿ: ਦੀ ਹੈ।

ਪੰ: ਤਾਰਾ ਸਿੰਘ ਜੀ ਦੀ ਪ੍ਰੇਰਨਾ ਨਾਲ ਇਸੇ ਸਾਲ *ਪੰਥ ਪ੍ਰਕਾਸ਼* ਦੀ ਰਚਨਾ

ਸ਼ੁਰੂ ਕੀਤੀ। ਇਹ ਗ੍ਰੰਥ ਕੁਝ ਵਰ੍ਹੇ ਅਣਗੌਲਿਆ ਹੀ ਪਿਆ ਰਿਹਾ ਤੇ ਫਿਰ 1934 ਬਿ: ਵਿਚ ਦਿੱਲੀ ਛਪਿਆ। ਇਸ ਮੌਕੇ ਗਿਆਨੀ ਜੀ ਚਾਰ ਮਹੀਨੇ 'ਸਿੰਘਾਂ ਦੀ ਸਲੌਦੀ' ਰਹੇ। ਫਿਰ ਕੁਝ ਅਰਸਾ ਭੈਣੀ, *ਨਾਨਕ ਪ੍ਰਕਾਸ਼* ਦੀ ਕਥਾ ਕਰਦੇ ਰਹੇ। 1924 ਬਿ: ਵਿਚ ਸਲੌਦੀ ਤੋਂ ਗੰਗਾ (ਹਰਿਦੁਆਰ) ਕੁੰਭ 'ਤੇ ਗਏ। ਫਿਰ ਦੁਆਬੇ ਵੱਲ ਵਿਚਰਦੇ ਰਹੇ ਤੇ ਪਿੰਡ ਕੁੰਭੇੜੀ ਕਥਾ ਕੀਤੀ। ਕੁਝ ਅਰਸਾ ਪਟਿਆਲੇ ਸ: ਵਜ਼ੀਰ ਸਿੰਘ ਦੇ ਚੁਬਾਰੇ ਵਿਚ ਵੀ ਰਹਿੰਦੇ ਰਹੇ।

1926 ਬਿ: ਵਿਚ ਆਪਣੇ ਗੁਰੂ ਮਹੰਤ ਬਰਨਾਲੇ ਵਾਲਿਆਂ ਨਾਲ ਪ੍ਰਾਗਰਾਜ (ਇਲਾਹਾਬਾਦ) ਦਾ ਕੁੰਭ ਜਾ ਵੇਖਿਆ। ਫਿਰ ਪੰਡਤ ਤਾਰਾ ਸਿੰਘ, ਮਹੰਤ ਮੁਹੱਬਤ ਸਿੰਘ, ਸ: ਲਾਲ ਸਿੰਘ ਤੇ ਸ: ਹਰੀ ਸਿੰਘ ਆਦਿ ਨਾਲ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਲਈ ਤੁਰ ਪਏ। ਜੱਬਲਪੁਰ ਤਕ ਰੇਲ, ਨਾਗਪੁਰ ਤਕ ਬੈਲ ਗੱਡੀ, ਫਿਰ ਅਕੋਲੇ ਤਕ ਰੇਲ ਰਾਹੀਂ ਸਫ਼ਰ ਕੀਤਾ। ਜਦੋਂ ਅਕੋਲੇ ਪੁੱਜੇ ਤਾਂ ਰਸਦ ਲੈਣ ਲਈ ਸ਼ਹਿਰ ਗਏ ਹੋਏ ਗਿਆਨੀ ਜੀ ਤੇ ਮਹੰਤ ਮੁਹੱਬਤ ਸਿੰਘ ਜੀ ਗ੍ਰਿਫ਼ਤਾਰ ਕਰ ਲਏ ਗਏ। ਗੱਲ ਇਹ ਸੀ ਕਿ ਦੱਖਣੀ ਸਿੱਖਾਂ ਨੇ ਤਿੰਨ ਖ਼ੂਨ ਕਰ ਦਿੱਤੇ ਸਨ ਤੇ ਪੁਲਿਸ ਉਨ੍ਹਾਂ ਦੀ ਤਲਾਸ਼ ਵਿਚ ਸੀ। ਗਿਆਨੀ ਜੀ ਭੀ ਸ਼ੱਕ ਵਿਚ ਫੜੇ ਗਏ ਤੇ ਪਟਿਆਲੇ ਤੋਂ ਪਤਾ ਆਉਣ 'ਤੇ ਚੌਥੇ ਦਿਨ ਰਿਹਾਅ ਹੋਏ। ਸਾਥੀ ਅੱਗੇ ਚੱਲ ਪਏ ਤੇ ਇਹ ਵੀ ਮਗਰ ਹੋ ਟੁਰੇ, ਪਰ ਅੱਗੋਂ ਰਸਤਾ ਭੁੱਲ ਗਏ। ਅੱਗੇ ਭੀਲ ਨੰਗੇ ਨਾਚ ਕਰ ਰਹੇ ਸਨ। ਬੜੀ ਬਿਪਤਾ ਵਿਚ ਫਸੇ ਅਤੇ ਬਾਣੀ ਪੜ੍ਹਨ ਲੱਗੇ ਤੇ ਗਿਆਨੀ ਜੀ ਨੇ ਵੀ ਕੱਪੜੇ ਉਤਾਰ ਦਿੱਤੇ। ਇਨ੍ਹਾਂ ਸੁਣਿਆ ਸੀ ਕਿ ਨੰਗਿਆਂ ਨੂੰ ਇਹ ਕੁਝ ਨਹੀਂ ਕਹਿੰਦੇ। ਭੀਲ ਆਏ, ਉਨ੍ਹਾਂ ਕੁਝ ਨਾ ਆਖਿਆ ਤੇ ਫਲ ਖਾਣ ਨੂੰ ਦਿੱਤੇ, ਪਰ ਗਿਆਨੀ ਜੀ ਦਾ ਦਿਲ ਬਹੁਤ ਡਰਿਆ ਹੋਇਆ ਸੀ। ਅੰਤ ਇਕ ਮਾਰਵਾੜੀ ਵਪਾਰੀ ਦੀ ਮਦਦ ਨਾਲ ਹਿੰਗੋਲੀ ਪੁੱਜੇ ਤੇ 6 ਵਿਸਾਖ 1927 ਬਿ: ਨੂੰ ਨੰਦੇੜ ਪਹੁੰਚੇ। 20-25 ਦਿਨ ਦੇ ਵਿਛੋੜੇ ਬਾਅਦ ਪੰਡਤ ਜੀ ਤੇ ਹੋਰ ਸਾਥੀਆਂ ਨੂੰ ਮਿਲੇ। 26 ਵਿਸਾਖ ਨੂੰ ਨੰਦੇੜ ਤੋਂ ਵਾਪਸੀ ਹੋਈ ਤਾਂ ਗਿਆਨੀ ਜੀ, ਸੰਤ ਰਾਮਦਾਸ ਉਦਾਸੀ ਪਾਸ ਅਕੋਲੇ ਕੁਝ ਚਿਰ ਠਹਿਰੇ। ਇਸ ਮਹੰਤ ਨੇ ਕਿਹਾ ਕਿ ਮੇਰੀ ਲੜਕੀ ਨਾਲ ਸ਼ਾਦੀ ਕਰ ਲਵੋ। ਸੱਤ ਸੌ ਸਾਲਾਨਾ ਆਮਦਨ ਹੈ। ਇਹਦੇ ਵੀ ਤੁਸੀਂ ਮਾਲਕ ਬਣੋ ਪਰ ਗਿਆਨੀ ਜੀ ਨਾ ਮੰਨੇ। ਮਹਾਂਰਾਸ਼ਟਰ ਵਿਚੋਂ ਹੁੰਦੇ ਪ੍ਰਾਗਰਾਜ ਕਾਸ਼ੀ ਆ ਗਏ। ਕਾਸ਼ੀ ਵਿਖੇ ਪੰਡਤ ਬੁੱਢਾ ਸਿੰਘ, ਮਹੰਤ ਜੈਰਾਮ, ਕਿਸ਼ਨ ਸਿੰਘ ਦੇ ਕੋਲ ਰਹੇ। ਸੰਤ ਸਤਨਾਮ ਸਿੰਘ ਹੁਰਾਂ ਦੀ ਮਦਦ ਨਾਲ 'ਕੁਤਬਖ਼ਾਨਾ ਰਾਜੇਸ਼ਵਰ ਪ੍ਰਸਾਦ' ਵਿਚ ਉਰਦੂ-ਹਿੰਦੀ ਵਿਚ ਕਈ ਤਾਰੀਖ਼ਾਂ ਪੜ੍ਹੀਆਂ ਤੇ ਇਤਿਹਾਸ ਦੀ ਚੇਟਕ ਲੱਗੀ। ਇਕ ਤਰ੍ਹਾਂ *ਤਵਾਰੀਖ਼ ਗੁਰੂ ਖ਼ਾਲਸਾ* ਲਿਖਣ ਦੀ ਬੁਨਿਆਦ ਇਥੋਂ ਹੀ ਬੱਝੀ। ਇਹ ਤਿੰਨ ਮਹੀਨੇ ਕਿਤਾਬਾਂ ਪੜ੍ਹਦੇ ਰਹੇ ਤੇ ਨੋਟ ਲੈਂਦੇ ਰਹੇ ਤੇ ਇਹੋ ਨੋਟ ਉਨ੍ਹਾਂ ਦੇ ਅੱਗੇ ਹਵਾਲੇ ਵਜੋਂ ਕੰਮ ਆਏ। ਇਥੋਂ ਚੱਲ ਕੇ ਭਾਦੋਂ 1928 ਬਿ: ਟਾਕਰੀ ਦੇ ਰਿਆਸਤੀ ਬਾਗ਼ ਵਿਚ ਜਾ ਟਿਕੇ। ਇਥੋਂ ਦੀ ਜੁਆਨ ਰਾਣੀ, ਜੋ ਨਾਬਾਲਗ਼ ਬੱਚੇ ਦੀ ਸਰਪ੍ਰਸਤ ਸੀ, ਕਿਸੇ ਉਦਾਸੀ ਸਾਧੂ ਤੋਂ ਜਪੁ ਜੀ ਪੜ੍ਹੀ ਹੋਈ ਸੀ। ਇਸ ਨੇ ਕਾਫ਼ੀ ਚਿਰ ਠਹਿਰਾ ਰੱਖਿਆ। ਰਾਣੀ ਦੀ ਨੀਅਤ ਕੁਝ ਹੋਰ ਸੀ, ਪਰ ਗਿਆਨੀ ਜੀ ਬਚ

ਕੇ ਨਿਕਲ ਗਏ। ਇਥੋਂ ਗਯਾ ਆਏ ਤੇ ਫਿਰ ਧਰਮ ਪ੍ਰਚਾਰ ਕਰਦੇ ਹੁਗਲੀ ਪਹੁੰਚ ਗਏ। ਢਾਕੇ ਵੱਲ ਵਿਚਰਦਿਆਂ ਕਈ ਥਾਂ ਸ਼ਾਦੀ ਕਰਨ ਦੀ ਪ੍ਰੇਰਨਾ ਹੁੰਦੀ ਰਹੀ, ਪਰ ਗਿਆਨੀ ਜੀ ਕਿਸੇ ਜਾਲ ਵਿਚ ਨਾ ਫਸੇ। ਕਲਕੱਤੇ ਕਈ ਬ੍ਰਹਮੋ ਸਮਾਜ ਦੇ ਆਗੂਆਂ ਨੂੰ ਮਿਲੇ (ਛੇ ਦਿਨ ਦੇ ਸਮੁੰਦਰੀ ਸਫ਼ਰ ਬਾਅਦ ਸਾਧੂਆਂ ਨਾਲ 'ਗੰਗ ਸਾਗਰ' ਗਏ, ਜਿਥੇ ਕਿ ਗੰਗਾ, ਸਮੁੰਦਰ ਵਿਚ ਪੈਂਦੀ ਹੈ) ਰਾਜਾ ਰਾਜੇਂਦਰ ਨਾਥ ਤੇ ਕੇਸ਼ਵ ਚੰਦਰ ਵਗ਼ੈਰਾ ਨੇ ਆਪ ਤੋਂ ਬਾਣੀ ਦੇ ਅਰਥ ਪੜ੍ਹੇ-ਸੁਣੇ, ਦੋ ਮਹੀਨੇ ਇਥੇ ਰਹੇ। ਇਕ ਥਾਂ ਇਕ ਸੇਠ ਕੱਥੂ ਬਾਬੇ ਦੇ ਤੇਰ੍ਹਾਂ ਹਜ਼ਾਰ ਦੇ ਨੋਟ ਡਿੱਗ ਪਏ, ਗਿਆਨੀ ਜੀ ਨੇ ਉਸ ਨੂੰ ਵਾਪਸ ਕਰ ਦਿੱਤੇ ਤੇ ਉਹ ਆਪ ਦਾ ਸ਼ਰਧਾਲੂ ਹੋ ਗਿਆ। ਗੰਗਾ, ਮਟੀਲਾ ਬੁਰਜ ਵਾਲਾ ਬਾਗ਼ ਵੇਖਣ ਗਏ ਤਾਂ ਉਥੇ ਨਵਾਬ ਵਾਜਦ ਅਲੀ ਸ਼ਾਹ ਲਖਨਊ ਵਾਲੇ ਨਾਲ ਮੇਲ ਹੋ ਗਿਆ ਤੇ ਉਸ ਗਿਆਨੀ ਜੀ ਨੂੰ ਪੰਜ ਅਸ਼ਰਫ਼ੀਆਂ ਭੇਟਾ ਕੀਤੀਆਂ। ਇਥੇ ਉਹ ਅੰਗਰੇਜ਼ਾਂ ਵੱਲੋਂ ਨਜ਼ਰਬੰਦ ਕੀਤਾ ਹੋਇਆ ਸੀ, ਪਰ ਬੰਗਾਲੀਆਂ ਬੜੀ ਹੁਸ਼ਿਆਰੀ ਨਾਲ ਇਹ ਮੁਲਾਕਾਤ ਕਰਾਈ। ਰਿਆਸਤ ਬਰਦਵਾਨ ਵਿਚ ਖੱਤਰੀ ਦੇ ਠਾਕਰ-ਦੁਆਰੇ ਆਏ। ਮੋਰਧਜ ਤੇ ਰਾਜਾ ਸੈਨਪਾਲ ਨਾਲ ਤਦਬੀਰ ਤੇ ਤਕਦੀਰ ਬਾਰੇ ਕਈ ਦਿਨ ਬਹਿਸ ਕੀਤੀ। ਫਿਰ ਜਗਨਨਾਥ ਪੁਰੀ ਗਏ। ਰਾਜਾ ਟਿਕਾ ਮਹਿੰਦਰ ਬਹਾਦਰ ਗਿਆਨੀ ਜੀ ਨੂੰ ਹਾਥੀ 'ਤੇ ਸਵਾਰ ਕਰ ਕੇ ਆਪਣੇ ਨਗਰ ਵਿਚ ਲੈ ਗਿਆ। ਇਹ ਰਾਜਾ, ਕਾਸ਼ੀ ਵਾਲੇ ਪੰ: ਬੁੱਧ ਸਿੰਘ ਤੋਂ ਸੰਸਕ੍ਰਿਤ ਪੜ੍ਹਿਆ ਹੋਇਆ ਸੀ ਤੇ ਪੰਜਾਬੀ ਵੀ ਜਾਣਦਾ ਸੀ। ਰਾਜਾ ਤੇ ਰਾਣੀ ਦੋਵੇਂ ਗਿਆਨੀ ਜੀ ਨੂੰ ਬੜੀ ਸ਼ਰਧਾ ਤੇ ਪ੍ਰੇਮ ਨਾਲ 'ਸੁਆਮੀ ਜੀ' ਕਿਹਾ ਕਰਦੇ ਸਨ, ਬਾਕੀ ਸਾਧੂ ਬੜੀ ਈਰਖਾ ਰੱਖਦੇ ਸਨ। ਆਪ ਚਾਰ ਮਹੀਨੇ ਇਥੇ ਰਹੇ। ਰਾਜਾ ਆਪ ਨੂੰ ਇਕ ਪਿੰਡ ਮਾਫ਼ੀ ਦਿੰਦਾ ਸੀ ਪਰ ਆਪ ਨਾ ਮੰਨੇ। ਇਥੇ ਕਈ ਕਿਸਮ ਦੇ 'ਜੰਗਲੀ ਆਦਮੀ' ਵੀ ਦੇਖੇ ਜੋ ਰਾਜੇ ਦੇ ਕਹਿਣ ਅਨੁਸਾਰ ਰੇਸ਼ਮ ਦੇ ਕੀੜੇ ਪਾਲਦੇ ਸਨ। ਜਦੋਂ ਗਿਆਨੀ ਜੀ ਉਥੋਂ ਵਿਦਾ ਹੋਏ ਤਾਂ 'ਰਾਜਾ' ਕਟਕ (ਬੰਗਾਲ) ਤਕ ਛੱਡਣ ਆਇਆ ਤੇ ਉਸ ਪੰਜ ਸੌ ਰੁਪਿਆ ਭੇਟ ਕੀਤਾ। ਇਹ ਰੁਪਿਆ ਗਿਆਨੀ ਜੀ ਨੇ ਉਸੇ ਵਕਤ ਨਿਰਮਲ ਅਖਾੜੇ ਦੇ ਨਾਂ ਮਨੀਆਰਡਰ ਕਰ ਦਿੱਤਾ। ਆਗਰੇ, ਸਾਹਿਬ ਦਿਆਲ ਖੱਤਰੀ ਤੇ ਬਿੰਦ੍ਰਾਬਨ ਹਰੀਦਾਸ ਕੂੰਡੇ ਪੰਥੀ ਦੇ ਸੇਵਕ ਸਨ ਤੇ ਉੱਚੀ ਚੌਂਕੀ ਲਾ ਕੇ ਸ਼ਰਧਾਲੂਆਂ ਨੂੰ ਪੀਕ ਪਿਲਾਉਂਦੇ ਸਨ। ਗਿਆਨੀ ਜੀ ਨੇ ਇਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਿਆ ਤੇ ਗੁਰਮਤਿ ਦੀ ਸਿੱਖਿਆ ਦਿੱਤੀ। ਇਹ ਤਿੰਨੇ ਭਾਈ ਬੇ-ਔਲਾਦ ਮਰੇ। ਪੈਸਾ ਕਾਫ਼ੀ ਸੀ ਜੋ ਪਿੱਛੋਂ 'ਰਾਧਾ ਸੁਆਮੀ' ਮੱਤ ਚਲਾਉਣ 'ਤੇ ਖ਼ਰਚ ਹੋਇਆ। ਇਸ ਮੌਕੇ ਗਿਆਨੀ ਜੀ ਨੇ *ਭੇਖ ਪ੍ਰਭਾਕਰ* ਅਤੇ ਇਕ ਹੋਰ ਹਿਕਮਤ ਦੀ ਕਿਤਾਬ ਵੀ ਲਿਖੀ, ਜੋ ਛਪ ਨਹੀਂ ਸਕੀ। *ਪੰਥ ਪ੍ਰਕਾਸ਼* ਦੀ ਛਪਾਈ ਲਈ ਆਪ ਦਿੱਲੀ ਆ ਗਏ। ਹੀਰਾ ਸਿੰਘ ਖ਼ੁਸ਼ਨਵੀਸ ਸੀ। ਗਿਆਨੀ ਜੀ ਗੁ: ਸੀਸ ਗੰਜ ਵਿਖੇ ਰਹਿੰਦੇ ਰਹੇ ਤੇ ਪਰੂਫ਼ ਪੜ੍ਹਦੇ ਰਹੇ ਅਤੇ ਕੰਪਨੀ ਬਾਗ਼ ਜਾ ਕੇ ਕਥਾ ਵੀ ਕਰਦੇ ਰਹੇ।

1933 ਬਿ: ਵਿਚ ਅੰਮ੍ਰਿਤਸਰ ਆਏ ਤੇ ਤੇਜਾ ਸਿੰਘ ਅਕਾਲ ਬੁੰਗੇ ਵਾਲੇ ਦੇ ਘਰ ਰਹੇ, ਇਥੇ ਰਹਿ ਕੇ ਤਾਰੀਖ਼ੀ ਮਸਾਲਾ ਇਕੱਠਾ ਕਰਨਾ ਸ਼ੁਰੂ ਕੀਤਾ। ਫਿਰ

ਦੀਵਾਨ ਰਾਮ ਜੱਸ ਕਪੂਰਥਲੇ ਵਾਲਿਆਂ ਪਾਸ ਠਹਿਰ ਕੇ ਵੀ ਇਤਿਹਾਸਕ-ਸਮੱਗਰੀ ਇਕੱਤਰ ਕੀਤੀ। *ਤਾਰੀਖ਼ ਪਟਿਆਲਾ* ਪੜ੍ਹੀ ਅਤੇ ਆਪਣੇ ਸ਼ਾਗਿਰਦ ਬਾਬੂ ਭੋਲਾ ਸਿੰਘ ਤੋਂ ਇਸ ਦਾ ਤਰਜਮਾ ਕਰਵਾਇਆ। ਮਹੰਤ ਤਾਰਾ ਸਿੰਘ ਅਕਾਲ ਬੁੰਗੇ ਵਾਲੇ ਨਾਲ ਲਾਹੌਰ ਹੁੰਦੇ ਮੁਲਤਾਨ ਅਤੇ ਫਿਰ ਬਹਾਵਲਪੁਰ ਚਲੇ ਗਏ। ਬਹਾਵਲਪੁਰ (ਪਾਕਿ) ਦੇ ਨਵਾਬ ਦੀ ਗੱਦੀ-ਨਸ਼ੀਨੀ ਦੀ ਰਸਮ ਹੋ ਰਹੀ ਸੀ। ਨਵਾਬ ਵੱਲੋਂ ਇਨ੍ਹਾਂ ਨੂੰ 91 ਰੁਪਏ ਤੇ ਸਿਰੋਪਾ ਦਿੱਤੇ ਗਏ। ਫਿਰ ਸਿੰਧ (ਪਾਕਿ) ਵੱਲ ਨਿਕਲ ਗਏ ਤੇ 'ਸਾਧ ਬੇਲੇ' ਗਏ ਤੇ ਉਥੇ ਤਿੰਨ ਮਹੀਨੇ ਰਹੇ। ਗਿਆਨੀ ਜੀ ਕੋਇਟੇ (ਪਾਕਿ) ਹੋ ਕੇ ਕੰਧਾਰ (ਅਫ਼ਗਾਨਿਸਤਾਨ) ਚਲੇ ਗਏ ਤੇ ਅਰੋੜਾ ਜਮਾਤ ਨਾਲ ਵਾਪਸ ਆਏ। ਕਰਾਚੀ (ਪਾਕਿ) ਰਹਿ ਕੇ ਬੜੀ ਸੈਰ ਕੀਤੀ। ਸਿੰਧੀ ਲੋਕ ਬੜੀ ਸ਼ਰਧਾ ਰੱਖਦੇ ਸਨ। ਫਿਰ ਮਥਰਾ ਪ੍ਰਸ਼ਾਦ ਦੇ ਗੱਲੇ (ਅਨਾਜ) ਦੇ ਜਹਾਜ਼ 'ਤੇ ਜ਼ੰਜੀਬਾਰ ਨੂੰ ਚੜ੍ਹ ਗਏ ਤੇ 17 ਦਿਨ ਸਫ਼ਰ ਕੀਤਾ। ਉਥੇ ਜਾ ਕੇ ਕਈ ਕੌਤਕ ਹੋਏ। ਇਕ ਸਾਥੀ ਕੇਹਰ ਸਿੰਘ ਨਾਲ ਸੀ। ਇਕ ਦਿਨ ਦੋਵੇਂ ਤੁਰੇ ਜਾ ਰਹੇ ਸਨ ਤਾਂ ਰਸਤੇ ਵਿਚ ਸ਼ੇਰ ਮਿਲਿਆ। ਇਨ੍ਹਾਂ ਦੋਹਾਂ ਸਿਰ ਉੱਤੇ ਕੰਬਲ ਬੰਨ੍ਹੇ ਹੋਏ ਸਨ। ਸ਼ੇਰ ਨੇ ਕੇਹਰ ਸਿੰਘ ਦੇ ਪੰਜਾ ਮਾਰਿਆ ਤੇ ਗਿਆਨੀ ਜੀ ਨੇ ਆਪਣੀ ਆਟੇ ਵਾਲੀ ਪੋਟਲੀ ਸ਼ੇਰ ਦੇ ਮੂੰਹ ਵਿਚ ਮਾਰੀ। ਉਹ ਉਸ ਦੇ ਸੰਘ ਵਿਚ ਚੜ੍ਹ ਗਈ ਤੇ ਫਿਰ ਦੋਹਾਂ ਨੇ ਸ਼ੇਰ ਨੂੰ ਕੁੱਟ ਕੁੱਟ ਕੇ ਮਾਰ ਦਿੱਤਾ। ਪਿੱਛੋਂ ਇਥੋਂ ਦਾ ਰਾਜਾ ਆਇਆ ਤੇ ਦੋਹਾਂ ਨੂੰ ਹਾਥੀ 'ਤੇ ਬਿਠਾ ਕੇ ਸ਼ਹਿਰ ਲੈ ਗਿਆ। ਲੋਕੀਂ ਹੈਰਾਨ ਸਨ ਕਿ ਕਿਵੇਂ ਦੋ ਸਿੱਖਾਂ ਨੇ ਸ਼ੇਰ ਨੂੰ ਬਿਨਾਂ ਕਿਸੇ ਹਥਿਆਰ ਤੋਂ ਮਾਰ ਦਿੱਤਾ ਹੈ। ਗਿਆਨੀ ਜੀ 20 ਦਿਨ ਮੰਜੇ 'ਤੇ ਪਏ ਰਹੇ ਤਾਂ ਜ਼ਖ਼ਮ ਰਾਜ਼ੀ ਹੋਏ। ਤਿੰਨ ਮਹੀਨੇ ਪਿੱਛੋਂ ਜਦੋਂ ਵਿਦਾ ਹੋਏ ਤਾਂ ਰਾਜਾ ਭਾਗ ਮੱਲ ਨੇ ਦੋ ਸੌ ਰੁਪਿਆ ਨਕਦ ਤੇ ਰੇਸ਼ਮੀ ਪੁਸ਼ਾਕ ਦਿੱਤੀ ਅਤੇ ਕੇਹਰ ਸਿੰਘ ਨੂੰ ਤਾਂ ਪੰਜ ਸੌ ਨਕਦ ਤੇ ਚਾਰ ਰਸਦਾਂ ਰੋਜ਼ਾਨਾ ਮੁਕੱਰਰ ਕਰ ਕੇ ਉਥੇ ਹੀ ਰੱਖ ਲਿਆ। ਫਿਰ ਇਧਰੋਂ ਪਰਤ ਕੇ ਗਿਰਨਾਰ ਪਰਬਤ ਵੱਲ ਜੂਨਾਗੜ੍ਹ ਚਲੇ ਗਏ। ਬੜੀਆਂ ਮੁਸ਼ਕਲਾਂ ਤੈਅ ਕਰ ਕੇ ਔਖੀਆਂ ਪਹਾੜੀਆਂ ਨੂੰ ਪਾਰ ਕੀਤਾ। ਉਥੇ ਪਤਾ ਲੱਗਾ ਕਿ ਇਕ ਅਘੋਰੀ ਸਾਧੂ ਉੱਚੀ ਪਹਾੜੀ 'ਤੇ ਰਹਿੰਦਾ ਹੈ। ਉਸ ਨੂੰ ਮਿਲਣ ਚਲੇ ਗਏ ਤੇ ਨਾਲ ਕੱਛੀ ਸਮਝਣ ਬੋਲਣ ਵਾਲਾ ਦੁਭਾਸ਼ੀਆ ਲੈ ਲਿਆ। ਉਸ ਅਘੋਰੀ ਨੂੰ ਮਿਲੇ। ਉਸ ਦੱਸਿਆ ਕਿ ਮੇਰੀ ਉਮਰ ਦੋ ਸੌ ਵਰ੍ਹੇ ਦੀ ਹੈ। ਮੁਰਦੇ ਖਾਂਦਾ ਹਾਂ ਤੇ 'ਮਹਾਂ ਰੁੱਦਰ' ਦੀ ਪੂਜਾ ਕਰਦਾ ਹਾਂ, 'ਅਘੋਰ ਮੰਤਰ' ਹੀ ਮੁਕਤੀ ਦਾ ਰਾਹ ਹੈ। ਗਿਆਨੀ ਜੀ ਨੇ ਉਸ ਨੂੰ ਆਪਣਾ ਗੁਰਮਤਿ ਮਾਰਗ ਸਮਝਾਇਆ।

ਇਤਨੀ ਕੁ ਵਾਰਤਾ ਦੱਸਦਾ ਇਹ 84 ਪੰਨੇ ਦਾ ਖ਼ੁਸ਼ਖ਼ਤ ਲਿਖਿਆ ਅਧੂਰਾ ਸਫ਼ਰਨਾਮਾ ਇਥੇ ਮੁੱਕ ਜਾਂਦਾ ਹੈ।

ਉਪ੍ਰੋਕਤ ਘਟਨਾਵਾਂ ਤੋਂ ਗਿਆਨੀ ਜੀ ਦੀ ਸੈਲਾਨੀ ਬਿਰਤੀ, ਮੁਤਾਲਏ ਦੀ ਦਿਲਚਸਪੀ ਅਤੇ ਉੱਚ ਆਚਰਣ ਦੀ ਗਵਾਹੀ ਮਿਲਦੀ ਹੈ। ਮੈਂ, ਗਿਆਨੀ ਹਮੀਰ ਸਿੰਘ ਜੀ ਦਾ ਧੰਨਵਾਦੀ ਹਾਂ, ਜਿਨ੍ਹਾਂ ਇਹ ਖਰੜਾ ਵੇਖਣ ਲਈ ਬਖ਼ਸ਼ਿਆ।

*ਗੁਰਧਾਮ ਸੰਗ੍ਰਹਿ* ਦੇ ਮੁੱਢ ਵਿਚ ਆਏ ਨੋਟ ਤੋਂ ਵੀ ਇਨ੍ਹਾਂ ਵਾਕਿਆਤ ਦੀ ਪੁਸ਼ਟੀ ਹੁੰਦੀ ਹੈ, ਇਸ ਲਈ ਪਾਠਕਾਂ ਦੀ ਜਾਣਕਾਰੀ ਹਿੱਤ ਇਹ ਟੂਕ ਵੀ ਇਥੇ ਦਰਜ ਕੀਤੀ ਜਾਂਦੀ ਹੈ:

ਅਠਾਰਾਂ ਸੈ ਅਠਾਨਵੇਂ ਪਟਿਆਲੇ ਨ੍ਰਿਪ ਕੇਰ।
ਅਸਵਾਰੋਂ ਮੇਂ ਨੌਕਰੀ ਕੀਨੀ ਹੋਇ ਦਲੇਰ।
ਉੱਨੀ ਸੈ ਦੋ ਮੈਂ ਭਇਓ ਮਹਾਂ ਘੋਰ ਸੰਗ੍ਰਾਮ।
ਅੰਗਰੇਜ਼ੋਂ ਕੀ ਸੇਵ ਹਿਤ ਪਠੀ ਫੌਜ ਨ੍ਰਿਪ ਆਮ।
ਤਿਸ ਮੇਂ ਮੈਂ ਭੀ ਜਾਇ ਤਬ ਪੇਖਯੋ ਜੰਗ ਨਿਸੰਗ।
ਪੁਨ ਉਨੀ ਸੈ ਖਸ਼ਟ ਵਿਚ ਬਿਗੜਿਓ ਮੁਲਕ ਕੁਢੰਗ।
ਜੀਂਦ ਪਤੀ ਨ੍ਰਿਪ ਕੀ ਪ੍ਰਜਾ ਪੁਰ ਲਜਾਵਣੇ ਮਾਹਿ।
ਪਟਿਆਲੇ ਪਤਿ ਤੋਂ ਲਈ ਮਦਦ ਜੰਗੀ ਭੂਰ।
ਜੰਗ ਜੀਤ ਨ੍ਰਿੱਪਨ ਲਯੋ ਕੀਓ ਗਦਰ ਸਭ ਦੂਰ।
ਓਸ ਲੜਾਈ ਮੈਂ ਲਗੀ ਗੋਲੀ ਮਮ ਲੱਤ ਮਾਹਿ।
ਜਿਸ ਕਰ ਸਵਾਰੀ-ਜੰਗ ਕੇ ਜੋਗ ਰਹਿਓ ਮੈਂ ਨਾਹਿ।
ਕੁਲ-ਕਾਰਜ ਮਮ ਦੋਊ ਥੇ ਖੇਤੀ ਔ ਸੰਗ੍ਰਾਮ।
ਲਾਤ ਨਕਾਰੀ ਹੋਨ ਤੇ ਛੁਟ ਗਏ ਦੋਨੋ ਕਾਮ।
ਪਿਨਸ਼ਨ ਕਾ ਨ ਰਵਾਜ ਥਾ ਇਸ ਹਿਤ ਮਿਲੀ ਨ ਵਾਹਿ।
ਉਮਰ ਕਟਨ ਹਿਤ ਬਿਧੀ ਏਹ ਦੱਸੀ ਸਤਿਗੁਰ ਸ਼ਾਹਿ।
ਭੌਂ 'ਗਯਾਨਹਰਿ' ਤੇਗ-ਹਲ, ਛੁਟੇ ਤ ਨਾ ਕਰ ਸ਼ੋਕ।
ਹਲ-ਤਲਵਾਰੋਂ ਬਲੀ ਹੈ, ਤੁਛ ਕਲਮ ਕੀ ਨੋਕ।
ਕਲਮ ਪਕੜ, ਕਰ ਦਾਹਿਨੇ, ਵੇਸ ਫਕੀਰੀ ਧਾਰ।
ਦੇਸ਼ਾਟਨ ਕਰ ਪੰਥ ਕੀ ਸੇਵਾ ਕਰ ਦਿਲ ਠਾਰ।
ਆਗਯਾ ਜਨਨੀ ਤੇ ਚਹੀ ਸੋ ਸੁਣ ਕੈ ਤਤਕਾਲ।
ਰੋਦਨ ਕਰ ਬਿਆਕੁਲ ਭਈ, ਸੁਤ ਬਿਓਗ ਦੁਖ ਭਾਲ।

# ਗਿ: ਰਣਧੀਰ ਸਿੰਘ—ਇਤਿਹਾਸ ਖੋਜੀ

ਸਿੱਖ ਕੌਮ ਨੇ ਜਿਤਨੇ ਸੱਚੇ ਸੁੱਚੇ ਸਾਹਿੱਤ ਤੇ ਸ਼ਾਨਦਾਰ ਇਤਿਹਾਸ ਦੀ ਸਿਰਜਣਾ ਕੀਤੀ ਹੈ, ਉਤਨੀ ਸ਼ਾਇਦ ਇਸ ਦੀ ਸੰਭਾਲ ਨਹੀਂ ਕੀਤੀ। ਸੰਭਾਲਣਹਾਰੇ ਦੋ ਕਿਸਮ ਦੇ ਵਿਦਵਾਨ ਸਨ—ਪੂਰਬੀ ਵਿਦਿਆ ਦੀ ਪਰੰਪਰਾ ਵਾਲੇ ਤੇ ਪੱਛਮੀ ਵਿਦਿਅਕ ਪਰੰਪਰਾ ਵਾਲੇ। ਪੱਛਮੀ ਸਿੱਖਿਆ ਤੋਂ ਪ੍ਰੇਰਨਾ ਲੈ ਕੇ ਕੰਮ ਕਰਨ ਵਾਲੇ ਵਿਦਵਾਨ ਆਮ ਤੌਰ 'ਤੇ ਕੇਵਲ ਅੰਗਰੇਜ਼ੀ ਲਿਖਤਾਂ ਦਾ ਆਸਰਾ ਲੈਂਦੇ ਦੇਖੇ ਜਾਂਦੇ ਹਨ। ਉਹ ਆਪਣੇ ਮੂਲ ਇਤਿਹਾਸਕ ਸੋਮੇ ਢੂੰਡਣ-ਭਾਲਣ ਦੀ ਕੋਸ਼ਿਸ਼ ਨਹੀਂ ਕਰਦੇ। ਦੂਜੇ ਪਾਸੇ ਦੇ ਪੂਰਬੀ ਪਰੰਪਰਾ ਵਾਲੇ ਓਰੀਐਂਟਲ (ਸਮੁੱਚੇ) ਵਿਦਵਾਨ, ਨਵੀਨ ਵਿਗਿਆਨਕ ਵਿਧੀ ਵਿਚ ਨਿਪੁੰਨ ਨਾ ਹੋਣ ਕਾਰਨ ਭਾਵੇਂ ਜ਼ਮਾਨੇ ਦੀ ਪੂਰੀ ਤਸੱਲੀ ਨਹੀਂ ਕਰਾ ਸਕੇ, ਫਿਰ ਵੀ ਉਨ੍ਹਾਂ ਜੋ ਕੁਝ ਕੀਤਾ, ਕਾਫ਼ੀ ਸੰਤੁਸ਼ਟਤਾ ਪ੍ਰਦਾਨ ਕਰਨ ਵਾਲਾ ਹੈ। ਇਸ ਵਿਦਵਾਨ-ਮੰਡਲੀ ਵਿਚ ਕੰਮ ਕਰਨ ਵਾਲੇ ਪੰਡਤ ਜਾਂ 'ਗਿਆਨੀ' ਕਹੇ ਜਾਂਦੇ ਹਨ ਤੇ ਇਨ੍ਹਾਂ ਵਿਚ ਪੰਡਤ ਤਾਰਾ ਸਿੰਘ 'ਨਰੋਤਮ', ਗਿ: ਗਿਆਨ ਸਿੰਘ, ਗਿ: ਦਿੱਤ ਸਿੰਘ, ਗਿ: ਸੇਵਾ ਸਿੰਘ, ਗਿ: ਸ਼ੇਰ ਸਿੰਘ, ਗਿ: ਨਾਹਰ ਸਿੰਘ, ਗਿ: ਰਣਧੀਰ ਸਿੰਘ, ਗਿ: ਗਰਜਾ ਸਿੰਘ, ਗਿ: ਪ੍ਰਤਾਪ ਸਿੰਘ, ਗਿ: ਸੋਹਣ ਸਿੰਘ 'ਸੀਤਲ', ਗਿ: ਲਾਲ ਸਿੰਘ 'ਸੰਗਰੂਰ', ਗਿ: ਸਮਸ਼ੇਰ ਸਿੰਘ 'ਅਸ਼ੋਕ', ਗਿ: ਗੁਰਦਿੱਤ ਸਿੰਘ ਆਦਿ ਦੇ ਨਾਂ ਆਦਰ ਨਾਲ ਲੈਣ ਯੋਗ ਹਨ।



## ਜੀਵਨ

ਗਿਆਨੀ ਰਣਧੀਰ ਸਿੰਘ, ਪੂਰਬੀ ਵਿਦਿਅਕ-ਪਰੰਪਰਾ ਨਾਲ ਸੰਬੰਧ ਰੱਖਣ ਵਾਲੇ ਸਨ। ਉਨ੍ਹਾਂ ਉਮਰ ਭਰ ਸੁਚੱਜਾ ਸਿੱਖੀ ਜੀਵਨ ਬਸਰ ਕੀਤਾ ਤੇ ਸਿੱਖ-ਇਤਿਹਾਸ ਦੀ ਸੰਭਾਲ ਲਈ ਕਠਿਨ ਘਾਲ ਘਾਲੀ। ਭਾਵੇਂ ਇਹ ਘਾਲ ਛਪ ਕੇ ਸਾਡੇ ਸਾਹਮਣੇ ਨਹੀਂ ਆ ਸਕੀ, ਫਿਰ ਵੀ ਉਨ੍ਹਾਂ ਜੋ ਕੁਝ ਕੀਤਾ, ਉਹ ਨਾ ਭੁਲਾਇਆ ਜਾਣ ਵਾਲਾ ਹੈ। ਆਪ ਦਾ ਜਨਮ ਪਿੰਡ ਡੂਮਛੇੜੀ (ਵਰਤਮਾਨ ਤਹਿਸੀਲ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ) ਜ਼ਿਲ੍ਹਾ ਅੰਬਾਲਾ ਧਾਲੀਵਾਲ ਗੋਤ ਦੇ ਸ: ਬਿਸ਼ਨ ਸਿੰਘ ਦੇ ਘਰ, ਮਾਤਾ ਜਾਤਣ ਦੀ ਕੁੱਖੋਂ 21 ਜੁਲਾਈ 1898 ਈ: ਨੂੰ ਹੋਇਆ। ਧਾਲੀਵਾਲ ਗੋਤ ਦੇ ਚਾਰ ਬਜ਼ੁਰਗ ਡੂਮਾ, ਕੂਮਾ, ਸੂਮਾ ਤੇ ਧੂਮਾ ਇਸ ਇਲਾਕੇ ਵਿਚ ਬੈਠੇ ਸਨ। ਭਾਈ ਡੂਮੇ ਨੇ 'ਡੂਮਛੇੜੀ' ਪਿੰਡ ਦਾ ਮੁੱਢ ਬੰਨ੍ਹਿਆ ਤੇ ਦੂਜਿਆਂ ਨੇ 'ਸਿਲ ਕਪੜ' ਪਿੰਡ ਵਸਾਏ।

ਗਿਆਨੀ ਜੀ ਦਾ ਪਹਿਲਾ ਨਾਂ ਈਸ਼ਰ ਸਿੰਘ ਸੀ। ਆਪ ਦੀ ਮਾਤਾ ਪਲੇਗ ਨਾਲ ਚਲਾਣਾ ਕਰ ਗਈ। ਪਿਤਾ ਨੇ ਪਾਲਣਾ-ਪੋਸ਼ਣਾ ਕੀਤੀ ਤੇ 'ਸੱਖੋ ਮਾਜਰੇ' ਦੇ ਬਾਵੇ ਨੇ ਆਪ ਨੂੰ ਗੁਰਮੁਖੀ ਤੇ ਫ਼ਾਰਸੀ ਅੱਖਰ ਸਿਖਾਏ। ਫ਼ਰਵਰੀ 1914 ਈ: ਵਿਚ ਮੋਰਿੰਡੇ ਤੋਂ ਮਿਡਲ ਪਾਸ ਕੀਤੀ ਪਰ ਘਰੋਗੀ ਹਾਲਾਤ ਠੀਕ ਨਾ ਹੋਣ ਕਾਰਨ ਪੜ੍ਹਾਈ ਜਾਰੀ ਨਾ ਰੱਖੀ ਜਾ ਸਕੀ। ਇਸ ਲਈ ਆਪ ਜੁਲਾਈ 1915 ਈ: ਵਿਚ ਜਲੰਧਰ, ਫ਼ੌਜ ਵਿਚ ਜਾ ਭਰਤੀ ਹੋਏ ਤੇ 92 ਨੰਬਰ ਪੰਜਾਬੀ ਰੈਜਮੈਂਟ, ਜੱਬਲਪੁਰ (ਐੱਮ.ਪੀ.) ਚਲੇ ਗਏ। ਲਿਖਣ ਪੜ੍ਹਨ ਦੀ ਮੁਹਾਰਤ ਅੱਛੀ ਸੀ, ਇਸ ਲਈ ਦਫ਼ਤਰੀ ਕੰਮ ਸੁਚੱਜਤਾ ਨਾਲ ਸੰਭਾਲ ਲਿਆ, ਜਿਸ 'ਤੇ ਅਫ਼ਸਰ ਬਹੁਤ ਪ੍ਰਸੰਨ ਹੋਏ। ਨਵੰਬਰ 1915 ਈ: ਵਿਚ ਅੰਮ੍ਰਿਤ ਛਕਿਆ ਅਤੇ 'ਡਰਿੱਲ ਇਨਸਟਰੱਕਟਰ' ਲੱਗ ਗਏ ਤੇ ਫਿਰ ਹੌਲੀ ਹੌਲੀ ਤਰੱਕੀ ਕਰਦੇ ਅਕਤੂਬਰ 1917 ਵਿਚ 'ਨੈਕ' ਬਣ ਗਏ। ਜਦ ਜੰਗ ਬੰਦ ਹੋ ਗਈ ਤਾਂ ਤਰੱਕੀ ਦੀ ਆਸ ਘੱਟ ਗਈ, ਇਸ ਲਈ ਸਤੰਬਰ 1920 ਈ: ਵਿਚ ਕੋਇਟੇ (ਪਾਕਿ:) ਤੋਂ ਨਾਂ ਕਟਵਾ ਕੇ ਘਰ ਆ ਗਏ। ਇਸ ਸਮੇਂ ਦੇਸ਼ ਵਿਚ ਜਾਗ੍ਰਿਤੀ ਆਉਣ ਕਾਰਨ ਅਕਾਲੀ ਲਹਿਰ ਤੇ ਕੌਮੀ ਲਹਿਰ ਦਾ ਜੁਆਰ-ਭਾਟਾ ਉਭਰ ਰਿਹਾ ਸੀ, ਇਸ ਲਈ ਕਿਸੇ ਚੇਤੰਨ ਗੱਭਰੂ ਲਈ ਘਰ ਬੈਠਣਾ ਔਖਾ ਸੀ। ਆਪ ਅੰਮ੍ਰਿਤਸਰ ਆਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਚ ਬਤੌਰ ਅਕਾਊਂਟੈਂਟ ਕੰਮ ਕਰਨ ਲੱਗੇ। ਇਸ ਸਮੇਂ ਅਕਾਲੀ ਆਗੂ ਬਾਬਾ ਖੜਕ ਸਿੰਘ ਦੇ ਭਤੀਜੇ ਸ: ਸੁੰਦਰ ਸਿੰਘ ਰਸਾਲਦਾਰ ਕਮੇਟੀ ਦੇ ਪ੍ਰਧਾਨ ਸਨ। ਸ: ਭਾਗ ਸਿੰਘ ਐਡਵੋਕੇਟ ਜਨਰਲ ਸਕੱਤਰ, ਪ੍ਰੋ: ਸਾਹਿਬ ਸਿੰਘ ਸਕੱਤਰ ਤੇ ਬਾਬੂ ਦਲੀਪ ਸਿੰਘ ਸੁਪ੍ਰਿੰਟੈਂਡੈਂਟ ਦੀ ਸੇਵਾ ਨਿਭਾਉਂਦੇ ਸਨ ਜੋ ਕਿ ਆਪ ਦੇ ਫ਼ੌਜੀ ਜੀਵਨ ਸਮੇਂ ਦੇ ਪੁਰਾਣੇ ਮਿੱਤਰ ਸਨ। ਕੁਝ ਚਿਰ ਸੇਵਾ ਕਰਨ ਪਿੱਛੋਂ ਜਨਵਰੀ 1923 ਈ: ਵਿਚ ਸ: ਨੱਥਾ ਸਿੰਘ ਠੇਕੇਦਾਰ ਦੀ ਮੰਗ 'ਤੇ ਕੋਇਟੇ (ਪਾਕਿ:) ਚਲੇ ਗਏ, ਜਿਥੋਂ ਮਾਰਚ 1924 ਈ: ਵਿਚ ਵਾਪਸ ਆਏ। ਇਸ ਸਮੇਂ ਜੈਤੋ ਵਿਖੇ ਗੰਗਸਰ ਦਾ ਮੋਰਚਾ ਸਰਗਰਮ ਸੀ। ਅੰਮ੍ਰਿਤਸਰੋਂ 'ਓਅੰਕਾਰ ਪ੍ਰੈੱਸ' ਤੋਂ *ਪ੍ਰਦੇਸੀ* (ਪੰਜਾਬੀ) ਤੇ *ਅਕਾਲੀ* (ਉਰਦੂ) ਅਖ਼ਬਾਰ ਨਿਕਲਦੇ ਸਨ, ਜਿਸ ਦੇ ਚੀਫ਼ ਐਡੀਟਰ ਸ: ਮੰਗਲ ਸਿੰਘ ਗਿੱਲ ਸਨ। ਗਿ: ਈਸ਼ਰ ਸਿੰਘ ਵੀ ਇਥੇ ਹੀ ਸੇਵਾ ਕਰਨ ਲੱਗੇ। ਐਡੀਟਰਾਂ ਦੀ ਗ੍ਰਿਫਤਾਰੀ ਤੋਂ ਬਾਅਦ ਦੋਹਾਂ ਅਖ਼ਬਾਰਾਂ ਦਾ ਡਿਕਲੇਰੇਸ਼ਨ ਆਪ ਦੇ ਨਾਂ ਭਰਿਆ ਗਿਆ। ਸਰਕਾਰ ਵਿਰੋਧੀ ਖ਼ਬਰਾਂ ਤੇ ਸੰਪਾਦਕੀ ਨੋਟ ਛਪਣ ਕਰਕੇ ਆਪ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਦੋਹਾਂ ਅਖ਼ਬਾਰਾਂ ਦੀ ਜ਼ਿੰਮੇਵਾਰੀ ਕਾਰਨ ਦੋ-ਦੋ ਸਾਲ ਕੈਦ ਤੇ ਦੋ-ਦੋ ਸੌ ਰੁਪਿਆ ਜੁਰਮਾਨਾ ਹੋਇਆ। ਜ਼ਿਆਦਾ ਚਿਰ ਕੈਮਲਪੁਰ ਜੇਲ੍ਹ ਵਿਚ ਰਹੇ ਤੇ ਪੰਜ ਸਾਲ ਕੈਦ ਕੱਟਣ ਪਿੱਛੋਂ ਜੁਲਾਈ 1927 ਵਿਚ ਰਾਵਲਪਿੰਡੀ ਜੇਲ੍ਹ ਤੋਂ ਰਿਹਾਅ ਹੋਏ। ਇਸ ਰਿਹਾਈ ਤੋਂ ਬਾਅਦ ਆਪ ਦੀ ਸ਼ਾਦੀ ਬੀਬੀ ਮਹਿੰਦਰ ਕੌਰ ਨਾਲ ਹੋਈ, ਜਿਸ ਤੋਂ ਪੰਜ ਪੁੱਤਰ ਤੇ ਇਕ ਸਪੁੱਤਰੀ ਹੋਈ—ਸ: ਸੁਰਜੀਤ ਸਿੰਘ, ਸੰਤਪਾਲ ਸਿੰਘ, ਹਰੀ ਸਿੰਘ, ਹਰਿਮੀਤ ਸਿੰਘ, ਸਫਲ ਸਿੰਘ ਅਤੇ ਗੁਰਦੀਪ ਕੌਰ। ਆਪ ਦਾ ਪਰਿਵਾਰਕ ਜੀਵਨ ਬੜਾ ਖ਼ੁਸ਼ੀਆਂ ਭਰਿਆ ਤੇ ਸਫਲਤਾ ਵਾਲਾ ਹੈ ਜੋ ਕਿ ਆਪ ਦੇ ਨੇਕ ਤੇ ਨਿਪੁੰਨ ਜੀਵਨ ਦਾ ਪ੍ਰਭਾਵ

ਪ੍ਰਗਟ ਕਰਦਾ ਹੈ। 15 ਫ਼ਰਵਰੀ, 1927 ਈ: ਤੋਂ ਸ਼੍ਰੋਮਣੀ ਕਮੇਟੀ ਦੀ ਨੌਕਰੀ ਸ਼ੁਰੂ ਕੀਤੀ ਤੇ ਵਧੇਰੇ ਸਮਾਂ ਬਤੌਰ ਗੁਰਦੁਆਰਾ ਇੰਸਪੈਕਟਰ ਸੇਵਾ ਨਿਭਾਈ। ਚੂੰਕਿ ਗੁਰਦੁਆਰਾ ਪ੍ਰਬੰਧ ਦੀ ਦੇਖ ਭਾਲ ਲਈ ਦੂਰ ਦੂਰ ਗੁਰਦੁਆਰਿਆ ਵਿਚ ਜਾਣਾ ਪੈਂਦਾ ਸੀ, ਇਸ ਕਰਕੇ ਥਾਂ-ਥਾਂ ਹੱਥ-ਲਿਖਤ ਗ੍ਰੰਥਾਂ ਤੇ ਹੋਰ ਇਤਿਹਾਸਕ ਵਸਤਾਂ ਦੇਖਣ ਦਾ ਵੀ ਮੌਕਾ ਮਿਲਦਾ ਰਿਹਾ। 1942 ਈ: ਵਿਚ ਜਦੋਂ ਬਰਮਾ ਤੋਂ ਹਿੰਦੁਸਤਾਨੀ ਨਿਕਾਸੀ ਆਏ ਤਾਂ ਆਪ ਸ਼੍ਰੋਮਣੀ ਕਮੇਟੀ ਵੱਲੋਂ ਅਸਾਮ ਦੀ ਸਰਹੱਦ 'ਤੇ ਗਏ ਜਿਥੇ ਆਏ ਸ਼ਰਨਾਰਥੀਆਂ ਦੀ ਮਦਦ ਲਈ ਲੰਗਰ, ਬਸਤ੍ਰ ਤੇ ਦਵਾਈ ਆਦਿਕ ਦਾ ਕਮੇਟੀ ਵੱਲੋਂ ਪ੍ਰਬੰਧ ਕੀਤਾ ਜਾਂਦਾ ਸੀ। ਫ਼ਰਵਰੀ 1945 ਈ: ਵਿਚ ਸਿੱਖ ਹਿਸਟਰੀ ਸੁਸਾਇਟੀ ਬਣੀ ਤੇ ਆਪ ਇਸ ਦਾ ਕਾਰਜ ਨਿਭਾਂਦੇ ਰਹੇ। ਅਪ੍ਰੈਲ 1956 ਵਿਚ ਕਮੇਟੀ ਦੀ ਨੌਕਰੀ ਤੋਂ ਰਿਟਾਇਰ ਹੋਏ ਤੇ ਫਿਰ ਸੁਸਾਇਟੀ ਦੀ ਸੇਵਾ ਲਈ ਰੱਖ ਲਏ ਗਏ। ਆਪ ਨੇ ਬੜੀ ਤਕੜੀ ਹਿੰਮਤ ਨਾਲ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਸਥਾਪਿਤ ਕੀਤੀ, 'ਇਤਿਹਾਸਕ-ਪੱਤ੍ਰ' ਚਲਾਇਆ, ਕਈ ਪੁਸਤਕਾਂ ਪ੍ਰਕਾਸ਼ਿਤ ਕਰਵਾਈਆ ਤੇ ਆਪ ਵੀ ਲਿਖੀਆਂ। 1949 ਈ: ਵਿਚ 34ਵੀਂ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਪਟਿਆਲੇ ਹੋਈ ਤੇ ਇਥੇ 'ਸਿੱਖ ਇਤਿਹਾਸਕ ਯਾਦਗਾਰਾਂ' ਦੀ ਪ੍ਰਦਰਸ਼ਨੀ ਲਗਾਈ ਗਈ। ਆਪ ਨੇ ਇਨ੍ਹਾਂ ਸਾਰੀਆਂ ਵਸਤਾਂ ਦਾ ਵੇਰਵਾ ਬਣਾ ਕੇ ਪੁਸਤਕ ਤਿਆਰ ਕੀਤੀ ਜੋ ਇਸੇ ਨਾਂ ਹੇਠ ਪ੍ਰਕਾਸ਼ਤ ਹੋਈ ਮਿਲਦੀ ਹੈ। ਇਥੋਂ ਸੇਵਾ-ਮੁਕਤ ਹੋ ਕੇ ਫਿਰ ਮਾਰਚ 1966 ਈ: ਵਿਚ ਪਟਿਆਲੇ ਪੰਜਾਬੀ ਯੂਨੀਵਰਸਿਟੀ ਵਿਚ ਆ ਗਏ ਤੇ 1969 ਈ: ਤਕ ਰਹੇ। ਆਪ ਨੇ ਜੋ *ਦਸਮ ਗ੍ਰੰਥ ਸ਼ਬਦਾਰਥ* ਤਿਆਰ ਕੀਤਾ ਸੀ, ਉਹ ਦੁਬਾਰਾ ਸੋਧ ਕੇ ਲਿਖਿਆ, ਜਿਸ ਨੂੰ ਪੰਜਾਬੀ ਯੂਨੀਵਰਸਿਟੀ ਜਲਦੀ ਪ੍ਰਕਾਸ਼ਤ ਕਰ ਰਹੀ ਹੈ। 1970 ਈ: ਵਿਚ ਪਿੰਡ ਚਲੇ ਗਏ ਤੇ ਉਥੇ ਹੀ 73-74 ਸਾਲ ਦੀ ਉਮਰ ਵਿਚ 7 ਦਸੰਬਰ 1972 ਦੀ ਰਾਤ, ਦਸ ਵਜੇ ਪ੍ਰਲੋਕ ਸਿਧਾਰ ਗਏ।

ਇਹ ਹੈ ਇਕ ਗ਼ਰੀਬ ਮਿਹਨਤੀ ਲੇਖਕ ਦੀ ਕਹਾਣੀ, ਜਿਸ ਨੇ ਹਜ਼ਾਰਾਂ ਪੰਨੇ ਲਿਖ ਕੇ ਬੜੀ ਕਠਿਨ ਘਾਲ ਘਾਲੀ, ਪਰ ਛਪਾਈ ਦੇ ਸਾਰੇ ਸਾਧਨ ਪ੍ਰਾਪਤ ਨਾ ਹੋਣ ਕਾਰਨ ਉਹ ਕੁਝ ਨਾ ਕਰ ਸਕਿਆ ਜੋ ਉਸ ਦਾ ਸੰਕਲਪ ਸੀ।

ਸ਼੍ਰੋਮਣੀ ਕਮੇਟੀ ਦੀ ਨੌਕਰੀ ਇੰਸਪੈਕਟਰੀ ਦੀ ਸੀ, ਇਸ ਲਈ ਸਾਰੇ ਗੁਰਧਾਮਾਂ ਵਿਚ ਜਾਣਾ ਪੈਂਦਾ ਸੀ। ਇਸ ਸਹੂਲਤ ਦਾ ਲਾਭ ਉਠਾ ਕੇ ਆਪ ਹਰ ਥਾਂ ਪੁਰਾਤਨ ਹੱਥ-ਲਿਖਤਾਂ, ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੀਆਂ ਬੀੜਾਂ ਦੇਖਦੇ ਤੇ ਉਨ੍ਹਾਂ ਦੇ ਨੋਟ ਲੈਂਦੇ ਰਹੇ। ਆਪ ਦੀ ਗੁਰਮੁਖੀ ਤੇ ਫ਼ਾਰਸੀ ਲਿਖਤ ਬੜੀ ਹੀ ਸੁਨੱਖੀ ਤੇ ਸਪੱਸ਼ਟ ਸੀ। ਇਸੇ ਤਰ੍ਹਾਂ ਆਪ ਨੇ ਕਮੇਟੀ ਲਈ ਹੁਕਮਨਾਮਿਆਂ ਦੇ ਫੋਟੋ ਇਕੱਤਰ ਕਰ ਕੇ ਇਕ ਵਧੀਆ ਸੰਚਯ ਤਿਆਰ ਕੀਤਾ ਜੋ ਕਿ ਅੱਜ ਵੀ ਲਾਇਬ੍ਰੇਰੀ ਦਾ ਸ਼ਿੰਗਾਰ ਹੈ। ਆਮ ਤੌਰ 'ਤੇ ਸਾਡੇ ਇਤਿਹਾਸਕਾਰ 'ਗੁਰੂ-ਕਾਲ' ਨੂੰ ਹੱਥ ਨਹੀਂ ਪਾਉਂਦੇ, ਪਰ ਆਪ ਨੇ ਹਿੰਮਤ ਕਰਕੇ ਫ਼ਾਰਸੀ ਤ੍ਵਾਰੀਖ਼ਾਂ ਵਿਚ ਮਿਲਦੀ ਸਮੱਗਰੀ ਦੇ ਆਧਾਰ 'ਤੇ *ਸਤਿਗੁਰਾਂ ਦੇ ਸਮਕਾਲੀ ਹਾਕਮ* ਪੁਸਤਕ ਲਈ ਬਹੁਤ ਦੁਰਲੱਭ ਸਮੱਗਰੀ ਸੰਚਿਤ ਕੀਤੀ, ਜਿਸ ਨੂੰ ਉਹ ਅੰਤਿਮ ਰੂਪ ਨਾ ਦੇ ਸਕੇ। ਇਸੇ ਤਰ੍ਹਾਂ ਪੰਜਾਬ ਦੇ ਇਤਿਹਾਸ

ਲਈ ਵੀ ਉਨ੍ਹਾਂ ਚੋਖੀ ਸਮੱਗਰੀ ਇਕੱਠੀ ਕੀਤੀ। ਆਪ ਦਾ ਵਧੇਰੇ ਦਿਲਚਸਪੀ ਵਾਲਾ ਵਿਸ਼ਾ 'ਦਸਮ ਗ੍ਰੰਥ' ਸੀ, ਇਸ ਬਾਰੇ ਉਨ੍ਹਾਂ ਚੰਗੀ ਨਿੱਗਰ ਖੋਜ ਕੀਤੀ ਤੇ ਕਈ ਕਿਸਮ ਦੀਆਂ ਸ਼ੰਕਾਵਾਂ ਨਵਿਰਤ ਕੀਤੀਆਂ। ਆਪ ਦੀਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:

1. ਦਸਮ ਗ੍ਰੰਥ ਦਾ ਇਤਿਹਾਸ
2. ਦਸਮ ਗ੍ਰੰਥ ਸ਼ਬਦਾਰਥ
3. 'ਆਦਿ ਗ੍ਰੰਥ' ਦੀਆਂ ਪ੍ਰਾਚੀਨ ਹੱਥ-ਲਿਖਤ ਬੀੜਾਂ
4. ਉਦਾਸੀ ਸਿੱਖਾਂ ਦੀ ਵਿਥਿਆ
5. ਸਿੱਖ-ਇਤਿਹਾਸਕ ਯਾਦਗਾਰਾਂ
6. ਗੁਰਪ੍ਰਣਾਲੀਆਂ (ਸੰਪਾਦਨ)
7. ਪ੍ਰੇਮ-ਸੁਮਾਰਗ (ਸੰਪਾਦਨ)
8. ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀਆਂ ਪੁਰਾਤਨ ਹੱਥ-ਲਿਖਤਾਂ ਅਤੇ ਪੁਸਤਕਾਂ ਦੀ ਸੂਚੀ।
9. ਫੁਟਕਲ ਲੇਖ (ਅਸੰਚਿਤ)

ਗਿਆਨੀ ਰਣਧੀਰ ਸਿੰਘ ਪੁਰਾਤਨ ਰਹਿਤ ਮਰਿਆਦਾ ਧਾਰਨ ਵਾਲੇ ਚੰਗੇ ਸਿੱਖ ਸਨ ਤੇ ਚੰਗੇ ਸੁਚੱਜੇ ਸਕਾਲਰ ਸਨ। ਜਿਥੇ ਉਨ੍ਹਾਂ ਨੂੰ ਸਿੱਖ ਹੱਥ-ਲਿਖਤਾਂ ਦਾ ਚੰਗਾ ਬੋਧ ਸੀ, ਉਥੇ ਉਨ੍ਹਾਂ ਦਾ ਫ਼ਾਰਸੀ ਗਿਆਨ ਵੀ ਅੱਛਾ ਕੰਮ ਸਾਰਣ ਵਾਲਾ ਸੀ। ਇਸ ਦਾ ਉਨ੍ਹਾਂ ਪੂਰਾ ਪੂਰਾ ਲਾਭ ਉਠਾਇਆ, ਪਰ ਅਫ਼ਸੋਸ! ਅਸੀਂ ਉਨ੍ਹਾਂ ਦੀ ਘਾਲ ਤੋਂ ਪੂਰਾ ਲਾਭ ਉਠਾਉਣ ਜੋਗੇ ਸਾਬਤ ਨਾ ਹੋਏ। ਇਹ ਸਾਡਾ ਕੌਮੀ ਦੁਖਾਂਤ ਹੈ ਜਿਸ ਨੂੰ ਜ਼ਿਆਦਾ ਦੇਰ ਜਾਰੀ ਰੱਖਣਾ ਯੋਗ ਨਹੀਂ ਜਾਪਦਾ। ਸਿੱਖ ਕੌਮ ਦਾ ਫ਼ਰਜ਼ ਹੈ ਕਿ ਉਹ ਆਪਣੇ ਵਿਦਵਾਨਾਂ ਦੀ ਕਦਰ ਕਰੇ ਤੇ ਸਿੱਖ ਸਾਹਿੱਤ ਤੇ ਇਤਿਹਾਸ ਦੀ ਚੇਤੰਨ ਤੌਰ 'ਤੇ ਸੰਭਾਲ ਕਰਾਵੇ।

# ਖੋਜ ਦੇ ਮਹਾਂਰਥੀ ਸ: ਸਮਸ਼ੇਰ ਸਿੰਘ 'ਅਸ਼ੋਕ'

ਨਵੀਨ ਸਾਹਿੱਤ-ਸਿਰਜਣਾ ਦੀ ਆਪਣੀ ਥਾਂ ਹੈ ਜੋ ਮਸ਼ੀਨੀ ਯੁੱਗ ਵਿਚ ਮਸ਼ੀਨੀ ਚਾਲ ਚੱਲਦਾ ਕਈ ਰੰਗਾਂ ਰੂਪਾਂ ਵਿਚ ਵਧ ਫੁੱਲ ਰਿਹਾ ਹੈ, ਪਰ ਇਸ ਛਾਪੇ ਤੋਂ ਪਹਿਲਾਂ ਸਾਡੇ ਪ੍ਰਾਚੀਨ ਸਾਹਿੱਤ ਦਾ ਪਸਾਰਾ ਇੱਕੋ ਇਕ ਕਾਨੀ ਦੀ ਕਲਮ ਸੀ, ਜਿਸ ਆਸਰੇ ਲਿਖਾਰੀ (ਖ਼ੁਸ਼-ਨਵੀਸ) ਇਸ ਸਾਹਿੱਤ ਦੀ ਸੰਭਾਲ ਤੇ ਪ੍ਰਚਾਰ ਕਰਦੇ ਰਹਿੰਦੇ ਸਨ। ਹੱਥੀਂ ਲਿਖਣਾ ਇਕ ਖ਼ਾਸ ਕਸਬ (ਕਿੱਤਾ) ਸੀ ਜੋ ਬਾਕਾਇਦਾ ਸਿਖਲਾਈ ਤੇ ਅਭਿਆਸ ਨਾਲ ਆਉਂਦਾ ਸੀ, ਫਿਰ ਸਿਆਹੀ ਬਣਾਉਣ ਦੀ ਵਿਧੀ, ਕਾਨੀ ਘੜਨ ਦੀ ਜਾਚ ਅਤੇ ਕਾਗ਼ਜ਼ 'ਤੇ ਲੀਕਾਂ ਮਾਰਨ, ਹਾਸ਼ੀਆ ਬਣਾਉਣ ਸਜਾਉਣ ਤਕ ਦਾ ਤਰੀਕਾ ਸਭੇ ਕੁਝ ਇਕ ਖ਼ਾਸ ਮੁਹਾਰਤ ਮੰਗਦਾ ਸੀ। ਗੁਰਮੁਖੀ ਲਿਖਾਈ ਦੇ ਖ਼ਾਸ ਕੇਂਦਰ ਸਨ—ਲਾਹੌਰ, ਅੰਮ੍ਰਿਤਸਰ, ਸਿਆਲਕੋਟ, ਜੰਮੂ, ਅਨੰਦਪੁਰ ਸਾਹਿਬ, ਦਮਦਮਾ ਸਾਹਿਬ (ਤਲਵੰਡੀ ਸਾਬੋ ਕੀ), ਸਾਧਾਂ ਸੰਤਾਂ ਦੇ ਡੇਰੇ ਅਤੇ ਸਿੱਖ ਰਾਜਿਆਂ ਦੀਆਂ ਰਾਜਧਾਨੀਆਂ। ਲਿਖਾਰੀ, ਪੋਥੀਆਂ ਲਿਖ ਲਿਖ ਲੋੜਵੰਦਾਂ ਤਕ ਪਹੁੰਚਾਉਂਦੇ ਤੇ ਕੁਝ ਰੁਜ਼ਗਾਰ ਕਮਾਂਦੇ ਸਨ। ਉਸ ਜ਼ਮਾਨੇ ਵਿਚ ਸੱਚਮੁੱਚ ਗ੍ਰੰਥ ਇਕ ਬਹੁਮੁੱਲੀ ਚੀਜ਼ ਸੀ। ਜੇ ਇਕ ਪੰਡਤ, ਦੂਜੇ ਤੋਂ ਹਾਰ ਜਾਂਦਾ ਸੀ ਤਾਂ ਆਮ ਸ਼ਰਤ ਅਨੁਸਾਰ ਉਸ ਨੂੰ ਆਪਣੇ ਸਾਰੇ ਗ੍ਰੰਥ ਜੇਤੂ ਪੰਡਤ ਦੇ ਹਵਾਲੇ ਕਰਨੇ ਪੈਂਦੇ ਸਨ, ਜਿਵੇਂ ਇਕ ਹਾਰਿਆ ਸਿਪਾਹੀ, ਹਥਿਆਰ ਸੁੱਟਣ ਲਈ ਮਜਬੂਰ ਹੁੰਦਾ ਹੈ। ਆਖ਼ਿਰ ਵਿਦਵਾਨ ਦੇ ਹਥਿਆਰ ਗ੍ਰੰਥ ਹੀ ਤਾਂ ਹਨ। ਇਨ੍ਹਾਂ ਦੇ ਆਸਰੇ ਹੀ ਤਾਂ ਉਹ ਦੇਸਾਂ-ਬਿਦੇਸ਼ਾਂ ਦੀਆਂ ਹੱਦਾਂ ਟੱਪ ਕੇ ਥਾਂ-ਥਾਂ ਆਦਰ ਮਾਣ ਪਾਉਂਦਾ ਹੈ। ਇਹ ਗ੍ਰੰਥ ਘੜਨ ਦੀ ਟਕਸਾਲ ਲਿਖਾਰੀ ਦਾ ਕਲਮਦਾਨ ਹੈ, ਜਿਸ ਸਦਕਾ ਕਲਮਧਾਰੀ ਲੰਮੀਆਂ ਮਿਹਨਤਾਂ ਨਾਲ ਇਹ ਸਰਬਦੇਸ਼ੀ ਸਿੱਕੇ ਤਿਆਰ ਕਰਦਾ ਰਹਿੰਦਾ ਹੈ।

ਬਾਵਜੂਦ ਇਸ ਸੀਮਤ ਜਿਹੇ ਸਾਧਨ ਦੇ ਕਈ ਵੰਨਗੀਆਂ ਦਾ ਮਣਾਂ-ਮੂੰਹੀਂ ਸਾਹਿੱਤ ਲਿਖਿਆ ਗਿਆ ਅਤੇ ਇਹੋ ਸਾਹਿੱਤ-ਭੰਡਾਰ ਅੱਜ ਪੰਜਾਬੀ ਲਈ ਗੌਰਵ ਦਾ ਕਾਰਣ ਹੈ। ਇਸ ਦਾ ਕਾਫ਼ੀ ਭਾਗ ਹੱਥ-ਲਿਖਤ ਗ੍ਰੰਥਾਂ (ਖਰੜੇ) ਦੇ ਰੂਪ ਵਿਚ ਸਾਂਭਿਆ ਪਿਆ ਹੈ। ਇਸ ਹੱਥ-ਲਿਖਤ ਸਾਹਿੱਤ ਦੀ ਜਾਣਕਾਰੀ ਦੇਣ ਵਾਲੇ ਸਾਡੇ ਸ਼ਿਰੋਮਣੀ ਖੋਜੀ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਸਨ, ਜਿਨ੍ਹਾਂ ਪੰਜਾਬ ਭਰ ਦੀਆਂ ਲਾਇਬ੍ਰੇਰੀਆਂ ਦੀ ਫੋਲਾ-ਫਾਲੀ ਕਰ ਕੇ ਇਸ ਬਾਰੇ ਸਾਡੇ ਗਿਆਨ ਤੇ ਮਾਣ ਦੋਹਾਂ ਨੂੰ ਵਧਾਇਆ। ਇਹ ਠੀਕ ਹੈ ਕਿ ਇਹ ਕੰਮ ਉਨ੍ਹਾਂ ਸਰਕਾਰੀ ਨੌਕਰੀ ਵਿਚ, ਸਰਕਾਰੀ

ਵਸੀਲੇ ਵਰਤ ਕੇ ਕੀਤਾ, ਪਰ ਉਨ੍ਹਾਂ ਦੀ ਮਿਹਨਤ, ਘਾਲ ਤੇ ਖੋਜ-ਪੜਤਾਲ ਦੋਵੇਂ ਹੀ ਪ੍ਰਸੰਸਾ ਦੇ ਹੱਕਦਾਰ ਹਨ, ਕਿਉਂਕਿ ਬਿਨਾਂ ਵਿਸ਼ੇਸ਼ ਸੂਝ-ਬੂਝ ਦੇ ਇਨ੍ਹਾਂ ਬਾਰੇ ਸਹੀ ਸਹੀ ਥਹੁ-ਪਤਾ ਲਾ ਸਕਣਾ ਸੰਭਵ ਨਹੀਂ ਸੀ। ਅਸ਼ੋਕ ਜੀ ਨੇ ਇਸ ਸਾਰੇ ਕੰਮ ਨੂੰ ਬੜੀ ਮਿਹਨਤ, ਲਗਨ ਤੇ ਸੁਚੱਜਤਾ ਨਾਲ ਨਿਭਾਇਆ ਹੈ, ਜਿਸ ਲਈ ਅੱਗੋਂ ਦੇ ਸਾਹਿੱਤ-ਖੋਜੀ ਆਪ ਦੀ ਕਿਰਤ ਤੋਂ ਲਾਹਾ ਪ੍ਰਾਪਤ ਕਰਦੇ ਰਹਿਣਗੇ।

ਇਹ ਗੁਰਮੁਖੀ ਵਿਚ ਲਿਖਿਆ ਪ੍ਰਾਚੀਨ ਸਾਹਿੱਤ ਕੇਵਲ ਪੰਜਾਬੀ ਭਾਸ਼ਾ ਦਾ ਹੀ ਨਹੀਂ, ਸਗੋਂ ਪੰਜਾਬ ਵਿਚ ਰਚੇ ਗਏ ਹਿੰਦੀ ਸਾਹਿੱਤ ਦਾ ਵੀ ਖ਼ਜ਼ਾਨਾ ਹੈ, ਇਸ ਲਈ ਵੀ ਸਾਨੂੰ ਇਨ੍ਹਾਂ ਗ੍ਰੰਥਾਂ ਦਾ ਹੀ ਆਸਰਾ ਲੈਣਾ ਪੈਂਦਾ ਹੈ। ਕਾਰਣ ਇਹ ਹੈ ਕਿ ਗੁਰਮੁਖੀ ਪੰਜਾਬ ਵਿਚ ਇਤਨੀ ਪ੍ਰਚਲਿਤ ਲਿਪੀ ਸੀ ਕਿ ਹਿੰਦੀ ਸਾਹਿੱਤ ਰਚਣ ਵਾਲਿਆਂ ਦੀਆਂ ਕਿਰਤਾਂ ਵੀ ਲਿਖਾਰੀਆਂ ਨੇ ਇਸ ਲਿਪੀ ਵਿਚ ਸਾਂਭ ਕੇ ਰੱਖੀਆਂ ਹੋਈਆਂ ਹਨ। ਹੋਰ ਤਾਂ ਹੋਰ, ਜੋ ਕੁਝ ਪੰਜਾਬ ਤੋਂ ਬਾਹਰ ਵੀ ਹਿੰਦੀ ਸਾਹਿੱਤ ਦੀ ਚੰਗੀ ਚੀਜ਼ ਮਿਲਦੀ ਸੀ, ਉਸ ਨੂੰ ਇਥੋਂ ਦੇ ਲੋਕੀਂ ਸੌਖ ਲਈ ਗੁਰਮੁਖੀ ਵਿਚ ਹੀ ਲਿਖ ਕੇ ਪੜ੍ਹਦੇ ਸਨ। ਇਸ ਦਾ ਸਬੂਤ ਤੁਲਸੀ ਰਾਮਾਇਣ, ਰਸਿਕ ਪ੍ਰਿਯਾ, ਕਵੀ ਪ੍ਰਿਯਾ, ਜਗਤ ਬਿਨੋਦ (ਪਦਮਾਕਰ), ਸੁੰਦਰ ਬਿਲਾਸ ਪ੍ਰਕਾਸ਼ (ਹਰਿਚਰਨ ਦਾਸ), ਹਮੀਰ ਹੱਠ (ਚੰਦ੍ਰ ਸ਼ੇਖਰ), ਰਸ ਪ੍ਰਬੋਧ ਲਲਿਤ ਲਿਲਾਮ (ਮਣੀਰਾਮ) ਮਾਧਵਾਨਲ ਕਾਮਦਿਲਾ, ਗੀਤਾ, ਯੋਗ ਵਸ਼ਿਸ਼ਟ ਤੇ ਮਹਾਂਭਾਰਤ ਆਦਿ ਅਨੇਕਾਂ ਗ੍ਰੰਥਾਂ ਦਾ ਗੁਰਮੁਖੀ ਲਿਪੀ ਦੇ ਹੱਥ-ਲਿਖਤ ਖਰੜਿਆਂ ਵਿਚ ਥਾਂ ਥਾਂ ਲਿਖਿਆ ਮਿਲਣਾ ਹੈ। ਇਸ ਤੋਂ ਇਲਾਵਾ ਸੰਸਕ੍ਰਿਤ ਤੇ ਫ਼ਾਰਸੀ ਦੀਆਂ ਵੀ ਕਈ ਪੁਸਤਕਾਂ ਹਨ ਜੋ ਹੂ-ਬ-ਹੂ ਗੁਰਮੁਖੀ ਅੱਖਰਾਂ ਵਿਚ ਲਿਖੀਆਂ ਮਿਲਦੀਆਂ ਹਨ।



ਇਹ ਸਾਰਾ ਹੱਥ-ਲਿਖਤ ਸਾਹਿੱਤ-ਭੰਡਾਰ ਦੱਸਦਾ ਹੈ ਕਿ ਪੰਜਾਬੀ ਕਿਸ ਕਿਸਮ ਦੀਆਂ ਸਾਹਿੱਤ-ਰੁਚੀਆਂ ਰੱਖਦੇ ਸਨ ਤੇ ਕੀ ਕੀ ਪੜ੍ਹ ਕੇ ਰਾਜ਼ੀ ਸਨ ਅਤੇ ਫਿਰ ਕੀ ਕੀ ਕੁਝ ਉਨ੍ਹਾਂ ਪੰਜਾਬੀ ਤੇ ਹਿੰਦੀ ਵਿਚ ਖ਼ੁਦ ਨਵਾਂ ਲਿਖਿਆ, ਇਸ ਸਾਰੇ ਗਿਆਨ ਦਾ ਸਰੋਤ ਹੱਥ-ਲਿਖਤ ਖਰੜੇ ਹਨ ਤੇ ਖਰੜਿਆਂ ਦਾ ਗੂੜ੍ਹਾ ਮਿੱਤਰ ਤੇ ਉਨ੍ਹਾਂ ਦੀ ਬੋਲੀ ਸਮਝਣ ਵਾਲਾ ਦੁਭਾਸ਼ੀਆ ਸਰਦਾਰ ਅਸ਼ੋਕ ਹੈ।

ਆਪ ਦਾ ਜਨਮ ਸ: ਝਾਬਾ ਸਿੰਘ ਜੀ ਦੇ ਘਰ ਪਿੰਡ ਗੁਆਰਾ, ਜ਼ਿਲ੍ਹਾ ਸੰਗਰੂਰ ਵਿਚ 10 ਫ਼ਰਵਰੀ 1904 ਈ: ਨੂੰ ਹੋਇਆ। ਪਿਤਾ ਜੀ ਸਾਧੂਆਂ ਦੇ ਪ੍ਰੀਤਵਾਨ ਸਨ, ਇਸ ਲਈ ਬਚਪਨ ਵਿਚ ਸਾਧਾਂ ਸੰਤਾਂ ਵਾਲੀਆਂ ਕਿਤਾਬਾਂ—*ਸਾਰੁਕਤਾਵਲੀ*, *ਭਾਵਰਸਾਮ੍ਰਿਤ* ਤੇ *ਵੈਰਾਗਸ਼ਤਕ* ਆਦਿ ਪੜ੍ਹੀਆਂ ਤੇ ਸਾਧੂ ਹੋਣ ਦਾ ਇਰਾਦਾ ਵੀ ਕੀਤਾ, ਪਰ ਭਾਵੀ ਨੂੰ ਐਸਾ ਮਨਜ਼ੂਰ ਨਹੀਂ ਸੀ ਕਿ ਇਹ ਕਲਮ ਦਾ ਕਰਮਯੋਗੀ ਅਜਾਈਂ ਸਮਾਂ ਗੁਆਏ। 1921-22 ਈ: ਵਿਚ ਬਾਬੂ ਤੇਜਾ ਸਿੰਘ ਭਸੌੜ ਦੀ ਸੰਗਤ ਨਾਲ ਧਾਰਮਿਕ ਵਿਚਾਰਾਂ ਦੀ ਜਾਗ ਲੱਗੀ ਤੇ 'ਸਿੰਘ ਸਭਾਈ' ਅਸਰ ਸਦਕਾ ਸਾਧਗੀਰੀ ਦਾ ਤਲਿਸਮ ਟੁੱਟਿਆ। 1928-31 ਈ: ਵਿਚ ਗਿਆਨੀ, ਪ੍ਰਭਾਕਰ ਆਦਿ ਪ੍ਰੀਖਿਆਵਾਂ ਪਾਸ ਕੀਤੀਆਂ। ਸੰਸਕ੍ਰਿਤ ਦੀ 'ਵਿਸ਼ਾਰਦ' ਤੇ ਫ਼ਾਰਸੀ ਦੀ 'ਮੁਣਸ਼ੀ ਫ਼ਾਜ਼ਲ' ਦੀ ਵੀ ਤਿਆਰੀ ਕੀਤੀ, ਪਰ ਘਰੇਲੂ ਰੁਝੇਵਿਆਂ ਕਾਰਨ

ਇਮਤਿਹਾਨ ਦੇਣ ਦਾ ਮੌਕਾ ਨਾ ਮਿਲਿਆ। ਇਸ ਤੋਂ ਬਾਅਦ ਆਪ ਨੇ ਸੰਸਕ੍ਰਿਤ, ਫ਼ਾਰਸੀ ਦੇ ਮੁਤਾਲਿਆ ਨੂੰ ਕਾਫ਼ੀ ਵਧਾਇਆ ਜੋ ਅੱਗੇ ਜਾ ਕੇ ਕੰਮ ਆਇਆ। 1932 ਈ: ਤੋਂ 1938 ਈ: ਤਕ ਨਾਭੇ ਭਾਈ ਸਾਹਿਬ ਕਾਨ੍ਹ ਸਿੰਘ ਜੀ ਪਾਸ ਜਾਣ-ਆਉਣ ਦਾ ਮੌਕਾ ਮਿਲਦਾ ਰਿਹਾ ਤੇ ਸਾਹਿੱਤਕ ਰੁਚੀ ਬਲਵਾਨ ਹੁੰਦੀ ਗਈ। ਇਸੇ ਸੰਗਤ ਦਾ ਫਲ ਸੀ ਕਿ 1934 ਈ: ਵਿਚ ਆਪ ਨੇ ਸੰਸਕ੍ਰਿਤ ਨਾਟਕ *ਮੁਦ੍ਰਾਰਾਖਸ਼* ਦਾ ਪੰਜਾਬੀ ਅਨੁਵਾਦ ਛਾਪਿਆ। ਇਹ ਆਪ ਦੀ ਪਹਿਲੀ ਪ੍ਰਕਾਸ਼ਨਾ ਸੀ। ਵੈਸੇ ਪਹਿਲੇ ਉਹ ਪੰਜਾਬੀ ਅਖ਼ਬਾਰਾਂ ਵਿਚ ਧਾਰਮਿਕ ਕਵਿਤਾਵਾਂ ਲਿਖਿਆ ਕਰਦੇ ਸਨ ਤੇ ਸੰਸਕ੍ਰਿਤ (ਦੇ ਗ੍ਰੰਥ) *ਹਿਤੋਪਦੇਸ਼* ਦਾ ਵੀ ਤਰਜਮਾ ਕਰ ਚੁੱਕੇ ਸਨ, ਜੋ ਅਜੇ ਤਕ ਛਪਿਆ ਨਹੀਂ।

ਮਹਾਰਾਜਾ ਭੁਪਿੰਦਰ ਸਿੰਘ ਪਟਿਆਲੇ ਵਾਲੇ ਕੁਝ 'ਤਾਂਤ੍ਰਿਕ ਮੱਤ' ਵੱਲ ਦਿਲਚਸਪੀ ਰੱਖਦੇ ਸਨ। ਉਨ੍ਹਾਂ ਦੀ ਮੰਗ ਪੂਰੀ ਕਰਨ ਲਈ ਅਸ਼ੋਕ ਜੀ ਨੇ ਸੰਸਕ੍ਰਿਤ ਦੇ ਤਾਂਤ੍ਰਿਕ-ਸਾਹਿੱਤ ਦਾ ਅਧਿਐਨ ਕਰ ਕੇ ਪੰਜਾਬੀ ਵਿਚ ਇਕ ਪੁਸਤਕ ਤਿਆਰ ਕੀਤੀ, ਪ੍ਰੰਤੂ 1938 ਈ: ਵਿਚ ਮਹਾਰਾਜੇ ਦਾ ਚਲਾਣਾ ਹੋ ਜਾਣ ਕਾਰਨ ਇਸ ਖਰੜੇ ਨੂੰ ਲੋੜੀਂਦੀ ਸਰਪ੍ਰਸਤੀ ਨਾ ਮਿਲ ਸਕੀ। ਸਿੱਖ ਨੈਸ਼ਨਲ ਕਾਲਜ, ਲਾਹੌਰ ਵਿਚ ਇਤਿਹਾਸਕ ਖੋਜ ਦੀ ਅਸਾਮੀ ਬਣੀ ਤਾਂ ਅਸ਼ੋਕ ਜੀ ਇਸ ਅਸਾਮੀ ਲਈ ਚੁਣੇ ਗਏ ਤੇ ਜੂਨ 1943 ਈ: ਤੋਂ ਸਤੰਬਰ 1945 ਈ: ਤਕ ਇਥੇ ਰਹੇ। ਫਿਰ ਸਤੰਬਰ 1945 ਤੋਂ ਨਵੰਬਰ 1947 ਈ: ਤਕ ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ ਅਧੀਨ, ਸਿੱਖ ਇਤਿਹਾਸ ਖੋਜ ਦੀ ਸੇਵਾ ਨਿਭਾਈ ਤੇ *ਪ੍ਰਾਚੀਨ ਜੰਗਨਾਮੇ* ਪੁਸਤਕ ਤਿਆਰ ਕੀਤੀ। ਇਹ ਲਾਹੌਰ, ਅੰਮ੍ਰਿਤਸਰ ਰਹਿਣ ਦਾ ਸਮਾਂ ਆਪ ਦੇ ਲਈ ਬਹੁਤ ਲਾਭਦਾਇਕ ਸਿੱਧ ਹੋਇਆ ਤੇ ਇਸ ਨਾਲ ਕਾਫ਼ੀ ਸਾਹਿੱਤਿਕ ਤੇ ਇਤਿਹਾਸਕ ਮਸਾਲਾ ਦੇਖਣ ਪੜ੍ਹਨ ਦਾ ਮੌਕਾ ਮਿਲਿਆ। ਇਸੇ ਸਮੇਂ ਪੰਜਾਬੀ ਦੇ ਵਿਕਾਸ ਲਈ ਰਿਆਸਤ ਪਟਿਆਲਾ ਵੱਲੋਂ 'ਪੰਜਾਬੀ ਸੈਕਸ਼ਨ' ਕਾਇਮ ਹੋਇਆ ਤਾਂ ਆਪ ਨੇ 12 ਅਗਸਤ 1948 ਈ: ਨੂੰ ਇਸ ਵਿਚ ਮੁਲਾਜ਼ਮਤ ਕਰ ਲਈ ਤੇ ਇਹੋ ਸੈਕਸ਼ਨ ਜਲਦੀ ਹੀ 'ਪੰਜਾਬੀ ਵਿਭਾਗ' ਤੇ ਫਿਰ 'ਭਾਸ਼ਾ ਵਿਭਾਗ' ਬਣਿਆ।

10 ਫ਼ਰਵਰੀ 1949 ਈ: ਨੂੰ ਉਹ ਇਸ ਮਹਿਕਮੇ ਤੋਂ ਰਿਟਾਇਰਡ ਹੋ ਕੇ, ਮਾਰਚ 1960 ਤੋਂ ਅਗਸਤ 1963 ਤਕ ਫਿਰ ਦੁਬਾਰਾ ਨੌਕਰੀ ਕਰਦੇ ਰਹੇ। ਆਪ ਨੇ ਇਹ ਤੇਰ੍ਹਾਂ ਚੌਦਾਂ ਵਰ੍ਹੇ ਦਾ ਸਮਾਂ ਵਧੇਰੇ ਹੱਥ-ਲਿਖਤਾਂ ਦੀ ਖੋਜ-ਪੜਤਾਲ 'ਤੇ ਲਾਇਆ। ਆਪ ਸ਼੍ਰੋਮਣੀ ਕਮੇਟੀ ਅਧੀਨ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਕਾਫ਼ੀ ਸਮਾਂ ਕੰਮ ਕਰਦੇ ਰਹੇ ਹਨ। ਆਪ ਦੀਆਂ ਰਚਨਾਵਾਂ ਦੀ ਸੂਚੀ ਇਸ ਪ੍ਰਕਾਰ ਹੈ:

1. *ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਭਾਗ 1)*; 2. *ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਭਾਗ 2)*; 3. *ਸਾਡਾ ਹੱਥ-ਲਿਖਤ ਪੰਜਾਬੀ ਸਾਹਿੱਤ*; 4. *ਨੀਸਾਣ ਤੇ ਹੁਕਮਨਾਮੇ*; 5. *ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ*; 6. *ਪੰਜਾਬੀ ਪੱਤਰ ਕਲਾ*; 7. *ਪੰਜਾਬ ਦੀਆਂ ਲਹਿਰਾਂ*; 8. *ਪੰਜਾਬ ਦਾ ਸੰਖੇਪ ਇਤਿਹਾਸ*; 9. *ਪੰਜਾਬੀ ਜੀਵਨ ਤੇ ਸੰਸਕ੍ਰਿਤੀ*; 10. *ਧਰਮ, ਸਾਹਿੱਤ ਤੇ ਇਤਿਹਾਸ*; 11. *ਸਿੱਖੀ ਤੇ ਸਿੱਖ-ਇਤਿਹਾਸ* ; 12. *ਸਿੱਖ*

*ਰਾਜ ਦਾ ਅੰਤ*; 13. *ਸਾਹਿੱਤਕ ਲੀਹਾਂ*; 14. *ਦਸਮ ਗ੍ਰੰਥ*; 15. *ਭਾਈ ਕਾਨ੍ਹ ਸਿੰਘ ਨਾਭਾ (ਜੀਵਨੀ)*; 16. *ਅਠਾਰ੍ਹਵੀਂ ਸਦੀ ਦਾ ਪੰਜਾਬ*; 17. *ਪੰਜਾਬੀ ਬੀਰ ਪਰੰਪਰਾ*; 18. *ਭਾਈ ਮਰਦਾਨਾ;* 19. *ਨੀਸਾਣ ਤੇ ਹੁਕਮਨਾਮੇ*; 20. *ਪ੍ਰਾਚੀਨ ਜੰਗਨਾਮੇ (ਸੰਪਾਦਿਤ)*; 21. *ਹੀਰ ਮੁਕਬਲ (ਸੰਪਾਦਿਤ)*; 22. *ਹੀਰ ਵਾਰਿਸ (ਸੰਪਾਦਿਤ)*; 23. *ਸ੍ਰੀ ਸੰਤ ਰੇਣ ਗ੍ਰੰਥਾਵਲੀ (ਸੰਪਾਦਿਤ)*; 24. *ਸ੍ਰੀ ਮਿਹਰਵਾਨ ਵਾਲੀ ਜਨਮ ਸਾਖੀ;* 25. *ਸ਼ੀਰੀਂ ਫ਼ਰਿਹਾਦ—ਦਿੱਤਾ ਰਾਮ*; 26. *ਗੁਰ ਬਿਲਾਸ ਪਾ: ੧੦—ਕੁਇਰ ਸਿੰਘ ਕਲਾਲ;* 27. *ਸ੍ਰੀ ਗੁਰ ਸੋਭਾ—ਸੈਨਾਪਤਿ;* 28. *ਮੌਲਵੀ ਗ਼ੁਲਾਮ ਰਸੂਲ ਦੇ ਕਿੱਸੇ*; 29. *ਮੁੱਦ੍ਰਾਰਾਖਸ਼ (ਅਨੁਵਾਦ)*; 30. *ਆਦਮੀ ਦੀ ਪਰਖ (ਅਨੁਵਾਦ);* 31. *ਸ੍ਰੀਮਦ ਭਾਗਵਤ ਗੀਤਾ (ਅਨੁਵਾਦ)*; 32. *ਸਮੇਂ ਦਾ ਸੁਨੇਹਾ*; 33. *ਪੰਜਾਬ ਕਾ ਹਿੰਦੀ ਸਾਹਿੱਤ (ਹਿੰਦੀ);* 34. *ਰਾਗਮਾਲਾ ਨਿਰਣਯ।*

ਅਸ਼ੋਕ ਜੀ ਦੇ ਕੰਮ ਨੂੰ ਦੋ ਮੁੱਖ ਭਾਗਾਂ ਵਿਚ ਵੰਡ ਸਕੀਦਾ ਹੈ—ਸਾਹਿੱਤਕ ਖੋਜ ਤੇ ਇਤਿਹਾਸਕ ਖੋਜ। ਪ੍ਰਾਚੀਨ ਸਾਹਿੱਤ ਦੀ ਖੋਜੀ ਲਗਨ ਆਪ ਨੂੰ ਮੁੱਢ ਤੋਂ ਹੀ ਸੀ, ਹੱਥ-ਲਿਖਤ ਗ੍ਰੰਥਾਂ ਦਾ ਜਿਥੇ ਵੀ ਪਤਾ ਲੱਗਦਾ, ਉਥੇ ਉਹ ਜ਼ਰੂਰ ਪਹੁੰਚਦੇ ਸਨ। ਖੋਜਾਂ ਵਾਲੀ ਲਗਨ ਉਨ੍ਹਾਂ ਵਿਚ ਪੂਰੀ ਸੀ, ਫਿਰ ਯਾਦ-ਸ਼ਕਤੀ ਵੀ ਇਤਨੀ ਕੁ ਸੀ ਕਿ ਉਹ ਉਸ ਚੀਜ਼ ਨਾਲ ਸਬੰਧਤ ਦੇਖਿਆ ਹੋਰ ਮਸਾਲਾ ਵੀ ਧਿਆਨ ਵਿਚ ਰੱਖ ਕੇ ਉਸ ਦਾ ਮੁਲਾਂਕਣ ਕਰਨ ਦਾ ਯਤਨ ਕਰਦੇ ਸਨ। ਭਾਸ਼ਾ ਵਿਭਾਗ ਦੀ ਸਰੰਪ੍ਰਸਤੀ ਵਿਚ ਉਨ੍ਹਾਂ ਜੋ ਹੱਥ-ਲਿਖਤ ਗ੍ਰੰਥਾਂ ਦੀਆਂ ਸੂਚੀਆਂ ਤਿਆਰ ਕੀਤੀਆਂ, ਉਨ੍ਹਾਂ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ। ਉਕਾਈ ਹੋ ਜਾਣੀ ਹੋਰ ਗੱਲ ਹੈ ਤੇ ਇਨ੍ਹਾਂ ਵੇਰਵਿਆਂ ਵਿਚ ਕੁਝ ਉਕਾਈਆਂ ਹੋਈਆਂ ਵੀ ਹਨ, ਪਰ ਆਪਣੇ ਵੱਲੋਂ ਲੱਗਦੀ ਵਾਹ ਉਸ ਦਾ ਤੱਤਸਾਰ ਸਮਝ ਕੇ ਲਿਖਤ ਦਾ ਜਾਇਜ਼ਾ ਲੈ ਲੈਣਾ ਇਕ ਜ਼ਰੂਰੀ ਗੁਣ ਹੈ, ਜੋ ਲੰਮੇ ਅਭਿਆਸ ਦੇ ਬਾਅਦ ਹੀ ਪ੍ਰਾਪਤ ਹੁੰਦਾ ਹੈ। ਆਪ ਨੇ ਇਨ੍ਹਾਂ ਸੂਚੀਆਂ ਵਿਚ ਪੰਜਾਬ ਭਰ ਦੀਆਂ ਮੁਖੀ ਪੁਰਾਣੀਆਂ ਲਾਇਬ੍ਰੇਰੀਆਂ, ਜਿਵੇਂ ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ; ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ; ਭਾਸ਼ਾ ਵਿਭਾਗ ਲਾਇਬ੍ਰੇਰੀ, ਪਟਿਆਲਾ; ਪੰਜਾਬ ਆਰਕਾਇਵਜ਼ ਲਾਇਬ੍ਰੇਰੀ, ਪਟਿਆਲਾ; ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਚੰਡੀਗੜ੍ਹ; ਗੁਰੂ ਰਾਮਦਾਸ ਲਾਇਬ੍ਰੇਰੀ, ਅੰਮ੍ਰਿਤਸਰ; ਖ਼ਾਲਸਾ ਕਾਲਜ ਲਾਇਬ੍ਰੇਰੀ, ਅੰਮ੍ਰਿਤਸਰ; ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਆਦਿ ਅਤੇ ਕਈਆਂ ਦੇ ਨਿਜੀ-ਪੁਸਤਕਾਲਿਆਂ ਵਿਚ ਸਾਂਭੀਆਂ ਦੋ ਹਜ਼ਾਰ ਦੇ ਲਗਭਗ ਹੱਥ-ਲਿਖਤਾਂ ਦਾ ਬਿਓਰਾ ਦਿੱਤਾ ਹੈ। ਕਿਸੇ ਖਰੜੇ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਇਸ ਦਾ ਕਰਤਾ, ਨਕਲ ਕਰਨਹਾਰ, ਰਚਣ-ਕਾਲ, ਲਿਖਣ-ਕਾਲ, ਵਿਸ਼ਾ-ਸਥਾਨ, ਆਕਾਰ, ਕੁੱਲ ਪੱਤਰੇ, ਪ੍ਰਤੀ ਸਫ਼ਾ ਸਤਰਾਂ, ਕਾਗ਼ਜ਼, ਸਿਆਹੀ, ਮੌਜੂਦਾ ਹਾਲਤ ਆਦਿ ਕਿਵੇਂ ਹੈ ਅਤੇ ਇਸ ਦਾ ਆਦਿ ਅੰਤ ਕੀ ਹੈ ? ਇਹ ਸੰਖਿਪਤ ਜਿਹੀ ਜਾਣਕਾਰੀ ਇਕ ਲੋੜਵੰਦ ਖੋਜੀ ਲਈ ਬੜੀ ਹੀ ਲਾਹੇਵੰਦੀ ਹੈ, ਇਸ ਦੀ ਉਪਯੋਗਤਾ ਦਾ ਚਰਚਾ ਕਰਨ ਦੀ ਲੋੜ ਨਹੀਂ।

ਇਸੇ ਤਰ੍ਹਾਂ ਮਹਿਕਮੇ ਦੀ ਯੋਜਨਾ ਅਨੁਸਾਰ ਛਪੀਆਂ ਪੰਜਾਬੀ ਰਚਨਾਵਾਂ ਦੀ

ਸੂਚੀ ਬਣਾਈ ਗਈ, ਜਿਸ ਵਿਚ ਅੱਖਰ-ਕ੍ਰਮ ਅਨੁਸਾਰ ਪੰਜਾਬੀ ਪੁਸਤਕਾਵਲੀ ਦੀ ਵੱਧ ਤੋਂ ਵੱਧ ਜਾਣਕਾਰੀ ਦਿੱਤੀ ਗਈ ਹੈ। ਇਸ ਵੇਰਵੇ ਵਿਚ ਭੁੱਲਾਂ ਹਨ ਅਤੇ ਕਮੀਆਂ ਵੀ, ਪਰ ਇਹ ਮੰਨਣਾ ਪਵੇਗਾ ਕਿ ਇਨ੍ਹਾਂ ਪੁਸਤਕਾਂ ਦੁਆਰਾ ਅਸੀਂ ਆਪਣੇ ਛਪੇ ਅਣਛਪੇ ਸਾਹਿੱਤ ਬਾਰੇ ਸਹਿਜੇ ਹੀ ਚੰਗੀ ਤਕੜੀ ਵਾਕਫ਼ੀਅਤ ਹਾਸਲ ਕਰ ਸਕਦੇ ਹਾਂ, ਜੋ ਹੋਰ ਕਿਸੇ ਥਾਂ ਪ੍ਰਾਪਤ ਨਹੀਂ। ਇਸ ਤੋਂ ਬਿਨਾਂ *ਪੰਜਾਬੀ ਪੱਤ੍ਰ ਕਲਾ* ਪੁਸਤਕ ਪੰਜਾਬੀ ਦੇ ਪੱਤਰਾਂ, ਅਖ਼ਬਾਰਾਂ ਦਾ ਇਤਿਹਾਸ ਹੈ ਕਿ ਕਦੋਂ, ਕਿਹੜਾ ਪਰਚਾ ਕਿਸ ਦੀ ਸੰਪਾਦਕੀ ਵਿਚ ਚਾਲੂ ਹੋਇਆ ਤੇ ਕਿਵੇਂ, ਕਦੋਂ ਅਖ਼ੀਰ ਉਹ ਬੰਦ ਹੋ ਗਿਆ। ਇਸ ਤਰ੍ਹਾਂ ਵੱਧ ਤੋਂ ਵੱਧ ਪੰਜਾਬੀ ਪੱਤਰਾਂ ਦਾ ਹਾਲ ਦਿੱਤਾ ਹੈ ਤੇ ਅੰਤ ਵਿਚ ਸੰਪਾਦਕਾਂ ਦੇ ਸੰਖੇਪ ਜੀਵਨ ਦਰਜ ਕੀਤੇ ਗਏ ਹਨ। ਸੋ, ਇਹ ਕਿਤਾਬ ਪੰਜਾਬ ਦੀ ਪੱਤਰਕਾਰੀ ਦੇ 70 ਵਰ੍ਹਿਆਂ ਦੇ ਲੰਮੇ ਜੀਵਨ 'ਤੇ ਰੌਸ਼ਨੀ ਪਾਉਂਦੀ ਹੋਈ ਸਾਨੂੰ ਕਈ ਮਾਮਲਿਆਂ ਸਬੰਧੀ ਨਿੱਗਰ ਤੇ ਉਪਯੋਗੀ ਵਾਕਫ਼ੀਅਤ ਦਿੰਦੀ ਹੈ।

ਇਸ ਤੋਂ ਇਲਾਵਾ ਆਪ ਨੇ ਕਈ ਦੁਰਲੱਭ ਰਚਨਾਵਾਂ ਨੂੰ ਸੰਪਾਦਨ ਕਰਕੇ ਵੀ ਪ੍ਰਕਾਸ਼ਿਤ ਕੀਤਾ ਹੈ, ਜਿਵੇਂ *ਪ੍ਰਾਚੀਨ ਜੰਗਨਾਮੇ*, *ਹੀਰ ਵਾਰਿਸ*, ਹੀਰ *ਮੁਕਬਲ ਦੇ ਕਿੱਸੇ* ਆਦਿ ਇਸ ਸੰਪਾਦਕੀ ਖੋਜ ਦੇ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਕ ਗੱਲ ਜ਼ਰੂਰ ਹੈ ਕਿ ਲੇਖਕ ਸਾਹਿੱਤਕ ਖੋਜ ਦੇ ਕੰਮਾਂ ਵਿਚ ਕਈ ਵਾਰ ਇਤਿਹਾਸਕ ਖੋਜ ਦਾ ਬੋਝ ਇਤਨਾ ਲੱਦ ਦਿੰਦਾ ਹੈ ਕਿ ਸੰਤੁਲਨ ਕਾਇਮ ਨਹੀਂ ਰਹਿੰਦਾ।



ਅਸ਼ੋਕ ਜੀ ਦਾ ਦੂਸਰਾ ਮਨ ਭਾਉਂਦਾ ਕੰਮ ਇਤਿਹਾਸਕ ਖੋਜ ਹੈ। ਖ਼ਾਸ ਕਰਕੇ ਸਿੱਖ ਰਾਜ ਦੇ ਅੰਤਿਮ ਸਮੇਂ ਬਾਰੇ ਅਤੇ ਉਸ ਤੋਂ ਪਿੱਛੋਂ ਚੱਲੀਆਂ ਜਾਗ੍ਰਿਤੀ ਲਹਿਰਾਂ ਸਬੰਧੀ ਆਪ ਨੇ ਕਈ ਅੰਨ੍ਹੇਰੇ ਪੱਖ ਰੁਸ਼ਨਾਏ ਹਨ। ਇਸ ਪੱਖੋਂ *ਪੰਜਾਬ ਦੀਆਂ ਲਹਿਰਾਂ* ਪੁਸਤਕ ਖ਼ਾਸ ਤੌਰ 'ਤੇ ਵਰਣਨਯੋਗ ਹੈ। ਭਾਵੇਂ ਇਸ ਵਿਚ ਉੱਨ੍ਹੀਵੀਂ ਸਦੀ ਦੇ ਅੰਤ ਵਿਚ ਚੱਲੀਆਂ ਸਿੱਖ ਲਹਿਰਾਂ—ਸਿੰਘ ਸਭਾ, ਨਿਰੰਕਾਰੀ ਲਹਿਰ, ਨਾਮਧਾਰੀ ਲਹਿਰ ਦਾ ਹੀ ਚਰਚਾ ਹੈ, ਹੋਰ ਹਿੰਦੂ-ਮੁਸਲਿਮ ਸੁਧਾਰਕ ਲਹਿਰਾਂ ਦਾ ਜ਼ਿਕਰ ਨਹੀਂ, ਪਰ ਫਿਰ ਵੀ ਇਹ ਮਸਾਲਾ ਕੰਮ ਆਉਣ ਵਾਲਾ ਹੈ। ਇਸੇ ਤਰ੍ਹਾਂ ਆਪ ਦੀ ਨਵੀਂ ਰਚਨਾ *ਪੰਜਾਬੀ ਜੀਵਨ ਤੇ ਸਭਿਆਚਾਰ* ਸਬੰਧੀ ਸੋਹਣੀ ਜਾਣ-ਪਛਾਣ ਕਰਾਉਣਹਾਰੀ ਹੈ।

ਲੇਖਕ ਚੂੰਕਿ ਸੰਸਕ੍ਰਿਤ ਦਾ ਵਿਦਵਾਨ ਹੈ, ਇਸ ਲਈ ਉਸ ਨੇ *ਮੁਦ੍ਰਾਰਾਖਸ਼*, *ਪੁਰਸ਼ ਪ੍ਰੀਕਰਸ਼ਾ*, *ਗੀਤਾ* ਆਦਿ ਸੰਸਕ੍ਰਿਤ ਰਚਨਾਵਾਂ ਨੂੰ ਪੰਜਾਬੀ ਰੂਪ ਦੇ ਕੇ ਵੀ ਮਾਤ-ਭਾਸ਼ਾ ਦੀ ਚੰਗੀ ਸੇਵਾ ਕੀਤੀ ਹੈ।

ਵਾਰਤਕ ਉਲਥੇ ਤਾਂ ਕੁਝ ਹੱਦ ਤਕ ਠੀਕ ਹਨ, ਪਰ 'ਗੀਤਾ' ਦਾ ਛੰਦਬੱਧ ਅਨੁਵਾਦ ਬਹੁਤਾ ਸਫਲ ਨਹੀਂ ਕਿਹਾ ਜਾ ਸਕਦਾ।

ਇਹ ਬਹੁ-ਪੱਖੀ ਸੇਵਾ ਦੱਸਦੀ ਹੈ ਕਿ ਲੇਖਕ ਨੇ ਜੀਵਨ ਭਰ ਕਿਵੇਂ ਇਨ੍ਹਾਂ ਗ੍ਰੰਥਾਂ ਲਈ ਲੰਮੀ ਘਾਲ ਘਾਲੀ ਹੈ। ਆਪ ਦੀ ਲਗਨ, ਅਣਥੱਕ ਮਿਹਨਤ ਤੇ ਸਿਰੜ ਇਕ ਤਰ੍ਹਾਂ ਦਾ ਜਨੂੰਨ ਹੀ ਹੈ, ਜਿਸ ਦੇ ਸਿਰ ਸਦਕਾ ਉਹ ਅਜਿਹੇ ਸਿਰ ਖਪਾਈ ਦੇ ਕੰਮ ਸਿਰੇ ਚੜ੍ਹਾਉਂਦੇ ਰਹੇ ਹਨ। ਫਿਰ ਇਤਨਾ ਕੰਮ ਕਰਦਿਆਂ ਕੋਈ ਮਾਣ ਨਹੀਂ,

ਕੋਈ ਦਾਅਵਾ ਨਹੀਂ, ਬਿਲਕੁਲ ਨਿਰਦਾਵੇ ਹੀ ਸਿੱਧੇ ਸਾਦੇ ਢੰਗ ਨਾਲ ਜੀਵਨ ਬਿਤਾਂਦਿਆਂ ਕਲਮ ਵਗਾਉਣੀ ਜਾਰੀ ਰੱਖੀ ਹੈ।

ਸਮਾਂ ਆਏਗਾ, ਜਿਸ ਸਮੇਂ ਅਸੀਂ ਸਾਰੇ ਹੱਥ-ਲਿਖਤ ਸਾਹਿੱਤ ਨੂੰ ਪ੍ਰਕਾਸ਼ਨ ਜੋਗੇ ਹੋ ਜਾਵਾਂਗੇ ਤੇ ਕੋਈ ਖੂੰਜਾ ਅਣਫੋਲਿਆ ਨਹੀਂ ਰਹਿ ਜਾਵੇਗਾ ਤੇ ਇਸ ਕਲਮਧਾਰੀ ਦਾ ਅਹਿਸਾਨ ਉਸ ਸਮੇਂ ਯਾਦ ਆਏਗਾ, ਜਿਸ ਨੇ ਕਿਤਨਾ ਚਿਰ ਪਹਿਲਾਂ ਸਾਨੂੰ ਇਸ ਬਾਰੇ ਰੋਸ਼ਨੀ ਦਿੱਤੀ ਤੇ ਇਸ ਖ਼ਜ਼ਾਨੇ ਦੀ ਦੱਸ ਪਾਈ ਸੀ।

# ਸੰਤ ਬਾਬਾ ਸੇਵਾ ਸਿੰਘ ਜੀ

ਸਿੱਖੀ ਸਿਧਾਂਤ ਦਾ ਮਹੱਲ ਸਿਮਰਨ ਤੇ ਸੇਵਾ ਦੇ ਦੋ ਮਜ਼ਬੂਤ ਥੰਮ੍ਹਾਂ ਉੱਤੇ ਖਲੋਤਾ ਹੈ। ਨਾਮ ਸਿਮਰਨ ਦੀ ਕਮਾਈ ਹਉਮੈ ਦੇ ਬੰਧਨ ਤੋੜਦੀ ਤੇ ਨਿਰੰਕਾਰ ਨਾਲ ਜੋੜਦੀ ਹੈ ਤੇ ਸੇਵਾ, ਪਰ-ਉਪਕਾਰ ਬਣ ਕੇ ਸੰਸਾਰ ਨਾਲ ਜੋੜਦੀ ਹੈ। ਇਹੋ ਰਹੱਸ 'ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ।' ਵਿਚ ਗੂੰਜਾਇਮਾਨ ਹੈ। ਦਰਅਸਲ ਸੇਵਾ ਹੀ ਹੈ ਜੋ ਧਰਮ ਦਾ ਅਸਲੀ ਸਰੂਪ ਦਿਖਾਉਂਦੀ ਤੇ ਪ੍ਰਾਣੀ ਮਾਤਰ ਦੇ ਕਲਿਆਣ ਦੀ ਬਿਧਿ ਬਣਾਉਂਦੀ ਹੈ। ਪਰ ਇਹ ਗਾਖੜੀ ਕਾਰ ਹੈ ਜੋ ਤਨ, ਮਨ ਤੇ ਧਨ ਦੇ ਸਮਰਪਣ ਨਾਲ ਹੀ ਸੰਪੂਰਨ ਹੁੰਦੀ ਹੈ। ਸੰਤ ਬਾਬਾ ਸੇਵਾ ਸਿੰਘ ਜੀ ਨਾਮ ਕਰਕੇ ਹੀ ਸੇਵਾ ਸਿੰਘ ਨਹੀਂ, ਸਗੋਂ ਆਪਣੇ ਅਮਲਾਂ ਕਰਕੇ ਵੀ ਸੰਪੂਰਨ ਸੇਵਾ ਸਰੂਪ ਸਨ। ਉਹ ਅਜਿਹੇ ਦਰਵੇਸ਼ ਫੱਕਰ ਸਨ ਜਿਨ੍ਹਾਂ ਦੀ ਆਪਣੀ ਕੋਈ ਕਾਮਨਾ ਹੀ ਨਹੀਂ ਸੀ, ਸਗੋਂ ਉਨ੍ਹਾਂ ਦਾ ਸਭ ਕੁਝ ਗੁਰੂ-ਸੰਗਤ ਦੇ ਅਰਪਣ ਸੀ। ਜਦ ਤੋਂ ਉਹ ਗੁਰੂ ਕਲਗੀਧਰ ਦੇ ਕਿਲ੍ਹਾ ਅਨੰਦਗੜ੍ਹ ਵਿਚ ਆ ਕੇ ਬਿਰਾਜੇ ਤਾਂ ਉਹ ਗੁਰੂ-ਘਰ ਦੇ ਹੀ ਬਣ ਕੇ ਰਹਿ ਗਏ। ਗੁਰੂ ਅਰਜਨ ਸਾਹਿਬ ਨੇ ਜੋ ਸੱਚੇ ਸੇਵਕ ਦੇ ਲੱਛਣ ਦੱਸੇ ਹਨ, ਉਹ ਇੰਨ-ਬਿੰਨ ਉਨ੍ਹਾਂ 'ਤੇ ਪੂਰੇ ਢੁਕਦੇ ਸਨ:

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**ਗੁਰ ਕੀ ਆਗਿਆ ਮਨ ਮਹਿ ਸਹੈ ॥**
**ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**
**ਮਨੁ ਬੇਚੈ ਸਤਿਗੁਰ ਕੈ ਪਾਸਿ ॥**
**ਤਿਸੁ ਸੇਵਕ ਕੇ ਕਾਰਜ ਰਾਸਿ ॥**
**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥**
**ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥**
**ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਜ਼ਾਹਿਰ ਹੈ ਕਿ ਪਹਿਲੇ ਆਪਣੀ ਹਉਮੈ ਤਿਆਗਣੀ ਪੈਂਦੀ ਹੈ ਤੇ ਫਿਰ ਆਪਾ ਸਮਰਪਣ ਕਰ ਕੇ ਗੁਰੂ-ਆਗਿਆ ਵਿਚ ਚੱਲਣਾ ਹੁੰਦਾ ਹੈ। ਇਸ ਤੋਂ ਬਾਅਦ ਇਹ ਵੀ ਜ਼ਰੂਰੀ ਹੈ ਕਿ ਕੋਈ ਅੰਦਰ ਛਿਪੀ ਗਰਜ਼ ਨਾ ਹੋਵੇ। ਨਿਸ਼ਕਾਮ ਕਰਮ ਹੀ ਸੇਵਾ ਦਾ ਰੂਪ ਧਾਰਦਾ, ਸੇਵਕ ਨੂੰ ਉੱਚਾ ਉਠਾਲਦਾ ਅਤੇ ਪਾਰ ਉਤਾਰਦਾ ਹੈ।

ਸੰਤ ਸੇਵਾ ਸਿੰਘ ਜੀ ਵਿਚ ਇਹ ਸਭ ਕੁਝ ਸੀ। ਕਾਰ ਸੇਵਾ ਵਾਲੇ ਹੋਰ ਵੀ ਅਨੇਕਾਂ ਸੰਤ ਬਾਬੇ ਹਨ। ਉਨ੍ਹਾਂ ਦਾ ਛਾਦਨ ਭੋਜਨ ਤੇ ਰਹਿਣ-ਸਹਿਣ ਕਈ ਵਾਰ ਆਮ ਸੰਗਤ ਨਾਲੋਂ ਵੱਖਰੀ ਕਿਸਮ ਦਾ ਹੁੰਦਾ ਹੈ ਅਤੇ ਕਈ ਚੰਗਾ ਠਾਠ-ਬਾਠ ਵੀ ਰੱਖ ਕੇ ਰਾਜ਼ੀ ਹਨ ਪਰ ਸੰਤ ਸੇਵਾ ਸਿੰਘ ਜੀ ਇਕ ਫੱਕਰ ਦਰਵੇਸ਼ ਬਾਬੇ ਸਨ, ਜੋ ਬੜਾ ਹੀ ਸਾਦਾ ਜੀਵਨ ਰੱਖਦੇ ਤੇ ਕਦੀ ਕੋਈ ਦਿਖਾਵਾ ਨਹੀਂ ਸੀ ਕਰਦੇ। ਮੈਂ ਪਿਛਲੇ ਦਹਾਕਿਆਂ ਵਿਚ ਕਈ ਵਾਰ ਉਨ੍ਹਾਂ ਨੂੰ ਤੱਕਿਆ, ਉਹ ਸਦਾ ਸੇਵਾ ਵਿਚ ਹੀ ਮਗਨ ਦਿੱਸਦੇ। ਸਾਲਾਂ ਬੱਧੀ ਲੰਮੀ ਚੌੜੀ ਸੇਵਾ ਕਰਨ ਉਪਰੰਤ ਵੀ ਉਹ ਸਦਾ ਨਿਰਮਾਣ ਹੀ ਰਹੇ। ਜਦ ਕਦੀ ਦੇਖੋ 'ਹਉ ਮੂਰਖੁ ਕਾਰੈ ਲਾਈਆ' (ਆਸਾ ਮ: ੪, ਪੰਨਾ 449) ਦੀ ਤੁਕ ਉਨ੍ਹਾਂ ਦੇ ਬੁੱਲ੍ਹ 'ਤੇ ਰਹਿੰਦੀ। ਜੇ ਕਿਤੇ ਲੰਗਰ ਵਿਚ ਦਾਲ ਸਬਜ਼ੀ ਜਾਂ ਅੰਨ ਦਾ ਭੋਰਾ ਡਿੱਗਾ ਦੇਖਦੇ ਤਾਂ ਸੰਗਤ ਦਾ ਪ੍ਰਸ਼ਾਦ ਸਮਝ ਕੇ ਜੀਭ ਨਾਲ ਚੱਟ ਲੈਂਦੇ। ਹੋਲੇ ਮਹੱਲੇ ਦੇ ਮੇਲੇ ਸਮੇਂ ਸੰਗਤਾਂ ਦੀ ਭੀੜ ਕਾਰਨ ਟੱਟੀਆਂ ਭਰ ਜਾਂਦੀਆਂ ਤੇ ਆਪ ਰਾਤ ਨੂੰ ਦੋ ਚਾਰ ਸੇਵਾਦਾਰ ਲੈ ਕੇ ਉਥੇ ਜਾ ਵੜਦੇ ਤੇ ਚਾਰ ਵਜੇ ਤਕ ਆਪਣੇ ਹੱਥਾਂ ਨਾਲ ਮੈਲਾ ਸਾਫ਼ ਕਰਦੇ ਰਹਿੰਦੇ। ਆਪ ਦਾ ਸਰੀਰ ਭਾਵੇਂ ਕਮਜ਼ੋਰ ਸੀ, ਪਰ ਸੇਵਾ ਦਾ ਚਾਉ ਇਤਨਾ ਸੀ ਕਿ ਰਤਾ ਪ੍ਰਵਾਹ ਨਾ ਕਰਦੇ। ਮੈਨੂੰ ਯਾਦ ਹੈ, 'ਗੁਰੂ ਕੇ ਲਾਹੌਰ' ਦੀ ਕਾਰ ਸੇਵਾ ਹੋ ਰਹੀ ਸੀ। ਆਪ ਕੁਝ ਢਿੱਲੇ-ਮੱਠੇ ਵੀ ਸਨ, ਪਰ ਦਵਾਈ ਖਾ ਕੇ ਟੁੱਟੀ ਜਿਹੀ ਜੀਪ ਉੱਤੇ ਅੱਧੀ ਬੋਰੀ ਮੱਕੀ ਦਾ ਆਟਾ ਤੇ ਇਕ ਸੀਮੈਂਟ ਦੀ ਬੋਰੀ ਰਖਾਈ ਤੇ ਇਕੱਲੇ ਹੀ ਚੱਲਦੇ ਬਣੇ। ਇਵੇਂ ਹੀ ਸਤਲੁਜ ਕੰਢੇ ਬਿਭੌਰ ਸਾਹਿਬ (ਨੰਗਲ ਡੈਮ) ਬਾਰ੍ਹਾਂ ਬਾਰ੍ਹਾਂ ਘੰਟੇ ਖ਼ੁਦ ਖੜੇ ਹੋ ਕੇ ਸੇਵਾ ਕਰਾਈ ਤੇ ਸੱਤ ਸੌ ਫ਼ੁੱਟ ਦੀ ਉੱਚੀ ਠੇਹਰੀ (ਕੱਚੀ ਪਹਾੜੀ) 'ਤੇ ਐਸੀ ਸ਼ਾਨਦਾਰ ਇਮਾਰਤ ਬਣਵਾਈ ਕਿ ਇਹ ਵੀ ਇਕ ਕੁਦਰਤ ਦਾ ਕ੍ਰਿਸ਼ਮਾ ਹੋ ਨਿਬੜੀ। ਉਹ ਕਦੀ ਅੱਕਦੇ ਥੱਕਦੇ ਨਹੀਂ ਸਨ ਤੇ ਨਾ ਹੀ ਮਾਇਆ ਦੀ ਇਧਰ-ਉਧਰ ਕਿਤੇ ਗ਼ਲਤ ਵਰਤੋਂ ਹੋਣ ਦਿੰਦੇ। ਉਹ ਕਹਿੰਦੇ—'ਭਾਈ! ਇਹ ਗੁਰੂ ਕਾ ਖ਼ਜ਼ਾਨਾ ਹੈ, ਸੇਵਾ ਸਿੰਘ ਤਾਂ ਗੁਰੂ ਕਾ ਪਹਿਰੇਦਾਰ ਹੈ।' ਇਸ ਤਰ੍ਹਾਂ ਉਨ੍ਹਾਂ ਦੇ ਹਿਰਦੇ ਅੰਦਰ ਗੁਰੂ ਦਾ ਭਾਉ ਸੀ ਤੇ ਲੋਕਾਂ ਦਾ ਉਨ੍ਹਾਂ 'ਤੇ ਇਤਨਾ ਇਤਬਾਰ ਸੀ ਕਿ ਲੋਕ ਲੱਖਾਂ ਰੁਪਏ ਗੁਪਤ ਦਾਨ ਦੇ ਜਾਂਦੇ। ਇਸ ਤਰ੍ਹਾਂ ਦੀ ਨਿਸ਼ਕਾਮ ਭਾਵਨਾ ਤੇ ਨਿਰਮਾਣਤਾ ਕਰਕੇ ਸਾਰਾ ਪੰਜਾਬ ਉਨ੍ਹਾਂ ਦਾ ਅਦਬ ਕਰਦਾ ਸੀ। ਸ: ਗੁਰਚਰਨ ਸਿੰਘ ਟੌਹੜਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਦੇ ਸਨਮਾਨ ਲਈ ਭਾਰੀ ਸਮਾਗਮ ਰਚਿਆ ਤਾਂ ਆਪ ਜੀ ਕਹਿਣ ਲੱਗੇ, 'ਤੂੰ ਸਦਾ ਪ੍ਰਧਾਨ ਹੀ ਰਹੇਂਗਾ; ਦੇਖੀਂ, ਸੇਵਾ ਦਾ ਪੱਲਾ ਨਾ ਛੱਡੀਂ।' ਗਿ: ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਸਨ। ਉਹ ਜਦ ਵੀ ਅਨੰਦਗੜ੍ਹ ਸਾਹਿਬ ਆਉਂਦੇ ਤਾਂ ਸੰਤ ਸੇਵਾ ਸਿੰਘ ਜੀ ਨੂੰ ਲੰਮੇ ਪੈ ਕੇ ਡੰਡੌਤ ਕਰਦੇ, ਨਾਲੇ ਆਖਦੇ—'ਇਹ ਮੇਰੀ ਸਰਕਾਰ ਨਹੀਂ, ਸੰਤ ਬਾਬਾ ਸੇਵਾ ਸਿੰਘ ਜੀ ਦੀ ਸਰਕਾਰ ਹੈ। ਮੈਂ ਤਾਂ ਇਥੇ ਇਨ੍ਹਾਂ ਦਾ ਝਾੜੂ ਬਰਦਾਰ ਹਾਂ।' ਇਸ ਤਰ੍ਹਾਂ ਜਿਤਨੀ ਸ਼ੋਭਾ ਬਾਬਾ ਸੇਵਾ ਸਿੰਘ ਜੀ ਨੂੰ ਕਾਰ-ਸੇਵਾ ਬਦਲੇ ਮਿਲੀ, ਸ਼ਾਇਦ ਉਹ ਕਿਸੇ ਹੋਰ ਸ਼ਖ਼ਸ ਦੇ ਹਿੱਸੇ ਨਹੀਂ ਆਈ। ਉਹ ਗੁਰੂ ਦਾ ਬਖ਼ਸ਼ਿਆ ਦਰਵੇਸ਼ ਸੀ :

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥**

*(ਆਸਾ ਸੇਖ ਫਰੀਦ ਜੀ, ਪੰਨਾ 488)*

## ਮੁੱਢਲਾ ਜੀਵਨ

ਆਪ ਦਾ ਜਨਮ ਪਿੰਡ ਨੌਰਾ, ਜ਼ਿਲ੍ਹਾ ਜਲੰਧਰ (ਵਰਤਮਾਨ ਤਹਿਸੀਲ ਤੇ ਜ਼ਿਲ੍ਹਾ ਨਵਾਂ ਸ਼ਹਿਰ) ਵਿਖੇ ਇਕ ਸੈਣੀ ਪਰਿਵਾਰ ਵਿਚ ਹੋਇਆ। ਜਿਹੋ ਜਿਹੀ ਗ਼ਰੀਬੀ ਵਿਚ ਪਾਲਣਾ ਹੋਈ, ਉਜੇਹੀ ਗ਼ਰੀਬੀ ਵਿਚ ਹੀ ਉਮਰ ਲੰਘਾਈ। ਭਾਵੇਂ ਗੁਰੂ-ਘਰ ਦੀ ਸੇਵਾ ਕਰਦਿਆਂ ਉਨ੍ਹਾਂ ਪਾਸ ਲੱਖਾਂ ਰੁਪਏ ਆਏ ਗਏ, ਪਰ ਉਹ ਹਮੇਸ਼ਾ ਸਾਦਾ ਖ਼ੁਰਾਕ, ਸਾਧਾਰਨ ਪੁਸ਼ਾਕ ਤੇ ਸਾਦਾ ਜੀਵਨ ਵਿਚ ਹੀ ਵਿਚਰਦੇ ਰਹੇ। ਪਹਿਲੇ ਪਹਿਲ ਅੰਮ੍ਰਿਤਸਰ ਆ ਕੇ ਹਲਵਾਈ ਦਾ ਕੰਮ ਕਰਦੇ ਰਹੇ। ਲੋਕ-ਸੇਵਾ ਦੀ ਲਗਨ ਸੀ ਤਾਂ ਆਪ ਆਟਾ ਮੰਡੀ ਦੀ ਸ਼ਕਰੀ ਖੂਹੀ (ਛੱਤੀ ਖੂਹੀ) ਦੀ ਰੋਜ਼ਾਨਾ ਹਲਟੀ ਗੇੜ ਕੇ ਸੰਗਤਾਂ ਨੂੰ ਇਸ਼ਨਾਨ ਕਰਾਉਂਦੇ ਤੇ ਫਿਰ ਉਨ੍ਹਾਂ ਦੇ ਜੋੜਿਆਂ ਦੀ ਵੀ ਸਫ਼ਾਈ ਕਰਦੇ।

ਇਕ ਵਾਰ ਆਪ ਦਾ ਸੁਦਾਗਰ ਮਿੱਤਰ ਸ: ਕਰਤਾਰ ਸਿੰਘ ਅਨੰਦਪੁਰ ਸਾਹਿਬ ਯਾਤਰਾ 'ਤੇ ਆਇਆ ਤੇ ਆਪ ਨੂੰ ਵੀ ਨਾਲ ਲਿਆਇਆ। ਜਿਸ ਸਮੇਂ ਆਪ ਨੇ ਕਿਲ੍ਹਾ ਅਨੰਦਗੜ੍ਹ ਦੇ ਖੰਡਰਾਤ ਦੇਖੇ ਤਾਂ ਮਨ ਬੜਾ ਦੁਖੀ ਹੋਇਆ। ਇਕ ਬਿਰਧ ਮਾਈ ਨੇ ਵੀ ਟਕੋਰ ਲਾਈ, 'ਭਾਈ ਸਿੱਖਾ! ਤੂੰ ਕਿਲ੍ਹੇ ਦੇ ਖੋਲੇ ਦੇਖ ਆਇਐਂ ?' ਤਾਂ ਆਪ ਦਾ ਉੱਤਰ ਸੀ ਕਿ 'ਮੈਂ ਤਾਂ ਉਨ੍ਹਾਂ ਬੀਰ ਸ਼ਹੀਦਾਂ ਦੀ ਚਰਨ ਧੂੜ ਪਰਸ ਕੇ ਆਇਆ ਹਾਂ ਜੋ ਸਮੇਂ ਦੇ ਜਾਬਰ ਹਾਕਮਾਂ ਨਾਲ ਟਕਰਾਉਂਦੇ ਆਪਣੀ ਜਾਨ ਘੋਲ ਘੁਮਾਉਂਦੇ ਗਏ ਤੇ ਇਸ ਧਰਤੀ ਨੂੰ ਸ਼ਹੀਦੀ ਖ਼ੂਨ ਪਾ ਕੇ ਚਮਕਾਉਂਦੇ ਗਏ।' ਇਹ ਜਵਾਬ ਤਾਂ ਦੇ ਦਿੱਤਾ ਪਰ ਦਿਲ ਵਿਚ ਕਰਕ (ਪੀੜਾ) ਕਾਇਮ ਰਹੀ। ਅਖ਼ੀਰ ਨਤੀਜਾ ਇਹ ਹੋਇਆ ਕਿ ਆਪ ਨੇ ਅੰਮ੍ਰਿਤਸਰ ਤਿਆਗ ਕੇ 1934 ਈ: ਵਿਚ ਅਨੰਦਪੁਰ ਸਾਹਿਬ ਆ ਡੇਰਾ ਲਾਇਆ ਤੇ ਯਥਾ-ਸ਼ਕਤਿ ਸੇਵਾ ਦਾ ਯੱਗ ਰਚਾਇਆ। 1934 ਤੋਂ 1982 ਤਕ ਲਗਭਗ ਪੰਜਾਹ ਸਾਲ ਐਸੀ ਸੇਵਾ ਕੀਤੀ ਕਿ ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਦਾ ਕਾਂਇਆਂ ਕਲਪ ਹੋ ਗਿਆ। ਅੱਜ ਤੋਂ ਚਾਲ੍ਹੀ ਪੰਜਾਹ ਸਾਲ ਪਹਿਲਾਂ ਮੈਂ ਇਨ੍ਹਾਂ ਦੋਹਾਂ ਨਗਰਾਂ ਦੇ ਢੱਠੇ ਖੋਲੇ ਖ਼ੁਦ ਦੇਖੇ ਹਨ ਤੇ ਹੁਣ ਦਾ ਆਕਰਸ਼ਕ ਨਜ਼ਾਰਾ ਵੀ ਸਾਹਮਣੇ ਹੈ। ਇਹ ਸਭ ਸੰਤ ਬਾਬਾ ਸੇਵਾ ਸਿੰਘ ਜੀ ਦੀ ਸੇਵਾ ਦਾ ਕ੍ਰਿਸ਼ਮਾ ਹੈ। ਮੈਂ ਇਤਿਹਾਸ ਪੜ੍ਹਿਆ ਹੈ ਤੇ ਸ੍ਰੀ ਦਸਮੇਸ਼ ਜੀ ਦੇ ਹੁਕਮਨਾਮਿਆਂ ਤੋਂ ਵੀ ਪ੍ਰਗਟ ਹੁੰਦਾ ਹੈ ਕਿ ਗੁਰੂ ਸਾਹਿਬ ਆਗਰੇ ਵਿਚ ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ (ਜੁਲਾਈ 1707) ਉਪਰੰਤ ਫ਼ੌਰਨ ਅਨੰਦਪੁਰ ਸਾਹਿਬ ਵਾਪਸ ਆਉਣ ਦਾ ਇਰਾਦਾ ਰੱਖਦੇ ਸਨ ਤੇ ਢੱਠੇ ਕਿਲ੍ਹਿਆਂ ਨੂੰ ਮੁੜ ਉਸਾਰਨਾ ਤੇ ਖ਼ਾਲਸਾ ਫ਼ੌਜ ਨੂੰ ਨਵੇਂ ਸਿਰਿਓਂ ਸਾਜਣਾ ਸੰਵਾਰਨਾ ਆਪ ਦਾ ਪਿਆਰਾ ਸੁਪਨਾ ਸੀ ਪਰ ਭਾਣੇ ਦੀ ਖੇਡ ਹੋਰ ਪਾਸੇ ਲਿਜਾਣ ਵਾਲੀ ਸੀ। ਉਸ ਸਮੇਂ ਦੇ ਸਿੰਘਾਂ ਦੇ ਮਨਾਂ ਵਿਚ ਵੀ ਇਹੋ ਇੰਤਜ਼ਾਰ ਬਾਰ ਬਾਰ ਧੁਨਕਾਰ ਪਾ ਰਹੀ ਸੀ ਕਿ ਗੁਰੂ ਸਾਹਿਬ

ਆਉਣ ਵਾਲੇ ਹਨ। ਇਸੇ ਗੱਲ ਨੂੰ *ਸ੍ਰੀ ਗੁਰ ਸ਼ੋਭਾ* ਦੇ ਕਰਤਾ ਭਾਈ ਸੈਣਾ ਸਿੰਘ (ਸੈਨਾਪਤਿ) ਨੇ ਇਉਂ ਕਲਮਬੰਦ ਕੀਤਾ ਹੈ:

**ਸਵੈਯਾ**

**ਪ੍ਰਿਥਵੀਪਤਿ ਭੂਪਤਿ ਸ਼ਾਹ ਸਭੈ, ਛਬਿ ਦੇਖਿ ਮਹਾਂ ਡਰ ਪਾਵਹਿੰਗੇ।**
**ਤਜਿ ਦੇਸ ਸੁਰੇਸ਼ ਨਰੇਸ਼ ਬਡੇ, ਡਰ ਕੈ ਸਭ ਹੀ ਭਜਿ ਜਾਵਹਿੰਗੇ।**
**ਚਿਤਵੈ ਮਨ ਮਹਿੰ ਕਛੁ ਔਰ ਉਪਾਇ, ਬਿਨਾ ਹਰਿ ਕਯੋਂ ਗਤਿ ਪਾਵਹਿੰਗੇ।**
**ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਵਸਾਵਹਿੰਗੇ।੯੩੧।**
**ਸਿਧ ਸਾਧਿਕ ਸੰਤ ਮਹੰਤ ਸਭੈ, ਮਨ ਆਨੰਦ ਸੋਂ ਗੁਨ ਗਾਵਹਿੰਗੇ।**
**ਸੁਨਿ ਭੂਤ ਪ੍ਰੇਤ ਪਿਸਾਚ ਪਰੀ, ਯਹ ਜਾਪ ਜਪੈਂ ਗਤਿ ਪਾਵਹਿੰਗੇ।**
**ਗ੍ਰਿਹੀ ਗ੍ਰਿਹ ਮੈਂ ਸੁਖ ਆਨੰਦ ਸੋਂ, ਕਰਿ ਮੰਗਲ ਸਾਜ ਵਜਾਵਹਿੰਗੇ।**
**ਭਲ ਭਾਗ ਭਯਾ ਤੁਮ ਤਾਂਹਿ ਕਹੋ, ਗੜ੍ਹ ਆਨੰਦ ਫੇਰ ਬਸਾਵਹਿੰਗੇ।੯੩੮।**

*(ਅਧਿਆਇ ੧੯)*

ਜਾਪਦਾ ਇਉਂ ਹੈ ਕਿ ਸਤਿਗੁਰਾਂ ਨੇ ਅਨੰਦਪੁਰ ਸਾਹਿਬ ਮੁੜ ਆਬਾਦ ਕਰਨ ਦੀ ਸੇਵਾ ਆਪਣੇ ਨਿਕਟਵਰਤੀ ਸੇਵਕ ਸੰਤ ਸੇਵਾ ਸਿੰਘ ਜੀ ਪਾਸੋਂ ਕਰਵਾ ਕੇ ਉਸ ਸੁਪਨੇ ਨੂੰ ਸਾਕਾਰ ਕੀਤਾ। ਇਹ ਸਾਰੇ ਜਾਣਦੇ ਹਨ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਸੇਵਾ ਸੰਤ ਹਰੀ ਸਿੰਘ ਕਹਾਰਪੁਰੀਏ ਦੀ ਅਗਵਾਈ ਵਿਚ ਹੋਈ, ਪਰ ਇਸ ਤੋਂ ਇਲਾਵਾ ਬਾਕੀ ਜਿਤਨੇ ਅਸਥਾਨ—ਕਿਲ੍ਹਾ ਅਨੰਦਗੜ੍ਹ, ਕਿਲ੍ਹਾ ਲੋਹਗੜ੍ਹ, ਕਿਲ੍ਹਾ ਫ਼ਤਹਿਗੜ੍ਹ, ਕਿਲ੍ਹਾ ਹੌਲਗੜ੍ਹ, ਕਿਲ੍ਹਾ ਤਾਰਾਗੜ੍ਹ, ਗੁਰੂ ਕੇ ਮਹਿਲ, ਭੋਰਾ ਸਾਹਿਬ, ਦੇਹੁਰਾ ਮਾਤਾ ਜੀਤੋ ਜੀ, ਗੁਰੂ ਕਾ ਲਾਹੌਰ, ਬਿਭੌਰ ਸਾਹਿਬ, ਨੰਗਲ ਡੈਮ ਅਤੇ ਕੀਰਤਪੁਰ ਸਾਹਿਬ ਦੇ ਸਮੂਹ ਗੁਰਦੁਆਰੇ—ਸ਼ੀਸ਼ ਮਹਲ, ਕੋਟ ਗੁਰੂ ਹਰਿ ਰਾਇ, ਗੁਰੂ ਕਾ ਬਾਗ਼, ਤੀਰ ਸਾਹਿਬ ਤੇ ਯਾਦਗਾਰ ਬਾਬਾ ਸ੍ਰੀ ਚੰਦ ਆਦਿ ਬਾਬਾ ਸੇਵਾ ਸਿੰਘ ਜੀ ਦੀ ਘਾਲ ਕਮਾਈ ਦਾ ਸਿੱਟਾ ਹਨ। ਇਹੋ ਨਹੀਂ, ਆਪ ਨੇ ਕੇਵਲ ਅਨੰਦਪੁਰ ਸਾਹਿਬ ਤੇ ਕੀਰਤਪੁਰ ਸਾਹਿਬ ਦੇ ਗੁਰਧਾਮਾਂ ਨੂੰ ਨਵੇਂ ਸਿਰਿਓਂ ਉਸਾਰਿਆ, ਸਗੋਂ ਆਪ ਨੇ ਤਖ਼ਤ ਦਮਦਮਾ ਸਾਹਿਬ, ਗੁਰਦੁਆਰਾ ਚਰਨ ਕੰਵਲ, ਬੰਗਾ; ਗੁਰੂ ਕਾ ਚੱਕ, ਸਰਹਾਲਾ ਬਹਿਰਾਮ; ਬਿਲਾਸਪੁਰ, ਰਵਾਲਸਰ ਤੇ ਮੰਡੀ ਸੁਕੇਤ (ਹਿਮਾਚਲ ਪ੍ਰਦੇਸ਼) ਦੇ ਧਰਮ ਅਸਥਾਨਾਂ ਦੀ ਵੀ ਰੱਜ ਕੇ ਸੇਵਾ ਕਮਾਈ।

ਇਹ ਤਾਂ ਗੁਰਧਾਮਾਂ ਦੀ ਗੱਲ ਹੈ ਅਤੇ ਹਰ ਸਿੱਖ ਦਾ ਕਰਤੱਵ ਹੈ ਕਿ ਉਹ ਆਪਣੇ ਗੁਰੂਆਂ ਦੇ ਯਾਦਗਾਰੀ ਸਥਾਨਾਂ ਦੀ ਸਥਾਪਨਾ ਕਰੇ, ਪਰ ਸੰਤ ਸੇਵਾ ਸਿੰਘ ਜੀ ਨੇ ਗ਼ਰੀਬ ਬੱਚਿਆਂ ਦੀ ਪੜ੍ਹਾਈ ਲਈ ਅੱਧੀ ਦਰਜਨ ਸਕੂਲ ਵੀ ਬਣਾਏ। ਅਨੰਦਪੁਰ ਸਾਹਿਬ ਲਾਗੇ ਇਕ ਪਿੰਡ ਵਿਚ ਬਹੁਤ ਵੱਡਾ ਪ੍ਰੀਖਿਆ ਕੇਂਦਰ ਵੀ ਉਸਾਰਿਆ, ਜਿਥੇ ਕਿ ਪਹਾੜੀ ਇਲਾਕੇ ਦੇ ਬੱਚੇ, ਬਰਸਾਤ ਦੀ ਮਾਰ ਤੋਂ ਬੱਚ ਕੇ ਆਰਾਮ ਨਾਲ ਇਮਤਿਹਾਨ ਦੇ ਸਕਦੇ ਹਨ। ਇਸ ਬਹੁ-ਭਾਂਤੀ ਸੇਵਾ ਵਿਚ ਆਪ ਦੇ ਪਿੰਡ ਦੇ ਜੀਵਨ ਸਾਥੀ ਬਾਬਾ ਭਾਗ ਸਿੰਘ ਵੀ ਉਮਰ ਭਰ ਸਹਿਯੋਗ ਦਿੰਦੇ ਰਹੇ। ਜਦ ਸੰਤ ਸੇਵਾ ਸਿੰਘ ਜੀ ਦਾ 22 ਜਨਵਰੀ 1982 ਈ: ਨੂੰ ਦੇਹਾਂਤ ਹੋਇਆ ਤਾਂ

ਇਸ ਤੋਂ ਬਾਅਦ ਸੰਤ ਭਾਗ ਸਿੰਘ ਜੀ ਪੰਜ ਛੇ ਸਾਲ ਤਨ ਮਨ ਨਾਲ ਇਹ ਕਾਰ ਸੇਵਾ ਨਿਭਾਉਂਦੇ ਰਹੇ। ਅੰਤ 22 ਸਤੰਬਰ 1987 ਈ: ਵਿਚ ਇਹ ਵੀ ਵਿਛੋੜਾ ਦੇ ਗਏ। ਹੁਣ ਕਾਰ ਸੇਵਾ ਦਾ ਭਾਰ ਸ੍ਰੀਮਾਨ ਸੰਤ ਬਾਬਾ ਲਾਭ ਸਿੰਘ ਜੀ ਨੇ ਬੜੀ ਸੂਝ-ਬੂਝ ਤੇ ਮਿਹਨਤ ਨਾਲ ਸੰਭਾਲਿਆ ਹੈ। ਆਪ 1966 ਈ: ਤੋਂ ਸੰਤ ਬਾਬਾ ਸੇਵਾ ਸਿੰਘ ਜੀ ਨਾਲ ਦਫ਼ਤਰੀ ਕੰਮ ਕਾਜ ਦੀ ਨਿਗਰਾਨੀ ਕਰਦੇ ਆਏ ਹਨ, ਇਸ ਕਰਕੇ ਆਪ ਨੂੰ ਬੜਾ ਲੰਮਾ ਤਜਰਬਾ ਹਾਸਲ ਹੈ ਅਤੇ ਸੰਤ ਬਾਬਾ ਸੇਵਾ ਸਿੰਘ ਜੀ ਦੀ ਦਿੱਤੀ ਦਯਾ ਭਾਵ, ਦੀਨਤਾ, ਦਿਆਨਤਦਾਰੀ ਤੇ ਦਾਨਾਈ ਦੀ ਦੀਖਿਆ ਆਪ ਦੀ ਅਗਵਾਈ ਕਰ ਰਹੀ ਹੈ। ਸਤਿਗੁਰੂ ਸ਼ਕਤੀ ਤੇ ਸੁਮਤਿ ਬਖ਼ਸ਼ੇ ਤਾ ਕਿ ਇਹ ਸੇਵਕ ਜਥਾ, ਲੋਕ-ਕਲਿਆਣਕਾਰੀ ਕਾਰਜ ਕਰਦਾ ਸ਼ੋਭਾ ਤੇ ਮਾਣ ਪਾਉਂਦਾ ਰਹੇ।

# ਸੰਤ ਪੰਡਿਤ ਨਿਸਚਲ ਸਿੰਘ ਜੀ
## (ਪੰਜਾਬ ਦਾ ਵਿਦਵਾਨ ਸੰਤ)

ਵਿਦਵਾਨ ਹੋਣਾ ਹੋਰ ਚੀਜ਼ ਹੈ ਤੇ ਸੰਤ ਹੋਣਾ ਹੋਰ, ਪਰ ਵਿਦਵਾਨ ਸੰਤ ਹੋਣਾ ਸੱਚਮੁੱਚ ਵੱਡਿਆਂ ਭਾਗਾਂ ਦੀ ਗੱਲ ਹੈ। ਇਸ ਜ਼ਮਾਨੇ ਵਿਚ ਨਾ ਤਾਂ ਨਿਰੇ-ਪੁਰੇ ਪੰਡਿਤਾਂ ਦੀ ਹੀ ਪ੍ਰਸੰਸਾ ਕਰਨੀ ਬਣਦੀ ਹੈ ਤੇ ਨਾ ਹੀ ਜਣੇ-ਖਣੇ ਸੰਤ ਦੀ ਉਪਮਾ ਕਰਨੀ ਸ਼ੋਭਦੀ ਹੈ, ਪਰੰਤੂ ਮਾਨਯੋਗ ਸੰਤ ਪੰਡਿਤ ਨਿਸਚਲ ਸਿੰਘ ਜੀ ਅਜਿਹੇ ਵਿਅਕਤੀਤਵ ਦੇ ਧਾਰਨੀ ਸਨ ਜੋ ਵਿਦਿਆ-ਸਾਗਰ ਹੋਣ ਨਾਤੇ ਪੰਡਿਤ ਵੀ ਸਨ ਤੇ ਉੱਚੀ ਰੂਹਾਨੀ ਬਿਰਤੀ ਤੇ ਲੋਕ-ਸੇਵਾ ਦੀ ਭਾਵਨਾ ਕਰਕੇ ਸ੍ਰੇਸ਼ਟ ਸੰਤ ਪੁਰਸ਼ ਵੀ। ਆਮ ਤੌਰ 'ਤੇ ਅੱਜ-ਕੱਲ੍ਹ ਦੇ ਸੰਤ ਬਹੁਤੇ ਅਨਪੜ੍ਹ ਜਾਂ ਅਧਪੜ੍ਹ ਪਾਏ ਜਾਂਦੇ ਹਨ, ਪਰ ਸੰਤ ਨਿਸਚਲ ਸਿੰਘ ਜੀ ਪੁਰਾਤਨ ਭਾਰਤੀ ਦਰਸ਼ਨ ਦੇ ਵੇਤਾ, ਸੁਘੜ ਵਕਤਾ ਤੇ ਮੰਨੇ ਪ੍ਰਮੰਨੇ ਮਧੁਰ ਕਥਾਵਾਚਕ ਸਨ। ਫਿਰ ਜਿਸ ਤਰ੍ਹਾਂ ਸੇਵਾ ਨਾਲ ਉਨ੍ਹਾਂ ਦੇਸ਼ ਭਰ ਵਿਚ ਕੀਰਤੀ ਪ੍ਰਾਪਤ ਕੀਤੀ, ਉਸ ਦੀ ਮਿਸਾਲ ਹੋਰ ਘੱਟ ਹੀ ਕਿਤੇ ਮਿਲਦੀ ਹੈ।

ਆਪ ਦਾ ਜਨਮ 7 ਵਿਸਾਖ 1938 ਬਿ: ਮੁਤਾਬਿਕ ਅਪ੍ਰੈਲ 1881 ਈ: ਨੂੰ ਪਿਤਾ ਭਾਈ ਅਮੀਰ ਸਿੰਘ ਦੇ ਘਰ ਮਾਤਾ ਪਿਆਰੀ ਜੀ ਦੀ ਕੁੱਖੋਂ ਮਿੱਠੇ ਟਿਵਾਣੇ ਜ਼ਿਲ੍ਹਾ ਸ਼ਾਹਪੁਰ (ਪਾਕਿ:) ਵਿਚ ਹੋਇਆ। ਬਚਪਨ ਵਿਚ ਗੁਰਮੁਖੀ ਵਿਦਿਆ ਪੜ੍ਹ ਕੇ ਗੁਰਬਾਨੀ ਦੇ ਪਾਠ ਅਭਿਆਸ ਵਿਚ ਲੱਗ ਗਏ। ਉਥੇ ਡੇਰੇ ਦੇ ਮਹੰਤ ਬਾਬਾ ਭਗਤ ਸਿੰਘ ਸਨ, ਉਨ੍ਹਾਂ ਪਾਸ ਲੰਗਰ ਦੀ ਸੇਵਾ ਕਰਨ ਲੱਗੇ ਤੇ 1899 ਈ: ਤੋਂ 1904 ਈ: ਤਕ ਪੰਜ ਸਾਲ ਇਹ ਸੇਵਾ ਨਿਭਾਈ। ਚੜ੍ਹਦੀ ਜਵਾਨੀ ਵਿਚ ਫਿਰ ਆਪ ਹਰਿਦੁਆਰ ਚਲੇ ਗਏ ਤੇ ਪ੍ਰਸਿੱਧ ਵਿਦਵਾਨ ਪੰਡਿਤ ਕੇਸ਼ਵਾਨੰਦ 'ਉਦਾਸੀ' ਮਹਾਤਮਾ ਪਾਸ ਇਕ ਸਾਲ ਲਾਇਆ। *ਲਘੂ ਸਿਧਾਂਤ ਕੌਮਦੀ*, *ਤਰਕ ਸੰਗ੍ਰਹਿ* ਤੇ *ਗੀਤਾ* ਆਦਿ ਦਾ ਅਰਥਬੋਧ ਹਾਸਲ ਕੀਤਾ। ਫਿਰ ਅੰਮ੍ਰਿਤਸਰ ਪੰਡਿਤ ਬੰਨਾ ਸਿੰਘ ਪਾਸ ਆ ਗਏ ਤੇ ਸਿੰਧੀਆਂ ਦੀ ਧਰਮਸ਼ਾਲਾ ਵਿਚ ਟਿਕਾਣਾ ਕੀਤਾ। ਇਥੇ ਰਹਿ ਕੇ *ਵਿਚਾਰਸਾਗਰ*, *ਬ੍ਰਿਤੀ ਪ੍ਰਭਾਕਰ*, *ਵੇਦਾਂਤ ਸਿਧਾਂਤ* ਆਦਿ ਵੇਦਾਂਤ ਦੇ ਪ੍ਰਮੁੱਖ ਗ੍ਰੰਥ ਪੜ੍ਹੇ। ਇਹ ਗੱਲ 1907-08 ਈ: ਦੀ ਹੈ। ਫਿਰ ਅੰਮ੍ਰਿਤਸਰ ਤੋਂ ਬਨਾਰਸ ਚਲੇ ਗਏ ਤੇ ਪੰਡਿਤ ਜੀਵਨ ਸਿੰਘ ਜੀ ਪਾਸ ਰਹੇ। ਇਸ ਪਿੱਛੋਂ ਨਿਰਮਲੇ ਸ੍ਰੀ ਮਹੰਤ ਸੰਤ ਰਾਮ ਸਿੰਘ ਜੀ ਪਾਸ ਕਈ ਸਾਲ ਹਰਿਦੁਆਰ ਟਿਕੇ ਰਹੇ ਤੇ ਇਥੇ ਨਿਰਮਲ ਪਾਠਸ਼ਾਲਾ

ਵਿਚ ਹੋਰ ਅਧਿਐਨ ਕੀਤਾ। ਫਿਰ ਪੰਡਿਤ ਬੰਨਾ ਸਿੰਘ ਸੇਵਾਪੰਥੀ ਨਾਲ ਅੰਮ੍ਰਿਤਸਰ ਆ ਗਏ। ਪੰਡਿਤ ਬੰਨਾ ਸਿੰਘ ਜੀ ਚੂੰਕਿ ਮਿੱਠੇ ਟਿਵਾਣੇ ਵਾਲੇ ਮਹੰਤ ਭਗਤ ਸਿੰਘ ਜੀ ਦੇ ਗੁਰਭਾਈ ਸਨ, ਇਸ ਕਰਕੇ ਆਪ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ ਤੇ ਉਨ੍ਹਾਂ ਦੀ ਇੱਛਾ ਨਾਲ ਮੁੜ ਅੰਮ੍ਰਿਤਸਰ ਟਿਕ ਗਏ। ਇਥੇ ਰਹਿ ਕੇ ਗਿਆਨੀ ਅਮੀਰ ਸਿੰਘ (ਸਤੋ ਕੀ ਗਲੀ ਵਾਲੇ) ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੇ ਗਿਆਨੀ ਬਖ਼ਸ਼ੀਸ਼ ਸਿੰਘ ਜੀ ਪਾਸੋਂ ਦਸਮ ਗ੍ਰੰਥ ਦੇ ਅਰਥ ਪੜ੍ਹਦੇ ਰਹੇ। ਦੋ ਵਾਰ ਕਥਾ ਸੁਣੀ ਤੇ ਨਾਲ ਨਾਲ ਜ਼ਰੂਰੀ ਗੱਲਾਂ ਦੇ ਨੋਟ ਵੀ ਲਿਖਦੇ ਰਹੇ। 1915 ਈ: ਵਿਚ ਮਿੱਠੇ ਟਿਵਾਣੇ ਚਲੇ ਗਏ। ਇਥੇ ਬਾਬਾ ਜਵਾਹਰ ਸਿੰਘ ਜੀ ਮਹੰਤ ਸਨ। ਪੰਡਿਤ ਜੀ ਹੁਣ ਭਾਰਤੀ ਦਰਸ਼ਨ ਸ਼ਾਸਤ੍ਰ ਤੇ ਗੁਰਮਤਿ ਗਿਆਨ ਤੋਂ ਪੂਰੀ ਤਰ੍ਹਾਂ ਪ੍ਰੀਚਿਤ ਸਨ, ਇਸ ਕਰਕੇ ਭਗਤ ਬਾਣੀ ਦੇ ਕਠਿਨ ਸ਼ਬਦਾਂ ਦੀ ਕਥਾ ਸ਼ੁਰੂ ਕੀਤੀ ਤੇ ਸਰੋਤੇ ਵਧੇਰੇ ਦਿਲਚਸਪੀ ਲੈਣ ਲੱਗੇ। ਉਥੇ 1916 ਈ: ਵਿਚ ਖ਼ਾਲਸਾ ਹਾਈ ਸਕੂਲ ਦੀ ਨੀਂਹ ਰੱਖੀ ਤੇ ਵਿਦਿਆ ਪ੍ਰਚਾਰ ਦਾ ਉੱਦਮ ਅਰੰਭਿਆ। ਜਦ ਅਕਾਲੀ ਲਹਿਰ ਸ਼ੁਰੂ ਹੋਈ ਤਾਂ ਆਪ ਨੇ ਆਪਣਾ ਕਛਹਿਰਾ-ਤੌਲੀਆ ਲੈ ਕੇ ਜਾਣ ਦੀ ਤਿਆਰੀ ਕਰ ਲਈ, ਪਰ ਆਪ ਦਾ ਤਿਆਗ ਤੇ ਸੇਵਾ-ਬਿਰਤੀ ਦੇਖ ਕੇ ਅਕਾਲੀ ਆਗੂਆਂ ਨੇ ਆਪ ਨੂੰ ਉਥੇ ਹੀ ਮਹੰਤ ਥਾਪ ਦਿੱਤਾ। ਨਨਕਾਣੇ ਸਾਹਿਬ ਗੱਲ ਚੱਲੀ ਤਾਂ ਆਪ ਨੇ ਕਿਹਾ ਕਿ ਇਹ ਡੇਰਾ, ਮੇਰੀ ਮਲਕੀਅਤ ਨਹੀਂ ਸਗੋਂ ਸੇਵਾ-ਪੰਥੀ ਸਾਧੂਆਂ ਦਾ ਹੈ ਤੇ ਇਹ ਸੇਵਾ-ਪੰਥੀ, ਪੰਥ ਦਾ ਨਰੋਆ ਅੰਗ ਹਨ। ਇਸੇ ਕਰਕੇ ਇਥੇ ਆਪ ਮਹੰਤ ਟਿਕੇ ਰਹੇ। ਇਸ ਸਮੇਂ ਆਪ ਦਾ ਨਿਤਨੇਮ 25 ਜਪੁ ਜੀ ਸਾਹਿਬ ਦੇ ਅਤੇ 5 ਸੁਖਮਨੀ ਸਾਹਿਬ ਦੇ ਰੋਜ਼ਾਨਾ ਪਾਠਾਂ ਦਾ ਅਭਿਆਸ ਸੀ ਤੇ ਆਪ ਦਾ ਸਾਰਾ ਵਕਤ ਬਾਣੀ ਪੜ੍ਹਦਿਆਂ ਹੀ ਲੰਘਦਾ ਸੀ।

ਫਿਰ ਇਥੋਂ ਤਰੰਗ ਉੱਠੀ ਤੇ ਆਪ ਸ਼ਿਮਲੇ ਚਲੇ ਗਏ। ਉਥੋਂ ਮੁੜ ਕੇ ਸਿੰਧ (ਪਾਕਿ:) ਦੇ ਇਲਾਕੇ ਵੱਲ ਨਿਕਲ ਗਏ ਤਾਂ ਉਥੇ 6-7 ਸਾਲ ਧਰਮ-ਪ੍ਰਚਾਰ ਕੀਤਾ। ਆਪ ਦੀ ਕਥਾ, ਹਰ ਗੁਰਮਤਿ-ਪ੍ਰੇਮੀ ਨੂੰ ਆਪਣੇ ਵੱਲ ਖਿੱਚਦੀ ਸੀ। ਸਿੰਧ ਤੋਂ ਬਾਅਦ ਪੋਠੋਹਾਰ ਵੱਲ ਕਥਾ ਕਰਦੇ ਰਹੇ। ਜੇਹਲਮ ਸ਼ਹਿਰ ਕਥਾ ਕਰਦੇ ਸਨ ਤਾਂ ਬਹਾਉੱਦੀਨ ਦੀ ਸੰਗਤ ਆਪ ਨੂੰ ਮੰਡੀ (ਬਹਾਉੱਦੀਨ) ਲੈ ਗਈ। ਉਥੇ ਕਥਾ ਕੀਤੀ ਅਤੇ ਕਾਫ਼ੀ ਅਰਸਾ ਬਿਤਾਇਆ। 18 ਏਕੜ ਜ਼ਮੀਨ ਲੈ ਕੇ ਆਸ਼ਰਮ ਦੀ ਬੁਨਿਆਦ ਰੱਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਵਾਰਤਾ ਦੀ ਪਾਠਸ਼ਾਲਾ ਚਲਾਈ। ਇਸ ਆਸ਼ਰਮ ਵਿਚ 25-30 ਵਿਦਿਆਰਥੀ ਸਦਾ ਰਹਿੰਦੇ ਸਨ। 1940 ਈ: ਵਿਚ ਯਾਤਰਾ ਟ੍ਰੇਨ ਲੈ ਕੇ ਪਟਨਾ ਸਾਹਿਬ ਗਏ। ਉਥੇ ਡਿਉਢੀ ਦੀ ਕਾਰ-ਸੇਵਾ ਕਰਵਾਈ। ਪਿੱਛੋਂ ਕਈ ਵਰ੍ਹੇ ਉਥੇ ਖ਼ੁਦ ਨਿਵਾਸ ਰੱਖ ਕੇ ਤਖ਼ਤ ਪਟਨਾ ਸਾਹਿਬ ਦਾ ਨਵਾਂ ਹਰਿਮੰਦਰ ਸਾਹਿਬ (ਇਮਾਰਤ) ਬਣਾਉਣਾ ਆਪ ਦੀ ਲੰਮੀ ਘਾਲ ਦਾ ਸਿੱਟਾ ਹੈ। ਦੇਸ਼-ਵੰਡ ਪਿੱਛੋਂ ਆਪ ਇਧਰ ਪੂਰਬੀ ਪੰਜਾਬ ਵੱਲ ਆ ਗਏ। 1953 ਈ: ਵਿਚ ਅਠਾਈ ਹਜ਼ਾਰ ਰਕਮ ਖ਼ਰਚ ਕੇ 28 ਵਿਘੇ ਜ਼ਮੀਨ ਖ਼ਰੀਦੀ ਤੇ ਯਮਨਾ ਨਗਰ ਵਿਚ 'ਸੰਤਪੁਰਾ ਡੇਰਾ' ਵਸਾਇਆ। ਸਕੂਲ ਸਥਾਪਨ ਕੀਤੇ ਤੇ ਫਿਰ ਲੜਕੀਆਂ ਤੇ ਲੜਕਿਆਂ ਦੇ ਦੋ ਵੱਖ-

ਵੱਖ ਕਾਲਜ ਚਲਾਏ। ਆਪ ਨੇ ਜਿਤਨੇ ਵੀ ਗੁਰਧਾਮ ਜਾਂ ਵਿਦਿਅਕ ਆਸ਼ਰਮ ਬਣਾਏ, ਸਭ ਸੰਗਤਾਂ ਨੂੰ ਪ੍ਰੇਰਨਾ ਦੇ ਕੇ ਲੱਖਾਂ ਰੁਪਏ ਇਕੱਠੇ ਕਰ ਕੇ ਖ਼ੁਦ ਇਨ੍ਹਾਂ ਨੂੰ ਸਿਰੇ ਚਾੜ੍ਹਿਆ। ਆਪ ਦੀ ਅਪੀਲ ਜਾਦੂ-ਭਰੀ ਮੰਨੀ ਜਾਂਦੀ ਸੀ ਤੇ ਜਦ ਕਦੀ ਇਹ ਸੰਗਤ ਪਾਸ ਝੋਲੀ ਅੱਡ ਕੇ ਮੰਗਦੇ ਤਾਂ ਮਾਇਆ ਦੀ ਬਰਖਾ ਲੱਗ ਜਾਂਦੀ। ਇਤਨੀ ਲੰਮੀ ਆਯੂ ਬਤੀਤ ਕਰਨ 'ਤੇ ਵੀ ਆਪ ਕਰਮਯੋਗੀ ਸਾਧੂਆਂ ਵਾਂਗ ਜੀਵਨ ਬਸਰ ਕਰਦੇ ਸਨ, ਕਥਾ-ਵਖਿਆਨ ਕਰਦੇ ਤੇ ਕੋਈ ਨਾ ਕੋਈ ਵਿਸ਼ੇਸ਼ ਜਨਤਕ ਭਲਾਈ ਦੀ ਸਕੀਮ ਵੀ ਚਾਲੂ ਰੱਖਦੇ ਸਨ। ਆਪ ਜੀ ਉੱਤੇ ਹਜ਼ਾਰਾਂ ਹਿੰਦੂ ਸਿੱਖਾਂ ਨੂੰ ਵਿਸ਼ਵਾਸ ਸੀ ਤੇ ਉਹ ਆਪ ਨੂੰ ਆਪਣੇ ਆਪ ਹੀ ਹਜ਼ਾਰਾਂ ਰੁਪਏ (ਧਰਮ ਅਰਥ) ਭੇਟ ਕਰ ਜਾਂਦੇ ਸਨ। ਇਹ ਸੰਤ ਜੀ ਦੀ ਖ਼ੂਬੀ ਸੀ ਕਿ ਉਨ੍ਹਾਂ ਲੋਕਾਂ ਦੀ ਮਾਇਆ, ਲੋਕਾਂ ਦੀ ਖ਼ਾਤਰ ਖ਼ਰਚ ਕੇ, ਸੱਚੇ 'ਸੇਵਾ-ਪੰਥੀ' ਹੋਣ ਦਾ ਸਬੂਤ ਦਿੱਤਾ।

ਆਮ ਤੌਰ 'ਤੇ ਅੱਜ-ਕੱਲ੍ਹ ਦੇ ਨਵੇਂ ਵਿਚਾਰਵਾਨ, ਪੁਰਾਣੀ ਸੰਤ-ਪਰੰਪਰਾ ਨੂੰ ਬਹੁਤਾ ਸਤਿਕਾਰ ਦੇਣ ਲਈ ਤਿਆਰ ਨਹੀਂ, ਕਿਉਂਕਿ ਉਹ (ਸਾਧ ਸੰਤ) ਆਪਣਾ ਠਾਠ-ਬਾਠ ਬਣਾਉਣ ਉੱਤੇ ਹੀ ਬਹੁਤ ਖ਼ਰਚਾ ਕਰਦੇ ਰਹਿੰਦੇ ਹਨ, ਪਰ ਸੰਤ ਨਿਸਚਲ ਸਿੰਘ ਜੀ ਨੇ ਸਾਰੀ ਉਮਰ ਜਿਥੇ ਕਥਾ-ਵਖਿਆਨ ਰਾਹੀਂ ਗਿਆਨ ਦਾ ਦੀਵਾ ਜਗਾਇਆ, ਉਥੇ ਅਨੇਕਾਂ ਵਿਦਿਅਕ ਆਸ਼ਰਮ ਬਣਾ ਕੇ ਨਵੀਂ ਪੀੜ੍ਹੀ ਨੂੰ ਸੁਸਿੱਖਿਅਤ ਕਰਨ ਦਾ ਵੀ ਬਾਨ੍ਹਣੂ ਬੰਨ੍ਹਿਆ। ਸੇਵਾ, ਸੁਨਿਮਰਤਾ, ਸੁਹਿਰਦਤਾ, ਸੁਸ਼ੀਲਤਾ ਤੇ ਸੁਯੋਗਤਾ ਆਪ ਦੇ ਮੁੱਖ ਅਲੰਕਾਰ ਸਨ।



ਜਿਸ ਸਮੇਂ ਸੰਤ ਗੋਪਾਲ ਸਿੰਘ ਪਟਿਆਲੇ ਵਾਲਿਆਂ ਸੇਵਾ-ਪੰਥੀ ਸਾਹਿੱਤ ਛਾਪਣ ਦੀ ਵਿਉਂਤ ਬਣਾਈ ਤਾਂ ਪੰਡਿਤ ਜੀ ਨੇ ਇਸ ਸਕੀਮ ਨੂੰ ਆਪਣਾ ਪੂਰਨ ਅਸ਼ੀਰਵਾਦ ਦਿੱਤਾ ਤੇ ਹਰ ਤਰ੍ਹਾਂ ਦੀ ਮਿਲਵਰਤਣ ਦੇ ਕੇ ਵੱਖੋ-ਵੱਖ ਪੋਥੀਆਂ ਛਪਵਾਈਆਂ। ਉਹ ਚਾਹੁੰਦੇ ਸਨ ਕਿ ਹਰ ਸ੍ਰੇਸ਼ਟ ਧਰਮ-ਪੁਸਤਕ ਸੋਹਣੇ ਰੂਪ ਵਿਚ ਪ੍ਰਕਾਸ਼ਤ ਹੋਵੇ ਤੇ ਖ਼ਾਸ ਕਰਕੇ ਗੁਰਬਾਣੀ ਦੇ ਸ਼ੁੱਧ ਗੁਟਕੇ ਤੇ ਪੋਥੀਆਂ ਛਪਵਾ ਕੇ ਸਸਤੇ ਦਿੱਤੇ ਜਾਣ। ਇਸ ਮਕਸਦ ਲਈ ਉਨ੍ਹਾਂ ਇਕ ਸੰਤਪੁਰੇ ਪ੍ਰੈੱਸ ਵੀ ਚਾਲੂ ਕੀਤਾ ਤੇ ਇਕ ਮਾਸਿਕ ਪੱਤ੍ਰ *ਗੁਰਸੰਦੇਸ਼* ਵੀ ਪ੍ਰਕਾਸ਼ਿਤ ਕਰਾਉਂਦੇ ਰਹੇ ਜੋ ਹੁਣ ਵੀ ਚੱਲ ਰਿਹਾ ਹੈ।

ਉਨ੍ਹਾਂ ਦੀ ਰੁਚੀ ਬਹੁ-ਮੁਖੀ ਸੀ। ਵਿਦਿਅਕ ਆਸ਼ਰਮਾਂ ਤੇ ਧਾਰਮਿਕ ਸਥਾਨਾਂ ਦੇ ਬਚਾਉਣ ਵਿਚ ਉਨ੍ਹਾਂ ਢੇਰ ਹਿੱਸਾ ਪਾਇਆ। ਆਪ ਦਾ ਦਿਹਾਂਤ ਯਮਨਾ ਨਗਰ (ਹਰਿਆਣਾ) 23 ਅਗਸਤ 1978 ਈ: ਨੂੰ ਹੋਇਆ।

ਅੱਜ ਉਹ ਸਾਡੇ ਦਰਮਿਆਨ ਨਹੀਂ ਹਨ, ਪਰ ਜੋ ਉਨ੍ਹਾਂ ਇਥੇ ਸੰਤਪੁਰੇ ਧਰਮ-ਮੰਦਰ ਤੇ ਵਿਦਿਆ-ਮੰਦਰ (ਕਾਲਜ) ਸਥਾਪਨ ਕੀਤੇ, ਉਨ੍ਹਾਂ ਦੀ ਰੌਸ਼ਨੀ ਸਾਰੇ ਇਲਾਕੇ ਨੂੰ ਜਗਮਗਾ ਰਹੀ ਹੈ ਤੇ ਇਸ ਚਾਨਣ-ਮੁਨਾਰੇ ਤੋਂ ਨਵੀਂ ਪੀੜ੍ਹੀ ਭਰਪੂਰ ਰੌਸ਼ਨੀ ਪ੍ਰਾਪਤ ਕਰ ਰਹੀ ਹੈ। ਆਪ ਦੇ ਪਿੱਛੋਂ ਸੰਤ ਤ੍ਰਿਲੋਚਨ ਸਿੰਘ ਜੀ ਇਹ ਸੇਵਾ ਬਾਖ਼ੂਬੀ ਨਿਭਾਉਂਦੇ ਰਹੇ ਤੇ ਹੁਣ ਸੰਤ ਜਗਮੋਹਨ ਸਿੰਘ ਜੀ ਤੇ ਸੰਤ ਕਰਮਜੀਤ ਸਿੰਘ ਜੀ ਦੇ ਜਵਾਨ ਮੋਢਿਆਂ 'ਤੇ ਇਹ ਜ਼ਿੰਮੇਵਾਰੀ ਹੈ, ਜਿਸ ਨੂੰ ਉਹ ਭਲੀਭਾਂਤ ਨਿਭਾ ਰਹੇ ਹਨ।

ਇਸ ਸਮੇਂ ਸੌ ਤੋਂ ਉੱਤੇ ਸੰਖਿਆ ਵਾਲਾ 'ਭੁਝੰਗੀ ਗੁਰਮਤਿ ਵਿਦਿਆਲਾ' ਬਾਣੀ ਦੇ ਪਾਠ ਤੇ ਕੀਰਤਨ ਦੀ ਸਿਖਿਆ ਦੁਆਰਾ ਨਵੀਂ ਪਨੀਰੀ ਦੀ ਪ੍ਰਿਤਪਾਲਣਾ ਕਰ ਰਿਹਾ ਹੈ। ਇਹ ਵੀ ਪੰਡਿਤ ਜੀ ਦੇ ਅਸ਼ੀਰਵਾਦ ਦਾ ਹੀ ਸਿੱਟਾ ਹੈ। ਆਪ ਦੀ ਮਨੋਹਰ ਸ਼ਖ਼ਸੀਅਤ ਦਾ ਚਿੱਤਰ ਇਸ ਕਬਿੱਤ ਵਿਚ ਇਉਂ ਕਲਮਬੰਦ ਕੀਤਾ ਗਿਆ ਹੈ:

ਨਿਹਚਲ ਮ੍ਰਿਗੇਸ਼ ਸੰਤ ਗੁਨਨ ਕੋ ਨਾਹਿ ਅੰਤ
ਪਿਆਰੇ ਭਗਵੰਤ ਜੁ ਕੇ ਪੰਡਿਤ ਅਨੰਤ ਥੇ।
ਤਨ ਕੇ ਥੇ ਸੂਖਮ ਔ ਮਨ ਕੇ ਭੀ ਸੂਖਮ ਥੇ
ਸੂਖਮ ਵਿਚਾਰਵਾਨ ਦੀਨਨ ਕੇ ਕੰਤ ਥੇ।
ਬਾਣੀ ਕੋ ਗਿਆਨੀ ਵਖਿਆਨੀ ਔ ਪਰਮ ਧਿਆਨੀ
ਸੇਵਾ, ਸੀਲ, ਸ਼ਾਂਤੀ ਕੇ ਸਾਚੇ 'ਸ੍ਰੀ ਮਹੰਤ' ਥੇ।
ਵਿਦਿਆ ਕੇ ਬਢੈਯਾ, ਗੁਰਧਾਮਨ ਸਜੈਯਾ ਸਦਾ
ਸੇਵਕ ਕਨ੍ਹੈਯਾ ਜੁ ਕੇ ਸੰਤਨ ਕੇ ਸੰਤ ਥੇ।

# ਸੁਤੰਤਰਤਾ ਸੰਗਰਾਮੀਆਂ ਦਾ ਇਤਿਹਾਸਕਾਰ

ਇਤਿਹਾਸ, ਮਨੁੱਖ ਦਾ ਖ਼ਾਸੁਲ ਖ਼ਾਸ ਮਿੱਤਰ ਹੈ, ਪਰ 'ਜਗਤ ਮਿਥਿਆ' ਮੰਨਣ ਵਾਲੇ ਲੋਕਾਂ ਨੇ ਇਸ ਨਾਲ ਮਿੱਤਰਤਾਈ ਘੱਟ ਹੀ ਪਾਈ ਹੈ। ਦੇਸ਼ ਕਾਲ ਦੇ ਬਿਉਰੇ ਨਾਲ ਘਟਨਾਵਲੀ ਅੰਕਿਤ ਕਰਨ ਦੀ ਰੀਤਿ ਬਿਦੇਸ਼ੀ ਹਮਲਾਵਰਾਂ ਨਾਲ ਆਈ, ਖ਼ਾਸ ਕਰਕੇ ਮੁਸਲਿਮ ਬਾਦਸ਼ਾਹ ਆਪਣੇ ਰੋਜ਼ਨਾਮਚੇ ਲਿਖਾਉਂਦੇ ਤੇ ਆਪਣੀਆਂ ਜਿੱਤਾਂ ਦੇ ਹਾਲ ਦਰਜ ਕਰਾਉਂਦੇ। ਪੰਜਾਬ ਦੀ ਰਾਜਨੀਤਕ ਦਸ਼ਾ ਸ਼ਾਂਤੀ ਤੇ ਟਿਕਾਉ ਵਾਲੀ ਨਾ ਰਹਿਣ ਕਰਕੇ, ਇਥੇ ਵੀ ਇਤਿਹਾਸਕਾਰੀ ਪ੍ਰਫੁੱਲਤ ਨਹੀਂ ਹੋਈ। ਅੰਗਰੇਜ਼ਾਂ ਦੇ ਆਉਣ ਨਾਲ ਇਸ ਵਿਦਿਆ ਨੇ ਪੈਰ ਪਸਾਰੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਤਬਾਹੀ ਤੇ ਗੋਰੇਸ਼ਾਹੀ ਦੀ ਪੰਜਾਬ ਉੱਤੇ ਹੋਈ ਧੱਕੇਸ਼ਾਹੀ ਨੇ ਪੰਜਾਬੀਅਤ ਦੀ ਅਣਖ ਆਨ ਨੂੰ ਹਲੂਣਿਆ ਤੇ ਇਹ ਫ਼ਿਰੰਗੀ ਵਿਰੁੱਧ ਲਗਾਤਾਰ ਸੌ ਸਾਲ (1846-1947) ਸੰਗ੍ਰਾਮ ਰਚਾਉਂਦੇ ਰਹੇ। ਇਹ ਜਵਾਲਾਮੁਖੀ ਵਾਂਗ ਦਗ਼ਦੀ-ਭਖਦੀ ਪੰਜਾਬੀ ਤ੍ਵਾਰੀਖ਼, ਭਾਰਤੀ ਇਤਿਹਾਸ ਦਾ ਸੁਨਹਿਰੀ ਪੰਨਾ ਬਣ ਗਈ, ਪਰ ਇਸ ਦੀ ਮੂਲ ਸਮੱਗਰੀ ਵੀ ਜ਼ਿਆਦਾ ਅੰਗਰੇਜ਼ੀ ਰਾਜ ਦੇ ਸਰਕਾਰੀ ਰਿਕਾਰਡਾਂ ਵਿਚ ਸੁਰੱਖਿਅਤ ਸੀ। ਇਸ ਪੁਰਾਣੇ ਰਿਕਾਰਡ ਦੀ ਫੋਲਾ-ਫਾਲੀ ਕਰ ਕੇ ਇਸ ਮਸਾਲੇ ਨੂੰ ਲੋਕਾਂ ਸਾਹਮਣੇ ਲਿਆਉਣ ਦਾ ਸਿਹਰਾ ਸਭ ਤੋਂ ਵੱਧ ਸਰਦਾਰ ਨਾਹਰ ਸਿੰਘ ਹਿਸਟੋਰੀਅਨ ਦੇ ਸਿਰ ਸੱਜਦਾ ਹੈ।

ਆਪ ਦਾ ਜਨਮ ਭਾਈ ਭਗਵਾਨ ਸਿੰਘ ਦੇ ਘਰ 13 ਅਪ੍ਰੈਲ 1905 ਈ: ਨੂੰ ਪਿੰਡ ਨੰਗਲ ਖੁਰਦ, ਡਾਕਘਰ ਪੱਖੋਵਾਲ, ਜ਼ਿਲ੍ਹਾ ਲੁਧਿਆਣਾ ਵਿਚ ਹੋਇਆ। ਮਾਲਵਾ ਖ਼ਾਲਸਾ ਹਾਈ ਸਕੂਲ, ਲੁਧਿਆਣਾ ਤੋਂ ਮੈਟ੍ਰਿਕ, ਮਹਿੰਦਰਾ ਕਾਲਜ, ਪਟਿਆਲਾ ਤੋਂ ਐਫ਼.ਏ. ਤੇ ਗੌਰਮਿੰਟ ਕਾਲਜ, ਲਾਹੌਰ ਤੋਂ 1930 ਈ: ਵਿਚ ਹਿਸਟਰੀ ਦੀ ਐੱਮ.ਏ. ਪਾਸ ਕੀਤੀ। ਆਰਥਿਕ ਹਾਲਤ ਇਤਨੀ ਅੱਛੀ ਨਹੀਂ ਸੀ ਪਰੰਤੂ ਅੰਨ-ਪਾਣੀ ਬਹੁਤ ਸੀ। ਦੁੱਧ-ਮੱਖਣ ਵੀ ਬਥੇਰਾ ਸੀ, ਪਰੰਤੂ ਨਕਦ ਰੁਪਏ ਥੋੜੇ ਹੁੰਦੇ ਸਨ। ਆਪ ਦੱਸਦੇ ਸਨ ਕਿ ਮੈਂ ਸੌ ਕੁ ਰੁਪਿਆ ਫ਼ੀਸ ਭਰਨੀ ਸੀ, ਪਰ ਉਸ ਸਮੇਂ ਘਰ ਇਤਨੀ ਵੀ ਨਕਦ ਰਕਮ ਨਹੀਂ ਸੀ। ਫ਼ੀਸ ਜੋੜਨ ਲਈ ਅਖ਼ੀਰ ਤਿੰਨ ਚਾਰ ਦਿਨ ਦਾਣਿਆਂ ਦਾ ਭਰਿਆ ਗੱਡਾ ਰੋਜ਼ ਮੰਡੀ ਅਹਿਮਦਗੜ੍ਹ ਲਿਜਾਂਦਾ ਰਿਹਾ ਤਾਂ ਜਾ ਕੇ ਇਹ ਰਕਮ ਪੂਰੀ ਹੋਈ। ਇਸ ਤਰ੍ਹਾਂ ਤਾਲੀਮ ਪੂਰੀ ਕਰ ਕੇ ਆਪ ਅੰਮ੍ਰਿਤਸਰ ਆ ਗਏ।

ਕਲਮ ਫੜ ਕੇ ਸਮਕਾਲੀ ਹਾਲਾਤ ਬਾਰੇ ਲਿਖਣਾ ਸ਼ੁਰੂ ਕੀਤਾ। *ਸਾਡੀ ਦਸ਼ਾ*

ਆਪ ਦੀ ਪਹਿਲੀ ਕਿਤਾਬ ਸੀ ਜੋ 1929 ਈ: ਵਿਚ ਛਪੀ। ਆਪ ਦੇ ਵਿਚਾਰ ਜ਼ਰਾ ਵਧੇਰੇ ਸਪੱਸ਼ਟ ਤੇ ਨਿਰਭੈਤਾ ਵਾਲੇ ਸਨ, ਜਿਨ੍ਹਾਂ ਵਿਚ ਇਹ ਕਿਹਾ ਗਿਆ ਸੀ ਕਿ ਸਿੰਘ ਸਭਾ ਲਹਿਰ ਦੀਆਂ ਢੱਠੀਆਂ ਦੀਵਾਰਾਂ ਉੱਤੇ ਚੀਫ਼ ਖ਼ਾਲਸਾ ਦੀਵਾਨ ਨੇ ਆਪਣਾ ਕੋਠਾ ਪਾਇਆ ਹੋਇਆ ਹੈ ਤੇ ਭਾਈ ਵੀਰ ਸਿੰਘ, ਸੰਗ੍ਰਾਮੀਏ ਮਰਦਾਂ ਦੀ ਥਾਂ ਤ੍ਰੀਮਤਾਂ ਦੇ ਬ੍ਰਿਤਾਂਤ ਲਿਖ ਕੇ ਜ਼ਿਆਦਾ ਖ਼ੁਸ਼ ਹੈ। ਇਹ ਨੌਜੁਆਨ ਨਾਹਰ ਸਿੰਘ ਦੇ ਉਦੋਂ ਦੇ ਦਿਲੀ-ਉਬਾਲ ਸਨ, ਜੋ ਹੌਲੀ ਹੌਲੀ ਸ਼ਾਂਤ ਹੁੰਦੇ ਗਏ। 1935 ਈ: ਵਿਚ ਸ: ਸੁੰਦਰ ਸਿੰਘ ਮਜੀਠੀਆ ਦੇ ਸੰਪਰਕ ਵਿਚ ਆਏ ਤੇ ਧੁਰ ਤਕ ਨਿਭਾਈ। ਨਿਜੀ ਸਹਾਇਕ ਵੀ ਰਹੇ ਤੇ ਖ਼ਾਲਸਾ ਨੈਸ਼ਨਲਿਸਟ ਪਾਰਟੀ ਦੇ ਸਕੱਤਰ ਦਾ ਕਰਤੱਵ ਵੀ ਸੰਭਾਲਿਆ। 1939 ਈ: ਵਿਚ ਸੁਰੈਯਾ ਸ਼ੂਗਰ ਫ਼ੈਕਟਰੀ, ਗੋਰਖਪੁਰ ਵਿਚ ਕੁਝ ਸਮਾਂ ਬਿਤਾਇਆ। 1941 ਈ: ਵਿਚ ਸ: ਸੁੰਦਰ ਸਿੰਘ ਮਜੀਠੀਏ ਦਾ ਦੇਹਾਂਤ ਹੋ ਗਿਆ ਤਾਂ ਉਨ੍ਹਾਂ ਦੇ ਵੱਡੇ ਸਪੁੱਤਰ ਸ: ਕ੍ਰਿਪਾਲ ਸਿੰਘ ਨਾਲ ਲੱਗੇ ਰਹੇ। ਜਦ ਸ: ਸੁਰਜੀਤ ਸਿੰਘ ਮਜੀਠੀਆ ਡਿਪਟੀ ਡਿਫ਼ੈਂਸ ਮਨਿਸਟਰ ਬਣੇ ਤਾਂ ਉਨ੍ਹਾਂ ਨਾਲ ਨਿਜੀ ਸਕੱਤਰ ਦੀ ਡਿਊਟੀ ਨਿਭਾਈ। ਇਤਿਹਾਸਕ-ਖੋਜ ਦੀ ਲਗਨ ਉਨ੍ਹਾਂ ਨੂੰ ਆਪਣੇ ਪਿੰਡ ਤੋਂ ਹੀ ਲੱਗ ਗਈ ਸੀ। ਕਾਰਨ ਇਹ ਸੀ ਕਿ ਆਪ ਦਾ ਪਿੰਡ ਨੰਗਲ ਖ਼ੁਰਦ ਸੀ ਤੇ ਲਾਗਲੇ ਪਿੰਡ ਨੰਗਲ ਕਲਾਂ ਵਿਚ ਬਾਬਾ ਕਾਲਾ ਸਿੰਘ 'ਨਾਮਧਾਰੀ' ਰਿਹਾ ਕਰਦੇ ਸਨ, ਜਿਨ੍ਹਾਂ ਨੂੰ ਇਹ ਆਦਰ ਨਾਲ 'ਤਾਇਆ ਜੀ' ਆਖਿਆ ਕਰਦੇ ਸਨ। ਬਾਬਾ ਕਾਲਾ ਸਿੰਘ ਜੀ ਦਰਜ਼ੀ ਪਰਿਵਾਰ ਵਿਚੋਂ ਸਨ ਤੇ ਕਈ ਕਿਸਮ ਦੇ ਧੰਦੇ ਕਰ ਕੇ ਗੁਜ਼ਾਰਾ ਤੋਰਦੇ। ਪਿੰਡਾਂ ਵਿਚ ਜਾ ਕੇ ਬਰਤਨ ਵੇਚਣੇ ਤੇ ਠੀਕ-ਠਾਕ ਕਰ ਕੇ, ਨਵੇਂ ਬਣਾ ਕੇ ਦੇਣੇ ਇਨ੍ਹਾਂ ਦਾ ਕੰਮ ਸੀ, ਪਰ ਇਨਕਲਾਬੀ ਨਾਮਧਾਰੀਆਂ ਦੀ ਸੰਗਤ ਨੇ ਇਨ੍ਹਾਂ ਵਿਚ ਲਿਖਣ-ਪੜ੍ਹਨ ਦਾ ਸ਼ੌਕ ਬਹੁਤ ਵਧਾ ਦਿੱਤਾ ਸੀ। ਇਨ੍ਹਾਂ ਨੇ *ਨਾਮਧਾਰੀ ਸ਼ਹੀਦ ਬਿਲਾਸ, ਨਾਮਧਾਰੀ ਪੰਥ ਪ੍ਰਕਾਸ਼, ਪੈਂਤੀਸ ਅੱਖਰੀ, ਨਾਮਦੇਵ ਪ੍ਰਕਾਸ਼* ਤੇ *ਜਨਮ ਸਾਖੀ ਭਗਤ ਰਵਿਦਾਸ* ਆਦਿ ਅੱਧੀ ਦਰਜਨ ਕਿੱਸੇ ਤੇ ਪੁਸਤਕਾਂ ਲਿਖੀਆਂ ਜੋ ਕਿ ਸਿੱਖ ਸੰਗਤ ਵਿਚ ਬਹੁਤ ਪੜ੍ਹੀਆਂ ਗਈਆਂ ਤੇ ਕਈ ਜ਼ਬਤ ਵੀ ਹੋਈਆਂ। ਇਨ੍ਹਾਂ ਦੀ ਸਿਆਣੀ ਸੁਹਬਤ ਕਾਰਨ ਨੌਜੁਆਨ ਨਾਹਰ ਸਿੰਘ ਨੂੰ ਸਿੱਖ-ਇਤਿਹਾਸ ਦੀ ਲਗਨ ਲੱਗੀ ਜੋ ਅੰਮ੍ਰਿਤਸਰ ਆ ਕੇ ਹੌਲੀ ਹੌਲੀ ਪ੍ਰਫੁਲਤ ਹੁੰਦੀ ਗਈ। ਰਚਨਾਵਾਂ ਦਾ ਬਿਓਰਾ ਇਸ ਪ੍ਰਕਾਰ ਹੈ:

1. *ਸਾਡੀ ਦਸ਼ਾ* (1929)
2. *ਰਿਆਸਤ ਪਟਿਆਲਾ ਦਾ ਇਤਿਹਾਸ* (ਪੰਨੇ 388, ਲੈਪਨ ਗ੍ਰਿਫ਼ਨ ਦਾ ਅਨੁਵਾਦ 1944)
3. *ਰਿਆਸਤ ਨਾਭਾ ਦਾ ਇਤਿਹਾਸ*
4. *ਰਿਆਸਤ ਜੀਂਦ ਦਾ ਇਤਿਹਾਸ*
5. *ਤ੍ਵਾਰੀਖ਼ ਸਿੱਧੂ-ਬੈਰਾੜ* (ਸਰ ਅਤਰ ਸਿੰਘ ਦੀ ਉਰਦੂ ਕਿਤਾਬ ਦਾ ਅਨੁਵਾਦ)
6. *ਖ਼ਾਲਸਾ ਇਸਤਰੀ ਅਤੇ ਸਿੱਖ ਬੀਬੀਆਂ ਦੀ ਵਿਦਿਆ*
7. *ਬਾਬਾ ਸੁੱਖਾ ਸਿੰਘ ਤੇ ਸ: ਮਹਿਤਾਬ ਸਿੰਘ ਦੇ ਅਦੁੱਤੀ ਕਾਰਨਾਮੇ*

8. *ਪਾਕਿਸਤਾਨ ਵਿਚ ਚਾਰ ਸਿੱਖ ਗੁਰੂਆਂ ਦੇ 50 ਧਾਰਮਿਕ ਅਸਥਾਨ* (ਅਨੁਵਾਦ)
9. *ਨਾਮਧਾਰੀ ਇਤਿਹਾਸ*
10. *ਰਾਣਾ ਹਮੀਰ ਦੇਵ ਦਾ ਯੁੱਧ* (ਚੰਦਰ ਸ਼ੇਖ਼ਰ ਦਾ ਸੰਪਾਦਨ)
11. *ਲਾਈਫ਼ ਆਫ਼ ਪ੍ਰਿੰਸੇਸ ਬੀਬੀ ਸਾਹਿਬ ਕੌਰ*
12. *ਲਾਈਫ਼ ਆਫ਼ ਰਾਜਾਏ ਰਾਜਗਾਨ ਮਹਾਰਾਜਾ ਅਮਰ ਸਿੰਘ*
13. *ਗੁਰੂ ਗੋਬਿੰਦ ਸਿੰਘ'ਜ਼ ਵਿਜ਼ਿਟ ਆਫ਼ ਰਵਾਲਸਰ*
14. *ਸਟਰੱਗਲ ਫ਼ਾਰ ਫ਼੍ਰੀ ਹਿੰਦੁਸਤਾਨ* (ਤਿੰਨ ਭਾਗ)[1]
15. *ਟੂ ਸੌਰਡਜ਼ ਆਫ਼ ਗੁਰੂ ਗੋਬਿੰਦ ਸਿੰਘ ਇਨ ਇੰਗਲੈਂਡ*
16. *ਹਿਸਟਰੀ ਆਫ਼ ਕੋਹਿਨੂਰ, ਦਰਿਆਇ ਨੂਰ ਐਂਡ ਤੈਮੂਰੰਜ਼ ਰੂਬੀ*
17. *ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰਾਜ* (ਭਾਈ ਮਹਾਰਾਜ ਸਿੰਘ)
18. *ਰੈਬਲਜ਼ ਅਗੇਂਸਟ ਦੀ ਬ੍ਰਿਟਿਸ਼ ਰਾਜ* (ਗੁਰੂ ਰਾਮ ਸਿੰਘ ਐਂਡ ਕੂਕਾ ਸਿਖਜ਼)
19. *ਹਿਸਟਰੀ ਆਫ਼ ਸਿੱਖ ਪੀਪਲ*
20. *ਗ਼ਦਰ ਡਾਇਰੈਕਟਰੀ*
21. *ਹਿਸਟਰੀ ਆਫ਼ ਆਲ ਇੰਡੀਆ ਗੋਰਖਾ ਲੀਗ*
22. *ਜਪੁ ਜੀ ਦਾ ਉਰਦੂ ਨਜ਼ਮ ਵਿਚ ਤਰਜਮਾ* (1976)

ਸਾਨੂੰ ਪਤਾ ਹੈ ਕਿ ਇਹ ਪਿਛਲੀਆਂ 8-10 ਅੰਗਰੇਜ਼ੀ ਕਿਤਾਬਾਂ ਕੇਵਲ ਸਰਕਾਰੀ ਰਿਕਾਰਡ ਦਾ ਸੰਗ੍ਰਹਿ ਹੈ, ਜਿਨ੍ਹਾਂ ਨੂੰ ਆਪ ਨੇ ਨੈਸ਼ਨਲ ਆਰਕਾਇਵਜ਼, ਦਿੱਲੀ ਤੋਂ ਉਤਾਰੇ ਲੈ ਕੇ ਪ੍ਰਕਾਸ਼ਤ ਕਰਵਾਇਆ। ਉਸ ਸਮੇਂ ਇਸ ਆਰਕਾਇਵਜ਼ ਦੀ ਲਾਇਬ੍ਰੇਰੀ ਨੂੰ ਦੇਖ ਸਕਣਾ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ ਸੀ। ਸ: ਨਾਹਰ ਸਿੰਘ ਚੂੰਕਿ 'ਹਿਸਟਰੀ ਆਫ਼ ਫ਼ਰੀਡਮ ਮੂਵਮੈਂਟ ਬੋਰਡ' ਦੇ ਮੈਂਬਰ ਸਨ, ਇਸ ਕਰਕੇ ਆਪ ਨੂੰ ਸਾਰਾ ਰਿਕਾਰਡ ਦੇਖਣ ਦੀ ਪੂਰੀ ਖੁੱਲ੍ਹ ਸੀ ਤੇ ਉਨ੍ਹਾਂ ਇਸ ਖੁੱਲ੍ਹ ਦਾ ਪੂਰਾ ਪੂਰਾ ਫ਼ਾਇਦਾ ਉਠਾ ਕੇ ਲੋੜੀਂਦੀ ਸਮੱਗਰੀ ਦੇ ਉਤਾਰੇ ਕਰਵਾਏ। ਫਿਰ ਸੰਤ ਬਾਬਾ ਵਿਰਸਾ ਸਿੰਘ—ਗੋਬਿੰਦ ਸਦਨ, ਮਹਿਰੌਲੀ, ਨਵੀਂ ਦਿੱਲੀ ਵਾਲਿਆਂ ਪੂਰੀ ਉਦਾਰਤਾ ਨਾਲ ਇਸ ਸਾਰੇ ਪ੍ਰੋਜੈਕਟਾਂ ਨੂੰ ਪ੍ਰਕਾਸ਼ਨ ਲਈ ਖੁੱਲ੍ਹੀ ਡੁੱਲ੍ਹੀ ਮਾਲੀ ਸਹਾਇਤਾ ਦਿੱਤੀ। ਇਸੇ ਤਰ੍ਹਾਂ ਨਾਮਧਾਰੀ ਦਰਬਾਰ ਨੇ ਵੀ ਸਮੇਂ ਸਮੇਂ ਆਪ ਦੀ ਮਦਦ ਕੀਤੀ। ਇਸ ਸਰਕਾਰੀ ਰਿਕਾਰਡ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਫ਼ਿਰੰਗੀ ਵਿਰੁੱਧ ਸੁਤੰਤਰਤਾ ਸੰਗਰਾਮ ਲੜਨ ਵਾਲੀਆਂ ਕਿਹੜੀਆਂ ਕਿਹੜੀਆਂ ਜਥੇਬੰਦੀਆਂ ਤੇ ਵਿਸ਼ੇਸ਼ ਸ਼ਖ਼ਸੀਅਤਾਂ ਸਨ, ਜਿਨ੍ਹਾਂ ਹਰ ਤਰ੍ਹਾਂ ਦੇ ਕਸ਼ਟ ਸਹਿ ਕੇ ਇਸ ਪਵਿੱਤਰ, ਮਹਾਨ ਮਨੋਰਥ

---

1. ਪਹਿਲੇ ਭਾਗ ਵਿਚ ਗ਼ਦਰ ਪਾਰਟੀ ਲਹਿਰ ਦੀ ਸਰਗਰਮੀ ਦਾ ਰਿਕਾਰਡ ਹੈ। ਤੀਜੇ ਵਿਚ 1907-15 ਦੇ ਸਾਜ਼ਿਸ਼ ਕੇਸਾਂ ਦਾ ਰਿਕਾਰਡ ਅਤੇ ਦੂਜੇ ਭਾਗ ਵਿਚ ਇਸੇ ਸਮੇਂ ਦੀ ਹਿੰਦ ਭਰ ਵਿਚ ਹੋਈਆਂ ਘਟਨਾਵਾਂ ਦੀ ਡਾਇਰੀ ਹੈ ਜੋ ਵਾਇਸਰਾਇ ਦੇ ਕਹਿਣ 'ਤੇ ਤਿਆਰ ਕੀਤੀ ਗਈ ਸੀ। ਇਸੇ ਤਰ੍ਹਾਂ *ਗ਼ਦਰ ਡਾਇਰੈਕਟਰੀ* 1915 ਵਿਚ ਸੀ.ਆਰ. ਕਲੈਵਲੈਂਡ, ਡਾਇਰੈਕਟਰ, ਕ੍ਰਿਮਿਨਲ ਇੰਟੈਲੀਜੈਂਸ, ਦਿੱਲੀ ਨੇ ਤਿਆਰ ਕਰਾਈ ਸੀ। ਇਹ ਇਸੇ ਦਾ ਪੁਨਰ-ਪ੍ਰਕਾਸ਼ਨ ਹੈ।

ਲਈ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਕੀਤੀਆਂ। ਸਾਨੂੰ ਮੰਨਣਾ ਪਵੇਗਾ ਕਿ ਹਰ ਆਦਮੀ ਨੈਸ਼ਨਲ ਆਰਕਾਇਵਜ਼, ਦਿੱਲੀ ਨਹੀਂ ਜਾ ਸਕਦਾ ਤੇ ਨਾ ਹੀ ਹਰੇਕ ਨੂੰ ਇਤਨੀ ਸਹੂਲਤ ਮਿਲ ਸਕਦੀ ਹੈ ਕਿ ਉਹ ਸਾਰਾ ਰਿਕਾਰਡ ਪੂਰੀ ਤਰ੍ਹਾਂ ਦੇਖ ਪਰਖ ਸਕੇ ਤੇ ਨਕਲ ਕਰਵਾ ਸਕੇ। ਸੋ, ਸ: ਨਾਹਰ ਸਿੰਘ ਜੀ ਨੇ ਬੜੀ ਦੂਰ-ਅੰਦੇਸ਼ੀ ਤੋਂ ਕੰਮ ਲੈ ਕੇ ਸੁਤੰਤਰਤਾ ਸੰਗ੍ਰਾਮ ਦੇ ਇਹ ਹਜ਼ਾਰਾਂ ਸਫ਼ੇ ਸੰਪਾਦਿਤ ਕਰ ਕੇ ਸਾਡੇ ਤਕ ਪਹੁੰਚਾਏ, ਜਿਸ ਲਈ ਉਹ ਧੰਨਵਾਦ ਦੇ ਪਾਤਰ ਹਨ। 11 ਮਾਰਚ 1998 ਨੂੰ ਉਹ ਸਾਨੂੰ ਸਦਾ ਦਾ ਵਿਛੋੜਾ ਦੇ ਗਏ ਪਰੰਤੂ ਸੁਤੰਤਰਤਾ ਸੰਗਰਾਮ ਦਾ ਇਤਿਹਾਸਕ ਭੰਡਾਰ ਜੋ ਉਨ੍ਹਾਂ ਸੰਭਾਲਿਆ, ਉਹ ਸਦਾ ਅਮਰ ਰਹੇਗਾ।

ਸੱਜਣ ਬੇੜੀਆਂ ਸਮੇਤ ਲੱਦ ਗਏ ਤੇ ਸਾਰਾ ਸਾਜ਼ੋ-ਸਮਾਨ ਵੀ ਨਾਲ ਹੀ ਚਲਿਆ ਗਿਆ। ਕੌਣ ਯਾਦ ਕਰੇਗਾ ਉਸ ਭੋਲੇ ਮਲਵਈ ਪਾਤਸ਼ਾਹ ਨੂੰ ਜੋ ਉਮਰ ਭਰ 'ਮਜੀਠਾ ਹਾਊਸ' ਵਿਚ ਰਹਿ ਕੇ ਵੀ ਰਈਸੀ ਰੰਗ ਤੋਂ ਨਿਰਲੇਪ ਰਹਿ ਕੇ ਵਰਤਦਾ ਰਿਹਾ। ਉਹ ਦੁਨੀਆਦਾਰੀ ਤੋਂ ਵੈਰਾਗਵਾਨ ਉਦਾਸੀ ਸੀ ਤੇ ਦਿਲੋਂ-ਮਨੋਂ ਨਿਰਮਲਾ ਅਤੇ ਜ਼ਬਾਨ ਤੋਂ ਨਿਧੜਕ ਨਿਰਭੈ ਕੂਕਾ। ਅਕਾਲੀ ਲਹਿਰ ਨੇ ਉਸ ਨੂੰ ਪੱਕਾ ਝੱਲਾ ਅਕਾਲੀ ਬਣਾਇਆ ਹੋਇਆ ਸੀ, ਜਿਸ ਦੀਆਂ ਗੱਲਾਂ ਗਿਆਨ ਦੀਆਂ ਉਛੱਲਾਂ ਮਾਰਦੀਆਂ ਸਨ:

*ਇਨ੍ਹੀਂ ਕੇ ਫ਼ੈਜ਼ ਸੇ ਬਾਜ਼ਾਰੇ-ਅਕਲ ਰੌਸ਼ਨ ਹੈ*
*ਜੋ ਗਾਹੇ ਗਾਹੇ ਜਨੂੰ ਇਖ਼ਤਯਾਰ ਕਰਤੇ ਰਹੇ...*



ਸ: ਨਾਹਰ ਸਿੰਘ ਵਰਗੇ ਫ਼ਕੀਰ ਨੂੰ ਕਿਸ ਅਮੀਰ ਨੇ ਯਾਦ ਕਰਨਾ ਹੈ। ਇਹ ਤਾਂ ਉਹ ਲਕੀਰ ਹੈ ਜੋ ਧਰਤੀ ਦੇ ਨਾਲ ਹੀ ਸਮਾਅ ਗਈ।

# ਪੰਜਾਬ ਦੀ ਸੁਤੰਤਰਤਾ-ਸੰਗ੍ਰਾਮ ਦੀ ਸਾਖੀ

ਨਵੀਨ ਪੱਛਮੀ ਚਿੰਤਕ ਇਸ ਸਿੱਟੇ ਉੱਤੇ ਪੁੱਜੇ ਹਨ ਕਿ ਜ਼ਿੰਦਗੀ ਦੀ ਸਿਹਤ ਲਈ ਸੁਤੰਤਰਤਾ, ਸਮਾਨਤਾ ਤੇ ਸੁੱਚੇ ਸੱਚੇ ਸਨੇਹ ਦਾ ਤ੍ਰਿਫ਼ਲਾ ਨਿਹਾਇਤ ਮੁਫ਼ੀਦ ਹੈ । ਦੂਜੇ ਲਫ਼ਜ਼ਾਂ ਵਿਚ ਆਜ਼ਾਦੀ, ਬਰਾਬਰੀ ਤੇ ਭਾਈਬੰਦੀ ਅਜੇਹੇ ਖ਼ੂਬਸੂਰਤ ਗੁਣ ਹਨ ਜੋ ਮਨੁੱਖੀ ਸਭਿਅਤਾ ਦਾ ਸ਼ਿੰਗਾਰ ਰਹੇ ਹਨ। ਪੰਜਾਬੀ ਜ਼ਿੰਦਗੀ ਮੁੱਢ ਤੋਂ ਹੀ ਆਜ਼ਾਦੀ, ਅਣਖ-ਆਨ ਤੇ ਸ੍ਵੈ-ਮਾਨ ਦੀ ਸ਼ੌਕੀਨ ਰਹੀ ਹੈ । ਸਾਡੇ ਵਡਾਰੂ ਰਿਸ਼ੀ ਕਿਹਾ ਕਰਦੇ ਸਨ ਕਿ ਆਰੀਆ ਕਦੀ ਗ਼ੁਲਾਮ ਨਹੀਂ ਹੋ ਸਕਦੇ—'ਆਰਯਾਨਾ ਨ ਤੁ ਦਾਸ ਭਾਵ:' ਇੱਕ ਪੁਰਾਤਨ ਪੰਜਾਬੀ ਕਵੀ ਦਾ ਕੌਲ ਹੈ ਕਿ ਉਸ ਪੁੱਤ ਦੇ ਜੰਮੇ ਦਾ ਕੀ ਫ਼ਾਇਦਾ ਤੇ ਮਰੇ ਦਾ ਕੀ ਨੁਕਸਾਨ, ਜਿਸ ਦੇ ਪਿਉ ਦੀ ਧਰਤੀ ਗ਼ੈਰਾਂ ਦੇ ਪੈਰਾਂ ਹੇਠ ਰੋਲੀ ਜਾਂਦੀ ਹੋਵੇ:



*ਪੁੱਤੇ ਜਾਇ ਕਵਣੁ ਗੁਣੁ, ਅਵਗੁਣ ਕਵਣੁ ਮੁਏਣ।*
*ਜਾਂ ਬੱਪੀ ਕੀ ਭੂੰਹੜੀ, ਚੰਪਿਜਇ ਅਵਰੇਣ।*

ਬਜ਼ੁਰਗ ਬਾਬੇ ਫ਼ਰੀਦ ਦਾ ਸੰਦੇਸ਼ ਵੀ ਹਰ ਪੰਜਾਬੀ ਨੂੰ ਪਰਾਏ ਬਾਰ ਬੈਸਣ ਤੋਂ ਵਰਜਦਾ ਤੇ ਤਾਕੀਦ ਕਰਦਾ ਹੈ ਕਿ ਜੇ ਅਜਿਹਾ ਮੌਕਾ ਆ ਵੀ ਜਾਵੇ ਤਾਂ ਮੌਤ ਨੂੰ ਤਰਜੀਹ ਦੇਣਾ ਮੁਨਾਸਬ ਹੈ। ਗੁਰੂਆਂ ਨੇ ਤਾਂ ਸਪੱਸ਼ਟ ਹੀ ਕਹਿ ਦਿੱਤਾ ਕਿ ਜੇ ਬੇ-ਗ਼ੈਰਤ ਤੇ ਬੇ-ਪਤ ਹੋ ਕੇ ਜਿਊਣਾ ਹੈ ਤਾਂ ਐਸੀ ਜ਼ਿੰਦਗੀ ਨੂੰ ਲਾਹਨਤ ਹੈ। ਆਮ ਤੌਰ 'ਤੇ ਧਾਰਮਿਕ ਲਹਿਰਾਂ ਸਮਾਜਿਕ ਚੇਤਨਾ ਤੋਂ ਵਾਂਝੀਆਂ ਹੁੰਦੀਆਂ ਹਨ ਲੇਕਿਨ ਗੁਰੂਆਂ ਨੇ ਜਾਣ-ਬੁੱਝ ਕੇ ਸਮਾਜਿਕ ਚੇਤਨਾ ਦੇ ਨਾਲ ਨਾਲ ਰਾਜਨੀਤਿਕ ਚੇਤਨਾ ਨੂੰ ਵੀ ਜੋੜਿਆ ਤਾਂ ਕਿ ਵਿਅਕਤੀ ਤੇ ਸਮਾਜ ਪੂਰਨ-ਭਾਂਤ ਪ੍ਰਫੁੱਲਤ ਹੋ ਸਕੇ। ਭੈਅ ਦੇਣਾ ਤੇ ਭੈਅ ਖਾਣਾ ਦੋਵੇਂ ਵਰਜਿਤ ਹਨ। ਇਸੇ ਸਿੱਖਿਆ ਦਾ ਨਤੀਜਾ ਸੀ ਕਿ ਪੰਜਾਬ ਬਾਕੀ ਭਾਰਤ ਨਾਲੋਂ ਸਭ ਤੋਂ ਪਹਿਲਾਂ ਆਜ਼ਾਦ ਹੋਇਆ ਤੇ ਸਭ ਤੋਂ ਪਿੱਛੋਂ ਹੀ ਅੰਗ੍ਰੇਜ਼ੀ ਗ਼ੁਲਾਮੀ ਦਾ ਸ਼ਿਕਾਰ ਹੋਇਆ ਅਤੇ ਇਹ ਗੱਲ ਵੀ ਵਰਣਨਯੋਗ ਹੈ ਕਿ ਇਹ ਖਿੱਤਾ ਫ਼ਿਰੰਗੀ ਵਿਰੁੱਧ ਜੰਗ-ਏ-ਆਜ਼ਾਦੀ ਲੜਨ ਲਈ ਸਭ ਤੋਂ ਪਹਿਲਾਂ ਤਿਆਰ- ਬਰ-ਤਿਆਰ ਹੋਇਆ, ਇਸ ਦੇ ਵੀ ਇਤਿਹਾਸਿਕ ਕਾਰਣ ਸਨ। ਇੱਥੋਂ ਦੇ ਲੋਕਾਂ ਲਈ ਅੰਗ੍ਰੇਜ਼ ਇਕ ਆਫ਼ਤ ਸੀ, ਜੋ ਅਚਾਨਕ ਆ ਪਈ ਜਦੋਂ ਕਿ ਦੂਜੇ ਪ੍ਰਾਂਤਾਂ ਵਿਚ ਅੰਗ੍ਰੇਜ਼ਾਂ ਦੇ ਆਉਣ ਨਾਲ ਆਜ਼ਾਦੀ ਖੋਹੀ ਨਹੀਂ ਸੀ ਗਈ ਸਗੋਂ ਸਦੀਆਂ ਤੋਂ ਕੇਵਲ ਮਾਲਕ ਹੀ ਬਦਲਦੇ ਆਏ ਸਨ। ਸੋ, ਪੰਜਾਬੀ ਮਾਨਸ ਦੀ ਅਵਸਥਾ ਹੋਰ

ਸੀ। ਉਹ ਆਪਣੀ ਆਜ਼ਾਦੀ ਲਈ ਸਤਲੁਜ ਕੰਢੇ ਸਭਰਾਉਂ ਦੇ ਮੁਕਾਮ 'ਤੇ ਬੁੱਢੇ ਜਰਨੈਲ ਸ. ਸ਼ਾਮ ਸਿੰਘ ਅਟਾਰੀ ਦੀ ਕਮਾਨ ਹੇਠ ਖ਼ੂਨ-ਡੋਲ੍ਹਵੀਂ ਤੇ ਨਿੰਬੂ-ਨਿਚੋੜ ਲੜਾਈ ਲੜੀ ਸੀ। ਪਰ ਬੇਈਮਾਨ ਡੋਗਰਾਗਰਦੀ ਦੀ ਸਾਜ਼ਸ਼ ਨੇ ਪੇਸ਼ ਨਾ ਜਾਣ ਦਿੱਤੀ ਤੇ ਫ਼ੌਜਾਂ ਜਿੱਤ ਕੇ ਅੰਤ ਹਾਰ ਗਈਆਂ ।

ਆਖ਼ਰ ਕੂਟਨੀਤਗ ਫ਼ਿਰੰਗੀ 1849 ਵਿੱਚ ਪੰਜਾਬ 'ਤੇ ਆ ਕੇ ਕਾਬਜ਼ ਹੋਇਆ। ਪੰਜਾਬੀ ਲੋਕ ਨਿਚਲੇ ਬੈਠਣ ਵਾਲੇ ਨਹੀਂ ਸਨ, ਇੱਕਾ-ਦੁੱਕਾ ਯਤਨ ਸ਼ੁਰੂ ਹੋਏ। ਭਾਈ ਮਹਾਰਾਜ ਸਿੰਘ ਵਰਗੇ ਦਰਵੇਸ਼, ਫ਼ਕੀਰੀ ਬਾਣਾ ਪਾ ਕੇ ਅਤੇ ਲੁਕ-ਛਿੱਪ ਕੇ ਇਹ ਸੰਗ੍ਰਾਮ ਚਲਾਉਂਦੇ ਰਹੇ, ਜਿਸ ਦੇ ਪਕੜਨ ਦਾ ਇਨਾਮ ਦਸ ਹਜ਼ਾਰ ਰੱਖਿਆ ਗਿਆ ਸੀ। ਅੰਗ੍ਰੇਜ਼, ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬੋਂ ਬਾਹਰ ਲਿਜਾ ਰਹੇ ਸਨ ਤੇ ਹਦਾਇਤ ਇਹ ਸੀ ਕਿ ਦੇਖਣਾ ਕਿਤੇ ਭਾਈ ਮਹਾਰਾਜ ਸਿੰਘ, ਮਹਾਰਾਜੇ ਨੂੰ ਉਧਾਲ ਕੇ ਨਾ ਲੈ ਜਾਵੇ । ਅਖ਼ੀਰ ਭਾਈ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਸਿੰਗਾਪੁਰ ਦੀ ਜੇਲ੍ਹ ਵਿਚ ਭੇਜ ਦਿੱਤਾ ਗਿਆ, ਜਿਥੇ ਕਿ ਉਸ ਦਾ 5 ਜੁਲਾਈ 1856 ਨੂੰ ਦੇਹਾਂਤ ਹੋਇਆ।

ਸ. ਠਾਕਰ ਸਿੰਘ ਸੰਧਾਵਾਲੀਆ ਸ. ਲਹਿਣਾ ਸਿੰਘ ਦਾ ਸਪੁੱਤਰ ਸੀ। ਪਹਿਲੇ ਇਹ ਅੰਮ੍ਰਿਤਸਰ ਦਾ ਅਸਿਸਟੈਂਟ ਕਮਿਸ਼ਨਰ ਸੀ ਪਰ ਗ਼ੈਰਤਮੰਦ ਸਰਦਾਰ ਹੋਣ ਨਾਤੇ ਜਲਦੀ ਹੀ ਅੰਗ੍ਰੇਜ਼ੀ ਚਾਕਰੀ ਤਿਆਗ ਗਿਆ। ਇਸੇ ਨੇ 1873 ਵਿਚ ਸਿੰਘ ਸਭਾ ਸਥਾਪਿਤ ਕੀਤੀ। ਫਿਰ ਹਿੰਦ ਭਰ ਵਿਚ ਰਾਜੇ-ਰਾਣਿਆਂ ਨਾਲ ਸੰਬੰਧ ਜੋੜ ਕੇ ਵਿਉਂਤ ਬਣਾਈ ਕਿ ਜਿਵੇਂ ਕਿਵੇਂ ਮਹਾਰਾਜਾ ਦਲੀਪ ਸਿੰਘ ਨੂੰ ਵਾਪਸ ਪੰਜਾਬ ਲਿਆਂਦਾ ਜਾਵੇ। ਇਸ ਨੇ ਈਵਨਜ਼ ਬੈੱਲ ਦੀ ਕਿਤਾਬ *ਅਨੈਕਸੇਸ਼ਨ ਆਫ਼ ਪੰਜਾਬ* ਦਾ ਪੰਜਾਬੀ ਤਰਜਮਾ ਛਾਪ ਕੇ ਪੰਜਾਬ ਭਰ ਵਿਚ ਵੰਡਿਆ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਅੰਗ੍ਰੇਜ਼ਾਂ ਨੇ ਉਨ੍ਹਾਂ ਨਾਲ ਕੀ ਕੀ ਅਨਿਆਏ ਕੀਤਾ ਹੈ। 1886 ਮਈ ਵਿਚ ਮਹਾਰਾਜਾ ਦਲੀਪ ਸਿੰਘ ਭਾਰਤ ਲਿਆਂਦਾ ਗਿਆ ਪਰ ਅੰਗ੍ਰੇਜ਼ਾਂ ਉਸ ਨੂੰ ਅਦਨ ਹੀ ਰੋਕ ਲਿਆ। ਸ. ਠਾਕੁਰ ਸਿੰਘ ਸੰਧਾਵਾਲੀਆ ਹੁਸ਼ਿਆਰੀ ਕਰਕੇ ਪਾਂਡੀਚਰੀ ਚਲਿਆ ਗਿਆ। ਇਸ ਨੂੰ ਮਹਾਰਾਜਾ ਦਲੀਪ ਸਿੰਘ ਨੇ ਆਪਣਾ ਪ੍ਰਧਾਨ ਮੰਤਰੀ ਥਾਪਿਆ ਹੋਇਆ ਸੀ ਤੇ ਆਪਣੀ ਮੋਹਰ ਦਿੱਤੀ ਹੋਈ ਸੀ ਤਾਂ ਕਿ ਇਹ ਉਸ ਦੇ ਨਾਂ 'ਤੇ ਥਾਂ ਥਾਂ ਚਿੱਠੀ-ਪੱਤਰ ਕਰ ਸਕੇ। ਇਸ ਨੇ ਹਿੰਦ ਦੇ ਕ੍ਰਾਂਤੀਕਾਰੀਆਂ ਨਾਲ ਸੰਬੰਧ ਸਥਾਪਤ ਕੀਤੇ ਤੇ ਰੂਸ, ਨੇਪਾਲ, ਬਰਮਾ, ਹੈਦਰਾਬਾਦ, ਜੰਮੂ, ਬੰਗਾਲ ਆਦਿ ਵੱਲ ਆਪਣੇ ਮਿਸ਼ਨ ਭੇਜੇ, ਪਰ ਅਗਸਤ 1887 ਵਿੱਚ ਪਾਂਡੀਚਰੀ ਹੀ ਦੇਹਾਂਤ ਹੋ ਜਾਣ ਕਾਰਣ ਇਹ ਸਾਰੇ ਮੰਤਵ ਧਰੇ ਧਰਾਏ ਰਹਿ ਗਏ। ਅਜਿਹੇ ਵਿਅਕਤੀਗਤ ਜਤਨ ਹੋਰ ਵੀ ਹੋਏ ਪਰ ਫ਼ਿਰੰਗੀ ਕੂਟਨੀਤੀ ਦੇ ਸਾਹਮਣੇ ਇਨ੍ਹਾਂ ਦੀ ਕੋਈ ਪੇਸ਼ ਨਾ ਗਈ। ਅਖ਼ੀਰ ਜਥੇਬੰਦਕ ਉਪਰਾਲੇ ਸ਼ੁਰੂ ਹੋਏ ਜਿਨ੍ਹਾਂ ਦੀ ਗਿਣਤੀ ਇਉਂ ਕੀਤੀ ਜਾਂ ਸਕਦੀ ਹੈ :

1. ਨਾਮਧਾਰੀ ਲਹਿਰ;
2. ਗ਼ਦਰ ਪਾਰਟੀ ਲਹਿਰ;

3. ਅਕਾਲੀ ਲਹਿਰ;
4. ਬੱਬਰ ਅਕਾਲੀ ਲਹਿਰ;
5. ਨਾ-ਮਿਲਵਰਤਨ ਲਹਿਰ;
6. ਹਿੰਦ ਛੱਡੋ ਲਹਿਰ;
7. ਆਜ਼ਾਦ ਹਿੰਦ ਫ਼ੌਜ ਲਹਿਰ।

## ਨਾਮਧਾਰੀ ਲਹਿਰ

ਨਾਮਧਾਰੀ ਲਹਿਰ ਨੂੰ ਮੋਢੀ ਲਹਿਰ ਹੋਣ ਦਾ ਮਾਣ ਹਾਸਲ ਹੈ। ਅਸਲੀਅਤ ਇਹ ਸੀ ਕਿ ਬਾਬਾ ਰਾਮ ਸਿੰਘ ਜੀ ਜੁਆਨੀ ਵਿਚ ਕੰਵਰ ਨੌਨਿਹਾਲ ਸਿੰਘ ਦੀ ਫ਼ੌਜ ਵਿਚ ਸ਼ਾਮਲ ਸਨ ਤੇ ਉਨ੍ਹਾਂ ਨੇ ਦੱਰਾ ਖ਼ੈਬਰ ਤਕ ਕੇਸਰੀ ਨਿਸ਼ਾਨ ਝੂਲਦਾ ਤੱਕਿਆ ਸੀ। ਹੁਣ ਜਦੋਂ ਅੰਗ੍ਰੇਜ਼ ਆ ਗਿਆ ਤਾਂ ਇਹ ਸ੍ਵੈ-ਮਾਨ ਦਾ ਝੰਡਾ ਉਤਾਰਿਆ ਗਿਆ ਤੇ ਹਜ਼ਾਰਾਂ ਫ਼ੌਜੀ ਗੱਭਰੂ ਵੀ ਉਤਾਰੂ ਕਰਕੇ ਘਰੀਂ ਬਿਠਾ ਦਿੱਤੇ।

1857 ਦੇ ਗ਼ਦਰ ਦੀ ਮਾਰ ਨਾਲ ਸਾਰਾ ਹਿੰਦ ਨਿਢਾਲ ਹੋ ਕੇ ਡਿੱਗ ਪਿਆ ਸੀ ਤਾਂ ਉਸ ਸਮੇਂ ਬਾਬਾ ਰਾਮ ਸਿੰਘ ਜੀ ਨੇ ਆਜ਼ਾਦੀ ਦੀ ਸ਼ਹਿਨਾਈ ਵਜਾਈ। ਪੁਰਾਣੇ ਸਿੰਘ ਗੱਲਾਂ ਕਰਦੇ ਸਨ ਕਿ ਇਹ ਕੀ ਹੋ ਗਿਆ ਕਿ ਉੱਤੇ ਫ਼ਿਰੰਗੀ ਤੇ ਹੇਠ ਭੁਜੰਗੀ ਆ ਗਿਆ ਜਦੋਂ ਕਿ *ਸੌ ਸਾਖੀ* ਦਾ ਵਾਕ ਹੈ :



**ਬੇਚ ਦੇਸ ਕਰਿ ਜਾਂਹਿ ਫਿਰੰਗੀ**
**ਗਾਜੈਂਗੋ ਤਬ ਮੋਰ ਭੁਜੰਗੀ।...** *(ਸਾਖੀ 82)*

ਇਸ ਤਰ੍ਹਾਂ *ਸੌ ਸਾਖੀ* ਦਾ ਆਸਰਾ ਲੈ ਕੇ ਨਾਮਧਾਰੀ ਲਹਿਰ ਪੂਰੇ ਜੋਸ਼ ਨਾਲ ਅੱਗੇ ਵਧਦੀ ਗਈ। ਬਾਬਾ ਜੀ ਦਾ ਹੁਕਮ ਸੀ ਕਿ ਹਰ ਜਗਿਆਸੂ ਮਾਲਾ ਤੇ ਸੋਟਾ ਆਪਣੇ ਪਾਸ ਰੱਖੇ। ਇਸ ਤੋਂ ਵੀ ਵੱਧ ਜੋ ਗੱਲ ਕੂਕਾ ਲਹਿਰ ਨੇ ਕੀਤੀ, ਉਹ ਸੱਤਿਆ-ਗ੍ਰਹਿ, ਨਾ-ਮਿਲਵਰਤਨ, ਅੰਗ੍ਰੇਜ਼ੀ ਚੀਜ਼ਾਂ, ਡਾਕਖ਼ਾਨਾ, ਰੇਲ ਤੇ ਅਦਾਲਤ ਆਦਿ ਦਾ ਬਾਈਕਾਟ ਤੇ ਸਵਦੇਸ਼ੀ ਚੀਜ਼ਾਂ ਨਾਲ ਪ੍ਰੇਮ ਭਾਵਨਾ ਪੈਦਾ ਕਰਨਾ ਸੀ। ਇਹੋ ਗੱਲਾਂ ਸਨ ਜੋ ਅੱਗੇ ਜਾ ਕੇ ਕਾਂਗਰਸੀ ਆਗੂਆਂ ਨੇ ਅਪਣਾਈਆਂ ਤੇ ਮਹਾਤਮਾ ਗਾਂਧੀ ਜੀ ਦੀ ਨਾ-ਮਿਲਵਰਤਨ ਲਹਿਰ ਦਾ ਆਧਾਰ ਬਣੀਆਂ। ਆਜ਼ਾਦੀ ਸੰਗ੍ਰਾਮ ਲਈ ਜਥੇਬੰਦ ਹੋਣਾ ਪਹਿਲੀ ਸ਼ਰਤ ਹੈ ਤੇ ਫਿਰ ਹਥਿਆਰਬੰਦ ਹੋਣਾ ਤੇ ਲਾਮਬੰਦ ਹੋਣਾ ਅਤਿ ਜ਼ਰੂਰੀ ਹੈ। ਇਸ ਤੋਂ ਬਗ਼ੈਰ ਇਹ ਯੱਗ ਸਿਰੇ ਨਹੀਂ ਚੜ੍ਹਦਾ।

1872 ਤਕ ਨਾਮਧਾਰੀ ਲਹਿਰ ਇਤਨੀ ਤੇਜ਼-ਤਰਾਰ ਹੋ ਗਈ ਕਿ ਫ਼ਿਰੰਗੀ ਸਰਕਾਰ ਲਈ ਇਸ ਦੀ ਤਾਬ ਝੱਲਣੀ ਮੁਸ਼ਕਲ ਹੋ ਗਈ। ਅਖ਼ੀਰ ਚੜ੍ਹਦੇ ਸਾਲ ਹੀ ਜਨਵਰੀ 1872 ਵਿਚ ਮਲੇਰਕੋਟਲੇ ਲਾਗੇ ਜਮਾਲਪੁਰੇ ਦੀ ਰੱਖ ਵਿਚ 66 ਨਾਮਧਾਰੀ ਸਿੰਘਾਂ ਨੂੰ ਤੋਪਾਂ ਮੂਹਰੇ ਖੜੇ ਕਰ ਕੇ ਉਡਾ ਦਿੱਤਾ ਗਿਆ। ਅੰਗ੍ਰੇਜ਼ ਕਹਿੰਦਾ ਸੀ ਕਿ ਪਿੱਠ ਕਰ ਕੇ ਖੜੇ ਹੋਵੋ ਪਰੰਤੂ ਸਿੰਘਾਂ ਗਰਜਵੀਂ ਆਵਾਜ਼ ਨਾਲ ਜਵਾਬ ਦਿੱਤਾ, 'ਅਸੀਂ ਸਿੰਘ ਹਾਂ, ਸਨਮੁਖ ਜੂਝਾਂਗੇ।' ਚੁਨਾਂਚਿ ਸਾਰੇ ਸਿੰਘ ਤੋਪਾਂ ਵੱਲ ਮੂੰਹ ਕਰ ਕੇ

ਸ਼ਹੀਦੀਆਂ ਪਾ ਗਏ। ਇਹ ਸੁਤੰਤਰਤਾ-ਸੰਗ੍ਰਾਮ ਦੇ ਪਹਿਲੇ ਬਲੀਦਾਨੀ ਸਨ ਜਿਨ੍ਹਾਂ ਲਹੂ ਪਾ ਕੇ ਆਜ਼ਾਦੀ ਦੀ ਜੋਤਿ ਜਗਾਈ। ਬਾਬਾ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦਿੱਤਾ ਗਿਆ ਜਿੱਥੇ ਕਿ ਨਵੰਬਰ 1884 ਵਿਚ ਆਪ ਦਾ ਦੇਹਾਂਤ ਹੋਇਆ। ਆਗੂ ਰਹਿਤ ਕੂਕਾ ਲਹਿਰ ਠੰਡੀ ਪੈ ਗਈ ਤੇ ਆਮ ਲੋਕ ਅੰਗ੍ਰੇਜ਼ੀ ਵਫ਼ਾਦਾਰੀ ਵਿਚ ਗ੍ਰਸੇ ਰਹੇ।

## 2. ਗ਼ਦਰ ਪਾਰਟੀ ਲਹਿਰ

ਪਰ ਇਹ ਨੀਂਦ ਜਲਦੀ ਹੀ ਖੁੱਲ੍ਹ ਗਈ ਜਦੋਂ ਕਿ ਫ਼ਿਰੰਗੀ ਵਪਾਰੀ ਨੇ ਆਪਣੇ ਲਾਭਾਂ ਲਈ ਲੋਕਾਂ ਦੀ ਆਰਥਿਕ ਤੇ ਧਾਰਮਿਕ ਆਜ਼ਾਦੀ ਨੂੰ ਖ਼ਤਮ ਕਰਨਾ ਸ਼ੁਰੂ ਕੀਤਾ। ਵੀਹਵੀਂ ਸਦੀ ਦੇ ਮੁੱਢ ਵਿਚ 'ਨੌ-ਆਬਾਦਕਾਰੀ ਐਕਟ' ਬਣਿਆ ਜਿਸ ਵਿਚ ਭੌਂ ਦੇ ਮਾਲਕ ਦੀ ਮੌਤ ਬਾਅਦ ਜ਼ਮੀਨ ਸਰਕਾਰ ਦੇ ਕਬਜ਼ੇ ਵਿਚ ਚਲੀ ਜਾਂਦੀ ਸੀ। ਫਿਰ ਮਾਮਲੇ ਬਹੁਤ ਵਧਾਏ ਗਏ, ਬਾਣੀਆਂ ਨੇ ਕਰਜ਼ਿਆਂ ਵਿਚ ਕਿਸਾਨਾਂ ਦੀਆਂ ਜ਼ਮੀਨਾਂ ਦਬਾ ਲਈਆਂ। 1901 ਈ: ਤਕ ਚਾਰ ਲੱਖ ਤੇਰ੍ਹਾਂ ਹਜ਼ਾਰ ਏਕੜ ਜ਼ਮੀਨ ਵਿਕ ਚੁੱਕੀ ਸੀ ਤੇ 1909 ਤਕ ਢਾਈ ਕਰੋੜ ਤੋਂ ਵੱਧ ਏਕੜ ਜ਼ਮੀਨ ਗਹਿਣੇ ਪੈ ਚੁੱਕੀ ਸੀ। ਸਰਕਾਰ ਲਈ ਬੇਕਾਰੀ ਲਾਭਵੰਦੀ ਸੀ, ਜਿਸ ਨਾਲ ਫ਼ੌਜੀ ਭਰਤੀ ਦਾ ਢਿੱਡ ਭਰਦਾ ਸੀ। ਪਰ ਕਿਤਨੇ ਐਸੇ ਲੋਕ ਸਨ, ਜਿਨ੍ਹਾਂ ਅੰਗ੍ਰੇਜ਼ੀ ਨੌਕਰੀ ਪਰਵਾਨ ਨਾ ਕੀਤੀ ਤੇ ਉਹ ਰੁਜ਼ਗਾਰ ਦੀ ਭਾਲ ਵਿਚ ਬਰਮਾ, ਮਲਾਇਆ, ਚੀਨ ਤੇ ਫਿਰ ਕੈਨੇਡਾ ਤੇ ਅਮਰੀਕਾ ਵੱਲ ਨਿਕਲ ਗਏ। ਆਜ਼ਾਦ ਪੌਣ ਪਾਣੀ ਦਾ ਉਨ੍ਹਾਂ 'ਤੇ ਬੜਾ ਡੂੰਘਾ ਅਸਰ ਹੋਇਆ, ਮਨ ਹਲੂਣਿਆ ਗਿਆ ਤੇ ਸਿਆਣੇ ਪੰਜਾਬੀਆਂ ਬਹਿ ਕੇ ਵਿਉਂਤਾਂ ਘੜੀਆਂ ਕਿ ਜਿਵੇਂ ਕਿਵੇਂ ਹਿੰਦ ਵਿੱਚੋਂ ਅੰਗ੍ਰੇਜ਼ ਨੂੰ ਕੱਢਿਆ ਜਾਵੇ। ਉਸ ਸਮੇਂ ਵਲੈਤ ਪੜ੍ਹਨ ਗਏ ਲਾਲਾ ਹਰਦਿਆਲ ਤੇ ਮਦਨ ਲਾਲ ਵਰਗੇ ਨੌਜੁਆਨ ਦੇਸ਼-ਭਗਤੀ ਦੇ ਜਜ਼ਬੇ ਨਾਲ ਭਰੇ-ਪੀਤੇ ਫਿਰਦੇ ਸਨ। ਮਦਨ ਲਾਲ ਨੇ ਤਾਂ ਸਰ ਵਿਲੀਅਮ ਕਰਜ਼ਨ ਲਿਲੀ ਨੂੰ 1 ਜੁਲਾਈ, 1909 ਨੂੰ ਗੋਲੀ ਮਾਰ ਦਿੱਤੀ ਤੇ ਉਹ ਇਸੇ ਦੋਸ਼ ਹੇਠ 17 ਅਗਸਤ 1909 ਨੂੰ ਲੰਡਨ ਵਿਚ ਫਾਂਸੀ ਲੱਗਾ। ਫਿਰ ਦੇਸ਼ ਵਿਚ ਲਾਲਾ ਲਾਜਪਤ ਰਾਇ, ਸ. ਅਜੀਤ ਸਿੰਘ ਆਦਿ ਨੇ ਆਪਣੇ ਵਖਿਆਨਾਂ ਰਾਹੀਂ ਲੋਕਾਂ ਵਿਚ ਭਾਰੀ ਜਾਗ੍ਰਿਤੀ ਲਿਆਂਦੀ ਤੇ ਬਾਂਕੇ ਦਿਆਲ ਦੀ ਸਿੱਧੀ ਸਾਦੀ ਕਵਿਤਾ ਵੀ ਹਲੂਣਾ ਦੇਣ ਵਾਲੀ ਸੀ:

*ਪਗੜੀ ਸੰਭਾਲ ਜੱਟਾ ਓਇ ਪਗੜੀ ਸੰਭਾਲ ਵੇ।*
*ਲੁੱਟ ਲਿਆ ਮਾਲ ਤੇਰਾ, ਕੀਤਾ ਬੇਹਾਲ ਵੇ।*

ਵਿਦੇਸ਼ੀਂ ਬੈਠੇ ਪੰਜਾਬੀਆਂ ਨੇ ਕਈ ਸਭਾਵਾਂ ਬਣਾਈਆਂ। ਵਾਸ਼ਿੰਗਟਨ ਵਿਚ ਭਾਰੀ ਇਕੱਤਰਤਾ ਹੋਈ ਤੇ ਜੂਨ 1913 ਵਿਚ 'ਹਿੰਦੀ ਐਸੋਸੀਏਸ਼ਨ ਆਫ਼ ਪੈਸੇਫਿਕ ਕਾਸਟ' ਬਣੀ, ਜਿਸ ਦੇ ਸੰਚਾਲਕ ਬਾਬਾ ਸੋਹਣ ਸਿੰਘ ਭਕਨਾ, ਸੂਫ਼ੀ ਅੰਬਾ ਪ੍ਰਸ਼ਾਦ ਤੇ ਭਾਈ ਭਗਵਾਨ ਸਿੰਘ ਆਦਿਕ ਸਨ। ਪਿੱਛੋਂ ਇਸ ਦਾ ਦਫ਼ਤਰ 'ਯੁਗਾਂਤਰ

ਆਸ਼ਰਮ' ਸਾਨਫ੍ਰਾਂਸਿਸਕੋ ਵਿਚ ਸਥਾਪਿਤ ਕੀਤਾ ਗਿਆ। ਅਕਤੂਬਰ ਵਿਚ ਲਾਲਾ ਹਰਦਿਆਲ ਆਏ ਤੇ ਨਵੰਬਰ ਵਿਚ 'ਗ਼ਦਰ' ਅਖ਼ਬਾਰ ਜਾਰੀ ਹੋਇਆ ਤੇ ਇਸ ਪਰਚੇ ਦੇ ਨਾਂ ਉੱਤੇ ਹੀ ਪਾਰਟੀ ਦਾ ਨਾਂ ਗ਼ਦਰ ਪਾਰਟੀ ਪ੍ਰਸਿੱਧ ਹੋ ਗਿਆ। ਇਸ ਪਰਚੇ ਵਿਚ ਬੜੀਆਂ ਤੇਜ਼-ਤਰਾਰ ਨਜ਼ਮਾਂ ਛਪਦੀਆਂ ਸਨ :

*ਗੱਡ ਦਿਓ ਜੰਗ ਦੀਆਂ ਲਾਲ ਝੰਡੀਆਂ,*
*ਵੱਢ ਦਿਓ ਗੋਰੇ, ਮੇਮਾਂ ਕਰ ਦਿਓ ਰੰਡੀਆਂ।*
*ਚਾਰ ਕ੍ਰੋੜ ਇੱਥੇ ਗੋਰੇ ਵੱਸਦੇ,*
*ਤੇਤੀ ਤੇ ਕ੍ਰੋੜ ਨੇ ਹਿੰਦੀ ਵੱਸਦੇ,*
*ਅੱਠ ਅੱਠ ਇਕ ਦੀਆਂ ਪਾ ਲੋ ਵੰਡੀਆਂ,*
*ਵੱਢ ਦਿਓ ਗੋਰੇ ਮੇਮਾਂ ਕਰ ਦਿਓ ਰੰਡੀਆਂ।*

ਇਹ ਪਰਚਾ ਪਹਿਲੇ ਗੁਰਮੁਖੀ ਤੇ ਉਰਦੂ ਵਿਚ ਛਪਦਾ ਸੀ। ਗੁਰਮੁਖੀ ਦਾ ਪਰਚਾ ਕਰਤਾਰ ਸਿੰਘ ਸਰਾਭਾ ਸਾਇਕਲੋਸਟਾਇਲ ਕਰਦਾ ਸੀ ਤੇ ਉਰਦੂ ਦਾ ਰਘੂਬਰ ਦਿਆਲ। ਪਿੱਛੋਂ ਇਹ ਹਿੰਦੀ, ਗੁਜਰਾਤੀ, ਬੰਗਾਲੀ, ਪਸ਼ਤੋ ਵਿਚ ਛਾਪ ਕੇ ਦੂਰ ਦੂਰ ਤਕ ਭੇਜਿਆ ਜਾਂਦਾ ਰਿਹਾ। ਲਾਲਾ ਹਰਦਿਆਲ ਵਿਦਵਾਨ ਇਨਕਲਾਬੀ ਸੀ ਤੇ ਬਹੁਤ ਵਧੀਆ ਬੁਲਾਰਾ ਸੀ, ਜੋ ਚੌਦਾਂ ਜ਼ਬਾਨਾਂ ਜਾਣਦਾ ਸੀ ।

ਦਸੰਬਰ 1921 ਵਿਚ ਲਾਰਡ ਹਾਰਡਿੰਗ ਉੱਤੇ ਦਿੱਲੀ ਬੰਬ ਸੁੱਟਿਆ ਗਿਆ ਜਿਸ ਨਾਲ ਕ੍ਰਾਂਤੀਕਾਰੀ ਬੜੇ ਖ਼ੁਸ਼ ਹੋਏ। ਲਾਲਾ ਹਰਦਿਆਲ ਨੇ ਬਰਕਲੇ ਯੂਨੀਵਰਸਿਟੀ ਵਿਚ ਲੈਕਚਰ ਦਿੰਦਿਆਂ ਮੀਰ ਦਾ ਇਹ ਸ਼ਿਅਰ ਸੁਣਾ ਕੇ ਚੁਟਕੀ ਲਈ :

*ਪਗੜੀ ਅਪਨੀ ਸੰਭਾਲੀਏਗਾ, ਔਰ ਬਸਤੀ ਨਹੀਂ ਯਹ ਦਿੱਲੀ ਹੈ।*

ਹਰਦਿਆਲ ਦੇ ਲੈਕਚਰਾਂ ਨੇ ਪਾਰਟੀ ਦੀ ਧੁੰਮ ਪਾ ਦਿੱਤੀ। ਇਹ ਸੋਅ ਹਿੰਦ ਸਰਕਾਰ ਨੂੰ ਵੀ ਮਿਲ ਗਈ। ਅੰਗ੍ਰੇਜ਼ੀ ਇਸ਼ਾਰੇ 'ਤੇ ਅਮਰੀਕਾ ਸਰਕਾਰ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ, ਲੇਕਿਨ ਹਾਲਾਤ ਨਾਜ਼ੁਕ ਦੇਖ ਕੇ ਸਾਥੀਆਂ ਦੀ ਸਲਾਹ ਨਾਲ ਚੋਰੀਂ-ਛੁਪੀਂ ਜਰਮਨ ਚਲਾ ਗਿਆ ਤੇ ਉਥੇ ਤਿੰਨ ਚਾਰ ਸਾਲ ਅੰਗ੍ਰੇਜ਼ ਵਿਰੁੱਧ ਕੰਮ ਕਰਦਾ ਰਿਹਾ ਅਤੇ ਪਿੱਛੋਂ ਉਹ ਸਵੀਡਨ ਜਾ ਕੇ ਵੱਸ ਗਿਆ । ਸਤੰਬਰ 1914 ਵਿੱਚ ਬੱਜਬੱਜ ਘਾਟ ਦਾ ਸਾਕਾ ਹੋਇਆ ਜਿਸ ਵਿਚ 26 ਮਰੇ ਤੇ ਬਹੁਤੇ ਗ੍ਰਿਫ਼ਤਾਰ ਕੀਤੇ ਗਏ।

ਉਧਰ ਗ਼ਦਰ ਪਾਰਟੀ ਨੇ ਫ਼ੈਸਲਾ ਕੀਤਾ ਕਿ ਦੇਸ਼ ਵਿਚ ਜਾ ਕੇ ਹਥਿਆਰਬੰਦ ਇਨਕਲਾਬ ਲਈ ਯਤਨ ਅਰੰਭੇ ਜਾਣ ਤੇ ਫ਼ੌਜ ਵਿਚ ਭਰਤੀ ਹੋ ਕੇ ਕੰਮ ਕੀਤਾ ਜਾਵੇ। ਸੈਂਕੜੇ ਇਨਕਲਾਬੀ ਭਾਰਤ ਆਏ। ਜਰਮਨ ਵਲੋਂ ਹਥਿਆਰ ਪਹੁੰਚਣ ਦਾ ਭਰੋਸਾ ਦਿੱਤਾ ਗਿਆ ਸੀ ਪਰ ਨਾ ਆਏ। 21 ਫ਼ਰਵਰੀ 1915 ਦਿਨ ਨੀਅਤ ਹੋਇਆ ਕਿ ਪਹਿਲਾਂ ਮੀਆਂ ਮੀਰ ਲਾਹੌਰ ਛਾਉਣੀ 'ਤੇ ਕਬਜ਼ਾ ਕੀਤਾ ਜਾਵੇ, ਲੇਕਿਨ ਮੁਖ਼ਬਰੀ ਕਾਰਨ ਇਹ ਸਾਰੀ ਵਿਉਂਤ ਫ਼ੇਲ੍ਹ ਹੋ ਗਈ ।ਅੰਗ੍ਰੇਜ਼ ਨੇ ਤਿੰਨ ਸੌ ਤੋਂ ਉੱਤੇ ਪੰਜਾਬੀਆਂ ਨੂੰ ਗ੍ਰਿਫ਼ਤਾਰ ਕੀਤਾ ਜਿਨ੍ਹਾਂ ਉੱਤੇ ਕਾਲੇ ਕਾਨੂੰਨ ਤਹਿਤ ਮੁਕੱਦਮੇ ਚੱਲੇ। ਸੌ ਨੂੰ ਫਾਂਸੀ

ਤੇ ਦੋ ਸੌ ਤੋਂ ਉੱਤੇ ਕਾਲੇਪਾਣੀ ਭੇਜੇ ਗਏ। ਫਾਂਸੀ ਲੱਗਣ ਵਾਲਿਆਂ ਵਿਚ ਕਰਤਾਰ ਸਿੰਘ ਸਰਾਭਾ ਸਭ ਤੋਂ ਛੋਟੀ ਉਮਰ ਦਾ ਸੀ। ਇਸ ਤਰ੍ਹਾਂ ਗ਼ਦਰ ਲਹਿਰ ਇਕ ਵਾਰ ਛਾਈਂ ਮਾਈਂ ਹੋ ਗਈ ।

## 3. ਅਕਾਲੀ ਲਹਿਰ

ਵੱਡੀ ਜੰਗ ਖ਼ਤਮ ਹੋ ਚੁੱਕੀ ਸੀ ਤੇ ਹਿੰਦੁਸਤਾਨੀ ਆਸ ਲਾਈ ਬੈਠੇ ਸਨ ਕਿ ਜਿਸ ਆਜ਼ਾਦੀ ਖ਼ਾਤਰ ਅੰਗ੍ਰੇਜ਼ ਚਾਰ ਸਾਲ ਤੋਂ ਲੜਦਾ ਆ ਰਿਹਾ ਹੈ ਤੇ ਹਿੰਦੁਸਤਾਨੀਆਂ ਨੇ ਵੀ ਜਿਸ ਵਿਚ ਹਿੱਸਾ ਪਾਇਆ ਹੈ, ਉਸ ਆਜ਼ਾਦੀ ਦਾ ਕੁਝ ਹਿੱਸਾ ਉਨ੍ਹਾਂ ਨੂੰ ਵੀ ਮਿਲੇਗਾ ਪਰ ਹੋਇਆ ਇਸ ਦੇ ਉਲਟ। 'ਐਨੀਹੀਕਲ ਐਂਡ ਰੈਵੋਲਿਊਸ਼ਨਰੀ ਕ੍ਰਾਇਮਜ਼ ਐਕਟ' ਬਣਿਆ ਤੇ ਆਜ਼ਾਦੀ ਦੀ ਹਰ ਕਿਸਮ ਦੀ ਸਰਗਰਮੀ ਨੂੰ ਠੱਪਣ ਦਾ ਯਤਨ ਕੀਤਾ ਗਿਆ। ਇਸ ਵਿਰੁੱਧ ਦੇਸ਼ ਭਰ ਵਿਚ ਰੋਸ ਫੈਲਿਆ ਤੇ ਵਿਸਾਖੀ 1919 ਨੂੰ ਜੱਲ੍ਹਿਆਂਵਾਲਾ ਬਾਗ਼ ਵਿਚ ਹਜ਼ਾਰਾਂ ਲੋਕ ਇਕੱਠੇ ਹੋਏ ਜਿਨ੍ਹਾਂ ਉੱਤੇ ਡਾਇਰ ਨੇ ਮਸ਼ੀਨਗੰਨ ਬੀੜ ਕੇ ਗੋਲੀਆਂ ਵਰ੍ਹਾਉਣੀਆਂ ਸ਼ੁਰੂ ਕਰ ਦਿੱਤੀਆਂ ਤੇ ਸੈਂਕੜੇ ਬੇ-ਗੁਨਾਹ ਭੁੰਨ ਦਿੱਤੇ। 'ਹੰਟਰ ਕਮੇਟੀ' ਅਨੁਸਾਰ 1650 ਗੋਲੀਆਂ ਚੱਲੀਆਂ ਸਨ। ਇਸੇ ਤਰ੍ਹਾਂ ਅੰਗ੍ਰੇਜ਼ ਦੀ ਸ਼ਹਿ 'ਤੇ ਫ਼ਰਵਰੀ 1921 ਵਿਚ ਨਨਕਾਣਾ ਸਾਹਿਬ ਦਾ ਸਾਕਾ ਹੋਇਆ ਜਿਸ ਵਿਚ ਮਹੰਤ ਨਰੈਣ ਦਾਸ ਦੇ ਗੁੰਡਿਆਂ ਨੇ ਡੇਢ ਸੌ ਤੋਂ ਉੱਤੇ ਨਿਰਦੋਸ਼ ਸਿੰਘਾਂ ਨੂੰ ਗੁਰਦੁਆਰੇ ਦੇ ਅੰਦਰ ਸ਼ਹੀਦ ਕਰ ਦਿੱਤਾ ਸੀ।



ਇਹ ਅਜਿਹੇ ਭਿਆਨਕ ਸਾਕੇ ਸਨ ਜਿਨ੍ਹਾਂ ਅਕਾਲੀ ਲਹਿਰ ਦਾ ਤੂਫ਼ਾਨ ਉਠਾਇਆ। ਸਿੱਖ ਆਪਣੇ ਗੁਰਧਾਮ ਆਜ਼ਾਦ ਦੇਖਣਾ ਚਾਹੁੰਦੇ ਸਨ ਤੇ ਫ਼ਿਰੰਗੀ ਦੀ ਜਾਬਰ-ਨੀਤੀ ਤੋਂ ਤੰਗ ਆਏ ਰਾਜਨੀਤਿਕ ਬੰਧਨ ਤੋੜਨ ਲਈ ਬੇਚੈਨ ਸਨ। ਜੋ ਕੁਝ ਗ਼ਦਰੀਆਂ ਨਾਲ ਬੀਤਿਆ ਸੀ, ਉਹ ਸਭ ਦੇ ਸਾਹਮਣੇ ਸੀ। ਸੋ ਸਿਰ-ਲੱਥ ਅਕਾਲੀਆਂ ਦਾ ਕਾਫ਼ਲਾ ਰਣਖੇਤਰ ਵਿਚ ਜੂਝਣ ਲਈ ਨਿਤਰਿਆ ਤੇ ਉਨ੍ਹਾਂ ਸ਼ਾਂਤਮਈ ਸਤਿਆਗ੍ਰਹਿਆਂ ਰਾਹੀਂ ਪੰਜ ਸਾਲ ਫ਼ਿਰੰਗੀ ਸਰਕਾਰ ਨੂੰ ਵਖਤ ਪਾਈ ਰੱਖਿਆ ਤੇ ਗੁਰਦੁਆਰੇ ਆਜ਼ਾਦ ਕਰਾ ਕੇ ਦਮ ਲਿਆ। ਇਸ ਲਹਿਰ ਦੀ ਅਗਵਾਈ ਕਰਨ ਵਾਲੇ ਨੇਤਾ—ਬਾਬਾ ਖੜਕ ਸਿੰਘ, ਸ. ਬਹਾਦਰ ਮਹਿਤਾਬ ਸਿੰਘ, ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ, ਸ. ਮੰਗਲ ਸਿੰਘ, ਕਰਤਾਰ ਸਿੰਘ ਝੱਬਰ, ਗਿਆਨੀ ਸ਼ੇਰ ਸਿੰਘ, ਸ. ਹੀਰਾ ਸਿੰਘ ਦਰਦ ਆਦਿ ਸਨ । ਇਸ ਜੱਦੋ-ਜਹਿਦ ਵਿਚ ਪੰਜ ਸੌ ਤੋਂ ਉੱਤੇ ਸਿੰਘ ਸ਼ਹੀਦ ਹੋਏ, 30 ਹਜ਼ਾਰ ਜੇਲ੍ਹਾਂ ਵਿਚ ਗਏ, ਪੰਦਰਾਂ ਲੱਖ ਜੁਰਮਾਨਾ ਭਰਿਆ । ਇਸ ਤਰ੍ਹਾਂ ਸਫਲਤਾ ਨੂੰ ਵੇਖ ਕੇ ਮਹਾਤਮਾ ਗਾਂਧੀ ਜੀ ਨੂੰ ਇਹ ਕਹਿਣਾ ਪਿਆ ਕਿ ਗੁਰਦੁਆਰੇ ਆਜ਼ਾਦ ਕਰਾਉਣ ਦੀ ਵਧਾਈ ਪ੍ਰਵਾਨ ਕਰੋ ਤੇ ਇਹ ਸਮਝੋ ਕਿ ਹਿੰਦੁਸਤਾਨ ਇਕ ਵੱਡਾ ਗੁਰਦੁਆਰਾ ਹੈ ਜਿਸ ਨੂੰ ਤੁਸਾਂ ਹੀ ਆਜ਼ਾਦ ਕਰਾਉਣਾ ਹੈ।

## 4. ਸਿਵਲ ਨਾ-ਫ਼ਰਮਾਨੀ ਲਹਿਰ

ਮਾਰਚ 1930 ਵਿਚ ਮਹਾਤਮਾ ਗਾਂਧੀ ਜੀ ਨੇ ਦੂਜੀ ਵਾਰ ਸਿਵਲ ਨਾ-ਫ਼ਰਮਾਨੀ ਦੀ ਲਹਿਰ ਚਲਾਈ। ਬਾਵਜੂਦ ਕਈ ਰੋਸਿਆਂ ਦੇ ਸ਼੍ਰੋਮਣੀ ਅਕਾਲੀ ਦਲ ਨੇ ਪੰਜ ਹਜ਼ਾਰ ਵਲੰਟੀਅਰ ਲਹਿਰ ਵਿਚ ਭੇਜਣ ਦੀ ਪੇਸ਼ਕਸ਼ ਕੀਤੀ। ਇਹ ਲੂਣ-ਸਤਿਆਗ੍ਰਹਿ ਦਾ ਜ਼ਮਾਨਾ ਸੀ, ਵਿਦੇਸ਼ੀ ਚੀਜ਼ਾਂ ਦੇ ਬਾਈਕਾਟ ਦੀ ਲਹਿਰ ਜ਼ੋਰਾਂ 'ਤੇ ਸੀ। ਥਾਂ-ਥਾਂ ਗ੍ਰਿਫ਼ਤਾਰੀਆਂ ਹੋਈਆਂ। ਸੂਬਾ ਸਰਹੱਦ ਦੇ ਦੇਸ਼-ਭਗਤ ਨੇਤਾਵਾਂ ਦੀ ਗ੍ਰਿਫ਼ਤਾਰੀ ਵਿਰੁੱਧ ਰੋਸ ਪ੍ਰਗਟ ਕਰਨ ਲਈ 23 ਅਪ੍ਰੈਲ 1930 ਈ. ਨੂੰ ਕਿੱਸਾਖ਼ਾਨੀ ਬਾਜ਼ਾਰ ਵਿਚ ਪਠਾਣ ਇਕੱਠੇ ਹੋਏ। ਪੁਲਸ ਨੇ ਗੋਲੀ ਚਲਾ ਦਿੱਤੀ, ਜਿਸ ਨਾਲ 30 ਆਦਮੀ ਮਰੇ ਤੇ ਦੁੱਗਣੇ ਜ਼ਖ਼ਮੀ ਹੋਏ। ਪਠਾਣਾਂ ਨਾਲ ਹਮਦਰਦੀ ਕਰਨ ਲਈ ਸੌ ਸਿੰਘਾਂ ਦਾ ਜਥਾ ਲੈ ਕੇ ਮਾਸਟਰ ਤਾਰਾ ਸਿੰਘ ਪਿਸ਼ਾਵਰ ਗਏ ਤੇ ਰਸਤੇ ਵਿਚ ਪਕੜ ਕੇ ਗੁਜਰਾਤ ਜੇਲ੍ਹ ਅੰਦਰ ਡੱਕ ਦਿੱਤੇ ਗਏ।

ਇਸ ਤਰ੍ਹਾਂ ਉਸ ਸਮੇਂ ਅਕਾਲੀ ਕੇਵਲ ਗੁਰਦੁਆਰਿਆਂ ਦੀ ਆਜ਼ਾਦੀ ਲਈ ਹੀ ਨਹੀਂ, ਬਲਕਿ ਸਾਰੇ ਲੋਕਾਂ ਦੀ ਆਜ਼ਾਦੀ ਤੇ ਭਲਾਈ ਲਈ ਸਰਗਰਮ ਸਨ। ਸਭ ਨੂੰ ਦੇਸ਼ ਪਿਆਰਾ ਲੱਗਦਾ ਸੀ। ਹਿੰਦੂ ਮੁਸਲਮਾਨ ਜਾਂ ਸਿੱਖ ਦਾ ਸਵਾਲ ਨਹੀਂ ਸੀ, ਬਲਕਿ ਦੇਸ਼ ਦਾ ਬਗ਼ੀਚਾ ਸਾਰਿਆਂ ਲਈ ਆਕਰਸ਼ਕ ਸੀ। ਇਕਬਾਲ ਦਾ ਨਗ਼ਮਾ ਸਭ ਦੀ ਜ਼ਬਾਨ 'ਤੇ ਸੀ:



*ਸਾਰੇ ਜਹਾਂ ਸੇ ਅੱਛਾ, ਹਿੰਦੁਸਤਾਂ ਹਮਾਰਾ।*
*ਹਮ ਬੁਲਬੁਲੇ ਹੈਂ ਇਸ ਕੀ, ਯਹ ਗੁਲਸਤਾਂ ਹਮਾਰਾ।*

ਲੇਕਿਨ ਸਰਕਾਰ ਨੂੰ ਇਹ ਦੇਸ਼-ਭਗਤੀ ਭਾਉਂਦੀ ਨਹੀਂ ਸੀ। ਜੂਨ 1928 ਵਿਚ ਸਾਇਮਨ ਕਮਿਸ਼ਨ ਲਾਹੌਰ ਆਇਆ ਤਾਂ ਲਾਲਾ ਲਾਜਪਤ ਰਾਏ ਦੀ ਅਗਵਾਈ ਹੇਠ ਇਸ ਵਿਰੁੱਧ ਮੁਜ਼ਾਹਰੇ ਹੋਏ, ਲਾਠੀਚਾਰਜ ਹੋਇਆ, ਜਿਸ ਨਾਲ ਲਾਲਾ ਜੀ ਦੇ ਸਖ਼ਤ ਚੋਟ ਲੱਗੀ ਤੇ ਉਹ 17 ਨਵੰਬਰ 1928 ਨੂੰ ਚਲਾਣਾ ਕਰ ਗਏ। ਨੌਜੁਆਨਾਂ ਨੂੰ ਰੋਹ ਆਇਆ। ਉਨ੍ਹਾਂ 8 ਅਪ੍ਰੈਲ 1929 ਨੂੰ ਦਿੱਲੀ ਦੇ ਅਸੈਂਬਲੀ ਹਾਲ ਵਿਚ ਦੋ ਬੰਬ ਸੁੱਟੇ, ਜਿਸ ਵਿਚ ਸ. ਭਗਤ ਸਿੰਘ ਤੇ ਭਟਕੇਸ਼ਵਰ ਦੱਤ ਨੂੰ ਉਮਰ ਕੈਦ ਹੋਈ। ਪਿੱਛੋਂ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈਣ ਲਈ ਲਾਹੌਰ ਮਿ. ਸਾਂਡਰਸ ਨੂੰ ਮਿ. ਸਕਾਟ ਸਮਝ ਕੇ ਗੋਲੀ ਮਾਰ ਕੇ ਮਾਰ ਦਿੱਤਾ। ਅੰਗ੍ਰੇਜ਼ ਸਰਕਾਰ ਨੇ ਇਸ ਮੁਕੱਦਮੇ ਵਿਚ ਗੋਂਦ ਗੁੰਦ ਕੇ ਨੌਜੁਆਨ ਇਨਕਲਾਬੀਆਂ ਨੂੰ ਫਾਹ ਲਿਆ ਤੇ ਭਗਤ ਸਿੰਘ, ਰਾਜ ਗੁਰੂ ਤੇ ਸੁਖਦੇਵ — ਤਿੰਨਾਂ ਨੂੰ ਫਾਂਸੀ ਦੀ ਸਜ਼ਾ ਹੋਈ, ਲੇਕਿਨ ਨੌਜੁਆਨ ਘਬਰਾਏ ਨਹੀਂ, ਬੰਦੀਖ਼ਾਨੇ ਵਿਚ ਵੀ ਅਜਿਹੇ ਗਾਉਂਦੇ ਰਹੇ ਜੈਸਾ ਕਿ ਭਗਤ ਸਿੰਘ ਬਾਰੇ ਪ੍ਰਸਿੱਧ ਹੈ ਕਿ ਉਹ ਇਹ ਸ਼ਿਅਰ ਆਮ ਗਾਇਆ ਕਰਦਾ ਸੀ:

*ਸਰ-ਫ਼ਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ।*
*ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ-ਕਾਤਿਲ ਮੇਂ ਹੈ।*

23 ਮਾਰਚ 1931 ਨੂੰ ਭਗਤ ਸਿੰਘ ਨੂੰ ਸਾਥੀਆਂ ਸਮੇਤ ਲਾਹੌਰ ਫਾਂਸੀ ਦਾ

ਹੁਕਮ ਦੇ ਦਿੱਤਾ ਗਿਆ, ਲੇਕਿਨ ਉਸ ਦੇ ਚਿਹਰੇ 'ਤੇ ਜ਼ਰਾ ਜਿੰਨਾ ਵੀ ਮਲਾਲ ਨਹੀਂ ਸੀ। ਇਸੇ ਸੂਰਬੀਰਤਾ ਤੇ ਸਾਹਸ ਕਾਰਣ ਉਹ ਸੰਗਰਾਮੀਆਂ ਦਾ ਨਾਇਕ ਬਣ ਕੇ ਉਭਰਿਆ ਤੇ ਥਾਂ-ਥਾਂ ਉਸ ਦੀ ਪ੍ਰਸੰਸਾ ਹੋਈ। ਪਰ ਅਫ਼ਸੋਸਨਾਕ ਗੱਲ ਇਹ ਹੈ ਕਿ ਗਾਂਧੀ ਜੀ ਇਸ ਬਾਰੇ ਬਿਲਕੁਲ ਗੂੰਗੇ ਬਣੇ ਰਹੇ।

## 5. ਬੱਬਰ ਲਹਿਰ

ਪੰਜਾਬੀਆਂ ਨੇ ਕ੍ਰਿਪਾਨਧਾਰੀ ਹੁੰਦਿਆਂ ਹੋਇਆਂ ਵੀ ਜਿਸ ਤਰ੍ਹਾਂ ਸ਼ਾਂਤਮਈ ਦਾ ਸਬੂਤ ਦਿੱਤਾ, ਉਹ ਇਕ ਅਨੋਖੀ ਗੱਲ ਸੀ ਲੇਕਿਨ ਪੱਥਰ-ਚਿਤ ਸਰਕਾਰ ਉੱਤੇ ਇਸ ਦਾ ਕੋਈ ਅਸਰ ਨਹੀਂ ਸੀ, ਉਹ ਆਪਣਾ ਦਮਨ-ਚੱਕਰ ਚਲਾਈ ਜਾ ਰਹੀ ਸੀ। ਇਸ ਦੀ ਪ੍ਰਤਿਕਿਰਿਆ ਜ਼ਰੂਰੀ ਸੀ। ਗ਼ੱਦਾਰ ਝੋਲੀ-ਚੁੱਕਾਂ, ਮੁਖ਼ਬਰਾਂ ਤੇ ਫ਼ਿਰੰਗੀ ਸਰਕਾਰ ਵਿਰੁੱਧ ਉਨ੍ਹਾਂ ਦਾ ਰੋਹ ਵਧਦਾ ਜਾ ਰਿਹਾ ਸੀ । ਅਖ਼ੀਰ ਇਸ ਜੋਸ਼ੀਲੀ ਸਪਿਰਿਟ ਨੇ ਬੱਬਰ ਲਹਿਰ ਦਾ ਰੂਪ ਧਾਰਨ ਕੀਤਾ ਤੇ ਸਭ ਤੋਂ ਪਹਿਲਾਂ ਇਨ੍ਹਾਂ ਝੋਲੀ-ਚੁੱਕਾਂ ਦਾ ਸੁਧਾਰ ਕਰਨਾ ਆਰੰਭਿਆ। ਬੱਬਰਾਂ ਦੀ ਜ਼ੁਬਾਨ ਵਿਚ 'ਸੁਧਾਰ' ਦਾ ਅਰਥ ਮਾਰ ਮੁਕਾਉਣਾ ਸੀ। ਇਸ ਲਹਿਰ ਦੇ ਮੋਢੀ ਆਗੂ ਕਿਸ਼ਨ ਸਿੰਘ ਗੜਗੱਜ, ਬਾਬੂ ਸੰਤਾ ਸਿੰਘ ਤੇ ਮਾਸਟਰ ਮੋਤਾ ਸਿੰਘ ਆਦਿ ਸਨ। ਬੱਬਰਾਂ ਵਿਚ ਅਕਾਲੀਆਂ ਵਾਲਾ ਧਾਰਮਿਕ ਜੋਸ਼ ਤੇ ਗ਼ਦਰੀ ਇਨਕਲਾਬੀਆਂ ਵਾਲੀ ਗੋਂਦ ਦੋਵੇਂ ਮੌਜੂਦ ਸਨ। ਇਨ੍ਹਾਂ ਦਰਜਨਾਂ ਝੋਲੀ-ਚੁੱਕ ਤੇ ਮੁਖ਼ਬਰ ਮਾਰੇ ਤੇ ਸਰਕਾਰ ਨੂੰ ਪਿੱਸੂ ਪੈ ਗਏ। ਅਖ਼ੀਰ ਸੌ ਤੋਂ ਉਤੇ ਬੱਬਰ ਗ੍ਰਿਫ਼ਤਾਰ ਕੀਤੇ ਗਏ। 6 ਨੂੰ ਫਾਂਸੀ, 13 ਨੂੰ ਉਮਰ ਕੈਦ ਤੇ ਬਾਕੀ ਕਈਆਂ ਨੂੰ ਲੰਮੀਆਂ ਸਜ਼ਾਵਾਂ ਹੋਈਆਂ।

ਇਹ ਗੱਲ ਸਪੱਸ਼ਟ ਹੈ ਕਿ ਅਹਿੰਸਾ ਦੀ ਠੰਡੀ ਨੀਤੀ ਤੋਂ ਅੱਕੇ ਨੌਜੁਆਨ ਹਥਿਆਰਬੰਦ ਯੁੱਧ ਦੇ ਹਾਮੀ ਹੋ ਕੇ, ਥਾਂ-ਥਾਂ ਪਿਸਤੌਲਾਂ ਲਈ ਫਿਰਦੇ ਸਨ। ਇਸੇ ਵਿਚ ਉਨ੍ਹਾਂ ਨੂੰ ਮੁਲਕ ਦੀ ਨਿਜਾਤ ਦਿੱਸਦੀ ਸੀ। ਲੰਡਨ ਵਿਚ ਊਧਮ ਸਿੰਘ ਸੁਨਾਮੀ ਸੱਤ ਸਾਲ ਤੋਂ ਇਸ ਦਾਉ ਉੱਤੇ ਸੀ ਕਿ ਕਦੋਂ ਸਰ ਮਾਇਕਲ ਓਡਵਾਇਰ, ਸਾਬਕ ਗਵਰਨਰ ਪੰਜਾਬ ਨੂੰ ਮਾਰ ਕੇ ਜੱਲ੍ਹਿਆਂਵਾਲੇ ਬਾਗ਼ ਦਾ ਬਦਲਾ ਲਵਾਂ। ਚੁਨਾਂਚਿ 13 ਮਾਰਚ 1940 ਨੂੰ ਇਹ ਕਾਰਾ ਕੀਤਾ ਗਿਆ ਤੇ 13 ਜੂਨ 1940 ਨੂੰ ਫਾਂਸੀ ਦਾ ਫ਼ੈਸਲਾ ਤੇ 31 ਜੁਲਾਈ ਨੂੰ ਫਾਂਸੀ ਲਾਇਆ ਗਿਆ।

1942 ਦੀ 'ਹਿੰਦ ਛੱਡੋ ਲਹਿਰ' ਤੇ ਆਜ਼ਾਦ ਹਿੰਦ ਫ਼ੌਜ ਦੀ ਸਰਗਰਮੀ ਵਿਚ ਪੰਜਾਬੀ ਤੇ ਖ਼ਾਸ ਕਰਕੇ ਸਿੱਖ ਨੌਜੁਆਨ ਅੱਗੇ ਅੱਗੇ ਸਨ । ਬੰਬਈ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਗਿਲਬਰਟ ਨੇ ਇਹ ਤੱਤ ਕੱਢਿਆ ਹੈ, 'ਸੁਤੰਤਰਤਾ ਸੰਗ੍ਰਾਮ ਵਿਚ 75 ਫ਼ੀਸਦੀ ਸਿੱਖਾਂ ਜਾਨਾਂ ਵਾਰੀਆਂ।' ਕਦਰਦਾਨੀ ਦਾ ਇਹ ਹਾਲ ਹੈ ਕਿ ਸਾਡੇ ਪਾਸ ਸਾਡੀ ਰਾਜਧਾਨੀ ਵੀ ਨਹੀਂ।

# ਗਿਆਨੀ ਗਰਜਾ ਸਿੰਘ—ਇਕ ਸੰਗਰਾਮੀਆ ਖੋਜੀ

ਸਿੱਖ ਕੌਮ ਨੇ ਜਿਤਨੇ ਸੱਚੇ ਸੁੱਚੇ ਸਾਹਿੱਤ 'ਤੇ ਸ਼ਾਨਦਾਰ ਇਤਿਹਾਸ ਦੀ ਸਿਰਜਣਾ ਕੀਤੀ ਹੈ, ਉਤਨੀ ਸ਼ਾਇਦ ਇਸ ਦੀ ਸੰਭਾਲ ਨਹੀਂ ਕੀਤੀ। ਸੰਭਾਲਣਹਾਰ ਦੋ ਕਿਸਮ ਦੇ ਵਿਦਵਾਨ ਸਨ—ਪੂਰਬੀ ਵਿਦਿਆ ਦੀ ਪਰੰਪਰਾ ਵਾਲੇ ਤੇ ਪੱਛਮੀ ਵਿਦਿਅਕ ਪਰੰਪਰਾ ਵਾਲੇ। ਪੱਛਮੀ ਸਿੱਖਿਆ ਤੋਂ ਪ੍ਰੇਰਣਾ ਲੈ ਕੇ ਕੰਮ ਕਰਨ ਵਾਲੇ ਵਿਦਵਾਨ ਆਮ ਤੌਰ 'ਤੇ ਕੇਵਲ ਅੰਗਰੇਜ਼ੀ ਲਿਖਤਾਂ ਦਾ ਆਸਰਾ ਲੈਂਦੇ ਦੇਖੇ ਜਾਂਦੇ ਹਨ। ਉਹ ਆਪਣੇ ਮੂਲ-ਇਤਿਹਾਸਕ ਸੋਮੇ ਢੂੰਡਣ ਭਾਲਣ ਦੀ ਕੋਸ਼ਿਸ਼ ਨਹੀਂ ਕਰਦੇ। ਦੂਜੇ ਪਾਸੇ ਦੇ ਪੂਰਬੀ ਪਰੰਪਰਾ ਵਾਲੇ ਵਿਦਵਾਨ, ਨਵੀਨ ਵਿਗਿਆਨਕ ਵਿਧੀ ਵਿਚ ਘੱਟ ਨਿਪੁੰਨ ਹੋਣ ਕਾਰਨ ਭਾਵੇਂ ਜ਼ਮਾਨੇ ਦੀ ਪੂਰੀ ਤਸੱਲੀ ਨਹੀਂ ਕਰਾ ਸਕੇ, ਫਿਰ ਵੀ ਉਨ੍ਹਾਂ ਜੋ ਕੁਝ ਕੀਤਾ, ਉਹ ਕਾਫ਼ੀ ਸੰਤੁਸ਼ਟਤਾ ਦੇਣ ਵਾਲਾ ਹੈ। ਇਸ ਵਿਦਵਾਨ-ਮੰਡਲੀ ਵਿਚ ਕੰਮ ਕਰਨ ਵਾਲੇ ਆਮ ਤੌਰ 'ਤੇ ਪੰਡਤ ਯਾ ਗਿਆਨੀ ਕਹੇ ਜਾਂਦੇ ਹਨ। ਗਿਆਨੀ ਗਰਜਾ ਸਿੰਘ ਇਸੇ ਸ਼੍ਰੇਣੀ ਦੇ ਖੋਜੀ ਸੱਜਣ ਸਨ, ਜਿਨ੍ਹਾਂ ਉਮਰ ਭਰ ਆਜ਼ਾਦੀ ਦਾ ਸੰਗਰਾਮ ਵੀ ਲੜਿਆ ਤੇ ਇਤਿਹਾਸਕ ਖੋਜ ਦੇ ਮੈਦਾਨ ਵਿਚ ਵੀ ਘਾਲਾਂ ਘਾਲੀਆਂ। ਉਨ੍ਹਾਂ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਨ੍ਹਾਂ ਨੇ 'ਭੱਟ ਵਹੀਆਂ' ਤੇ 'ਪੰਡਾ ਵਹੀਆਂ' ਦੇ ਸੋਮਿਆਂ ਤੋਂ ਸਾਨੂੰ ਜਾਣੂ ਕਰਾਇਆ, ਜਿਨ੍ਹਾਂ ਵਿਚ ਪੰਜਾਬ ਦੇ ਇਤਿਹਾਸ ਬਾਰੇ ਬੜਾ ਕੀਮਤੀ ਮਸਾਲਾ ਭਰਿਆ ਪਿਆ ਹੈ ਤੇ ਇਨ੍ਹਾਂ ਵਿਚੋਂ ਅਨੇਕਾਂ ਅਮੋਲਕ ਟੂਕਾਂ ਵੀ ਉਨ੍ਹਾਂ ਸੰਗ੍ਰਹਿ ਕਰ ਕੇ ਸਾਡੇ ਇਤਿਹਾਸਕਾਰਾਂ ਸਾਹਮਣੇ ਰੱਖੀਆਂ।

ਆਪ ਦਾ ਜਨਮ ਪਿੰਡ ਗਹਿਲ, ਤਹਿਸੀਲ ਬਰਨਾਲਾ, ਰਿਆਸਤ ਪਟਿਆਲਾ (ਵਰਤਮਾਨ ਜ਼ਿਲ੍ਹਾ ਬਰਨਾਲਾ) ਵਿਚ ਸ: ਸੁਰਜਨ ਸਿੰਘ ਦੇ ਘਰ 20 ਅਗਸਤ 1904 ਈ: ਨੂੰ ਹੋਇਆ। ਆਪ ਚੌਹਾਨ ਰਾਜਪੂਤ ਸਨ। ਥੋੜ੍ਹੀ ਜਿਹੀ ਪੜ੍ਹਾਈ ਪਿੰਡ ਦੇ ਸਕੂਲ ਵਿਚ ਕੀਤੀ ਤੇ ਫਿਰ ਸੰਤ ਬੀਰਮਦਾਸ ਉਦਾਸੀ ਸਾਧੂ ਪਾਸ ਧਾਰਮਿਕ ਗ੍ਰੰਥ ਪੜ੍ਹਦੇ ਰਹੇ। ਨਵੰਬਰ 1919 ਈ: ਵਿਚ ਭਰਤੀ ਹੋ ਕੇ ਫ਼ੌਜ ਵਿਚ ਚਲੇ ਗਏ। ਅਕਾਲੀ ਲਹਿਰ ਚੱਲ ਪਈ। ਨਨਕਾਣਾ ਸਾਹਿਬ ਦੇ ਸਾਕੇ ਵਿਚ ਇਨ੍ਹਾਂ ਦਾ ਵੱਡਾ ਭਰਾ ਸ: ਬੁੱਧ ਸਿੰਘ ਸ਼ਹੀਦੀ ਪਾ ਗਿਆ, ਜਿਸ ਕਰਕੇ ਅੰਗਰੇਜ਼ੀ ਸਰਕਾਰ ਨਾਲ ਇਨ੍ਹਾਂ ਨੂੰ ਨ਼ਫ਼ਰਤ ਹੋ ਗਈ ਤੇ ਨੌਕਰੀ ਛੱਡ ਕੇ ਅਕਾਲੀ ਲਹਿਰ ਵਿਚ ਕੁੱਦ ਪਏ। 1922 ਈ: ਵਿਚ ਕੈਮਲਪੁਰ (ਪਾਕਿ) ਜੇਲ੍ਹ ਕੱਟੀ। 1923 ਈ:

ਵਿਚ ਜੈਤੋਂ ਦੇ ਮੋਰਚੇ ਸਮੇਂ ਇਕ ਸਾਲ ਨਾਭਾ ਜੇਲ੍ਹ ਵਿਚ ਬਿਤਾਇਆ। 1930 ਈ: ਵਿਚ ਸਿਵਲ ਨਾ-ਫ਼ੁਰਮਾਨੀ ਲਹਿਰ ਚੱਲੀ ਤਾਂ ਆਪ 8-10 ਮਹੀਨੇ ਮੁਲਤਾਨ ਜੇਲ੍ਹ ਵਿਚ ਰਹੇ। 1932 ਈ: ਵਿਚ ਇਕ ਸਾਲ ਸਿਆਲਕੋਟ ਦੇ ਬੰਦੀਖ਼ਾਨੇ ਵਿਚ ਗੁਜ਼ਾਰਿਆ। 1940 ਈ: ਵਿਚ ਫਿਰ ਕੈਦ ਹੋਏ ਤੇ ਇਸ ਤੋਂ ਪਿੱਛੋਂ 1942 ਈ: ਦੀ ਲਹਿਰ ਵਿਚ ਫਿਰ ਫੜੇ ਗਏ। ਦੇਸ਼-ਵੰਡ ਉਪਰੰਤ ਆਪ ਇਧਰ ਆ ਕੇ ਰਾਜਪੁਰੇ ਲਾਗੇ ਪਿੰਡ ਖਿਰਾਜਪੁਰ ਵਿਚ ਵੱਸ ਗਏ। ਆਪ ਦਾ ਪਹਿਲਾ ਪਿੰਡ ਕਰਤਾਰਪੁਰ, ਤਹਿਸੀਲ ਡਸਕਾ, ਜ਼ਿਲ੍ਹਾ ਸਿਆਲਕੋਟ ਸੀ, ਪਰ ਜਨਮ ਤੇ ਪਾਲਣਾ ਜ਼ਿਆਦਾ ਮਾਲਵੇ ਵਿਚ ਹੋਈ ਤੇ ਇਸੇ ਕਰਕੇ ਮਾਲਵੇ ਦੇ ਇਤਿਹਾਸ ਬਾਰੇ ਵੀ ਖ਼ਾਸ ਢੂੰਡ-ਭਾਲ ਕਰਦੇ ਰਹੇ।

ਰਾਜਨੀਤਕ ਸਰਗਰਮੀਆਂ ਵਿਚ ਵੀ ਆਪ ਨੇ ਵੱਧ ਚੜ੍ਹ ਕੇ ਹਿੱਸਾ ਲਿਆ ਤੇ ਕਈ ਅਹੁਦਿਆਂ ਉੱਤੇ ਕੰਮ ਕੀਤਾ। ਜ਼ਿਲ੍ਹਾ ਸਿਆਲਕੋਟ ਦੇ ਅਕਾਲੀ ਜਥੇ ਦੇ 1932 ਈ: ਤੋਂ 1936 ਈ: ਤਕ ਜਨਰਲ ਸਕੱਤਰ ਰਹੇ। 1936 ਈ: ਤੋਂ 1940 ਈ: ਤਕ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ ਰਹੇ। 1937-40 ਵਿਚ ਡਿਸਟ੍ਰਿਕਟ ਕਾਂਗਰਸ ਕਮੇਟੀ, ਸਿਆਲਕੋਟ ਦੇ ਪ੍ਰਧਾਨ ਬਣੇ। ਸ਼ੇਖ਼ ਅਬਦੁੱਲਾ ਆਪ ਦੇ ਅਧੀਨ ਕੰਮ ਕਰਨ ਵਾਲੇ ਵਰਕਰਾਂ ਵਿੱਚੋਂ ਸੀ, ਕਿਉਂਕਿ ਉਨ੍ਹਾਂ ਦਿਨਾਂ ਵਿਚ ਸਿਆਲਕੋਟ ਹੀ ਜੰਮੂ-ਕਸ਼ਮੀਰ ਦੇ ਇਲਾਕੇ ਦੀ ਨੁਮਾਇੰਦਗੀ ਕਰਦਾ ਸੀ। ਆਪ ਸ਼੍ਰੋਮਣੀ ਕਮੇਟੀ ਦੇ ਵੀ ਕਾਫ਼ੀ ਅਰਸਾ ਮੈਂਬਰ ਰਹੇ। ਦੇਸ਼ ਦੀ ਵੰਡ ਪਿੱਛੋਂ ਜਦ ਇਧਰ ਆਏ ਅਤੇ 'ਪੈਪਸੂ ਸੈਂਟਰਲ ਪੁਰਸ਼ਾਰਥੀ ਕੌਂਸਲ' ਬਣੀ ਤਾਂ ਆਪ ਇਸ ਦੇ ਜਨਰਲ ਸਕੱਤਰ ਥਾਪੇ ਗਏ ਤੇ ਸ਼ਰਨਾਰਥੀਆਂ ਦੇ ਵਸੇਬੇ ਲਈ ਸਿਰਤੋੜ ਯਤਨ ਕਰਦੇ ਰਹੇ। ਇਸ ਤਰ੍ਹਾਂ ਉਨ੍ਹਾਂ ਰਾਜਪੂਤ ਭਾਈਚਾਰੇ ਦੇ ਵਿਕਾਸ ਲਈ ਵੀ ਕਈ ਉਪਰਾਲੇ ਕੀਤੇ। ਇਸੇ ਲਗਨ ਕਰਕੇ ਉਨ੍ਹਾਂ ਦਾ ਭੱਟਾਂ ਨਾਲ ਵਾਹ ਪਿਆ ਤੇ 'ਭੱਟ ਵਹੀਆਂ' ਦੇ ਸਾਗਰ ਵਿੱਚੋਂ ਕਈ ਮੋਤੀ ਲੱਭ ਕੇ ਲਿਆਂਦੇ।

ਜਿਸ ਤਰ੍ਹਾਂ ਉਨ੍ਹਾਂ ਦੱਸਿਆ ਕਿ 1928 ਈ: ਵਿਚ ਉਹ ਸ: ਕਰਮ ਸਿੰਘ ਹਿਸਟੋਰੀਅਨ ਨੂੰ ਮਿਲੇ ਤੇ ਉਨ੍ਹਾਂ ਤੋਂ ਆਪ ਨੂੰ ਇਤਿਹਾਸਕ ਖੋਜ ਦੀ ਲਗਨ ਲੱਗੀ। ਅਖ਼ਬਾਰਾਂ ਰਸਾਲਿਆਂ ਵਿਚ ਕਈ ਲੇਖ ਲਿਖਦੇ ਰਹੇ, ਜਿਨ੍ਹਾਂ ਦੀ ਪੂਰੀ ਸੰਭਾਲ ਨਹੀਂ ਹੋਈ। ਪੰਜਾਬੀ ਯੂਨੀਵਰਸਿਟੀ ਨੂੰ ਉਨ੍ਹਾਂ 'ਜੀਵਨ ਗੁਰੂ ਗੋਬਿੰਦ ਸਿੰਘ ਜੀ' ਲਿਖ ਕੇ ਦਿੱਤਾ, ਜੋ ਅਜੇ ਤਕ ਛਪਿਆ ਨਹੀਂ। *ਸ਼ਹੀਦ ਬਿਲਾਸ* ਕ੍ਰਿਤ ਭਾਈ ਸੇਵਾ ਸਿੰਘ ਨੂੰ ਆਪ ਨੇ ਸੰਪਾਦਿਤ ਕੀਤਾ ਤੇ 1961 ਈ: ਵਿਚ ਪੰਜਾਬੀ ਸਾਹਿੱਤ ਅਕੈਡਮੀ, ਲੁਧਿਆਣਾ ਨੇ ਪ੍ਰਕਾਸ਼ਿਤ ਕੀਤਾ। ਇਸ ਪੁਸਤਕ ਦੇ ਛਪਣ ਨਾਲ ਭਾਈ ਮਨੀ ਸਿੰਘ ਜੀ ਬਾਰੇ ਅਨੇਕਾਂ ਗੁੰਝਲਾਂ ਦੂਰ ਹੋਈਆਂ। ਇਸੇ ਤਰ੍ਹਾਂ *ਗੁਰੂ ਕੀਆਂ ਸਾਖੀਆਂ* ਕ੍ਰਿਤ ਭਾਈ ਸਰੂਪ ਸਿੰਘ ਕੌਸ਼ਿਸ਼ ਲੱਭੀ, ਜੋ ਕਿ ਭੱਟ ਵਹੀਆਂ ਦੀਆਂ ਟੂਕਾਂ ਦੇ ਆਧਾਰ 'ਤੇ 1790 ਈ: ਵਿਚ ਤਿਆਰ ਕੀਤੀ ਗਈ ਸੀ।

ਉਨ੍ਹਾਂ ਦੀ ਇਤਿਹਾਸਕ ਲਗਨ ਵਚਿੱਤ੍ਰ ਭਾਂਤ ਦੀ ਸੀ ਤੇ ਉਹ ਛੋਟੀ ਛੋਟੀ ਗੱਲ ਲਈ ਕਾਫ਼ੀ ਚਿਰ ਢੂੰਡ ਭਾਲ ਕਰਦੇ ਰਹਿੰਦੇ ਸਨ ਤੇ ਖ਼ਾਸ ਤੌਰ 'ਤੇ ਗੁਰੂ-ਕਾਲ

ਦੀਆਂ ਤਰੀਕਾਂ ਤੇ ਸੰਨ ਸੰਮਤ ਉਨ੍ਹਾਂ ਨੂੰ ਲਗਭਗ ਜ਼ਬਾਨੀ ਯਾਦ ਸਨ। ਇਸੇ ਤਰ੍ਹਾਂ ਗੁਰੂ ਕੇ ਸਾਹਿਬਜ਼ਾਦਿਆਂ ਲਈ ਉਨ੍ਹਾਂ ਕਈ ਲਿਖਤਾਂ ਲੱਭੀਆਂ ਤੇ ਬਾਬਾ ਸ਼੍ਰੀ ਚੰਦ, ਬਾਬਾ ਰਾਮਰਾਇ, ਧੀਰਮੱਲ ਅਤੇ ਪ੍ਰਿਥੀਚੰਦ ਆਦਿ ਬਾਰੇ ਨਵਾਂ ਦ੍ਰਿਸ਼ਟੀਕੋਣ ਪੇਸ਼ ਕੀਤਾ। ਅੱਜ ਲੋੜ ਹੈ ਕਿ ਉਨ੍ਹਾਂ ਦੇ ਸਾਰੇ ਲੇਖ ਇਕੱਤਰ ਕੀਤੇ ਜਾਣ ਤਾਂ ਕਿ ਇਹ ਖੋਜ ਅਗਲੀ ਪੀੜ੍ਹੀ ਦੇ ਕੰਮ ਆ ਸਕੇ। 30 ਅਗਸਤ 1977 ਈ: ਨੂੰ ਉਨ੍ਹਾਂ ਦਾ ਚਲਾਣਾ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਨ੍ਹਾਂ ਲਈ ਸੱਚੀ ਸ਼ਰਧਾਂਜਲੀ ਇਹ ਹੈ ਕਿ 'ਭੱਟ ਵਹੀਆਂ' ਦੇ ਮਸਾਲੇ ਨੂੰ ਵੱਧ ਤੋਂ ਵੱਧ ਲੱਭ ਕੇ ਵਰਤੋਂ ਯੋਗ ਬਣਾਇਆ ਜਾਵੇ ਤੇ ਪੰਜਾਬ ਦੇ ਇਤਿਹਾਸ ਦੀ ਸੇਵਾ ਕੀਤੀ ਜਾਵੇ।

# ਟਕਸਾਲੀ ਵਿਦਵਾਨ—ਡਾ: ਪਿਆਰ ਸਿੰਘ

ਕਿਸੇ ਭਾਸ਼ਾ ਨੂੰ ਉੱਚ ਸਾਹਿੱਤ, ਉੱਚ ਵਿੱਦਿਆ ਤੇ ਉਚੇਰੇ ਗਿਆਨ ਵਿਗਿਆਨ ਦਾ ਮਾਧਿਅਮ ਬਣਾਉਣ ਲਈ ਜ਼ਰੂਰੀ ਹੈ ਕਿ ਉਸ ਦੀ ਸ਼ੁੱਧੀ ਤੇ ਪ੍ਰਮਾਣਿਕਤਾ ਦਾ ਮਿਆਰ ਸਥਾਪਿਤ ਕੀਤਾ ਜਾਵੇ। ਜਿਤਨਾ ਚਿਰ ਇਹ ਟਕਸਾਲੀ ਰੂਪ ਕਾਇਮ ਨਹੀਂ ਹੁੰਦਾ, ਉਤਨਾ ਚਿਰ ਵਿਕਾਸ ਦੇ ਕਦਮ ਅੱਗੇ ਨਹੀਂ ਵੱਧਦੇ। ਸ਼ਾਇਦ ਆਮ ਆਦਮੀ ਇਸ ਗੱਲ ਲਈ ਚੇਤੰਨ ਵੀ ਨਹੀਂ ਹੁੰਦਾ। ਇਹ ਸਾਵਧਾਨੀ ਉਹ ਵਿਦਵਾਨ ਹੀ ਵਰਤ ਸਕਦਾ ਹੈ, ਜਿਸ ਨੂੰ ਕਲਾਸਕੀ ਭਾਸ਼ਾ ਤੇ ਸਾਹਿੱਤ ਦੀ ਕੁਝ ਮੁਹਾਰਤ ਹੋਵੇ। ਪੰਜਾਬੀ ਵਿਚ ਜਦੋਂ ਉਚੇਰੇ ਅਧਿਐਨ ਦੀ ਜ਼ਰੂਰਤ ਪਈ ਤਾਂ ਇਸ ਗੱਲ ਦਾ ਅਹਿਸਾਸ ਹੋਇਆ। ਇਹ ਅਹਿਸਾਸ ਵੀ ਸ਼ਾਇਦ ਉਨ੍ਹਾਂ ਅੰਦਰ ਹੀ ਪਹਿਲੇ ਪਹਿਲ ਜਾਗਿਆ ਜੋ ਖ਼ੁਦ ਕਿਸੇ ਕਲਾਸਕੀ, ਫ਼ਾਰਸੀ, ਸੰਸਕ੍ਰਿਤ ਜਾਂ ਅੰਗਰੇਜ਼ੀ ਸਾਹਿੱਤ ਦੇ ਵੇਤਾ ਸਨ। ਕਾਰਨ ਇਹ ਸੀ ਕਿ ਉਨ੍ਹਾਂ ਦੇ ਸਨਮੁੱਖ ਟਕਸਾਲੀ ਜ਼ਬਾਨ ਦਾ ਆਦਰਸ਼ ਮੌਜੂਦ ਸੀ ਤੇ ਉਹ ਉਸ ਦੀ ਮੁਹਾਰਤ ਵੀ ਰੱਖਦੇ ਸਨ ਅਤੇ ਉਸ ਲਈ ਚੇਤੰਨ ਵੀ ਸਨ। ਇਸ ਕਰਕੇ ਉਸ ਸਮੇਂ ਇਹ ਸ਼ਰਤ ਵੀ ਲਾਈ ਗਈ ਕਿ ਕਿਸੇ ਭਾਸ਼ਾ ਜਾਂ ਸਾਹਿੱਤ ਦੇ ਅਧਿਆਪਕ ਲਈ ਜ਼ਰੂਰੀ ਹੈ ਕਿ ਉਹ ਕਿਸੇ ਕਲਾਸਕੀ ਜ਼ਬਾਨ ਦਾ ਗਿਆਤਾ ਹੋਵੇ ਅਤੇ ਇਸੇ ਕਰਕੇ ਕੁਝ ਲੋਕਾਂ ਨੇ ਕੁਝ ਗਿਆਨ ਹਾਸਲ ਕਰਨ ਦਾ ਵੀ ਯਤਨ ਕੀਤਾ। ਆਮ ਤੌਰ 'ਤੇ ਆਪਣੀ ਬੋਲ-ਚਾਲ ਦੀ ਜ਼ਬਾਨ ਦੇ ਨੇਮਾਂ, ਉਪ-ਨੇਮਾਂ ਦਾ ਬਹੁਤਾ ਖ਼ਿਆਲ ਰੱਖਣ ਦੀ ਜ਼ਰੂਰਤ ਨਹੀਂ ਪੈਂਦੀ, ਉਸ ਦਾ ਚਿਰੋਕਾ ਅਭਿਆਸ ਬਣਿਆ ਹੁੰਦਾ ਹੈ ਤੇ ਉਸ ਵਿਚ ਥੋੜ੍ਹੀ ਬਹੁਤ ਖੁੱਲ੍ਹ ਦੀ ਵੀ ਗੁੰਜਾਇਸ਼ ਰਹਿੰਦੀ ਹੈ। ਪਰੰਤੂ 'ਲਿਖਤ ਭਾਸ਼ਾ' ਵਿਚ ਪ੍ਰਮਾਣਿਕਤਾ ਦਾ ਪੱਕਾ ਪ੍ਰਬੰਧ ਕਰ ਕੇ ਤੁਰਨਾ ਪੈਂਦਾ ਹੈ ਤਾਂ ਕਿ ਉਸ ਵਿਚ ਇਕਸਾਰਤਾ ਤੇ ਇਕਸੁਰਤਾ ਦਾ ਬਾਨ੍ਹਣੂ ਬੰਨ੍ਹਿਆ ਜਾ ਸਕੇ।

ਪੰਜਾਬੀ ਭਾਸ਼ਾ ਜਦ ਅਧਿਆਪਨ ਦਾ ਮਾਧਿਅਮ ਬਣੀ ਤਾਂ ਉਸ ਦੇ ਲਈ ਇਹ ਇਕ ਪ੍ਰਕਾਰ ਦਾ ਵਰਦਾਨ ਹੀ ਸੀ ਕਿ ਬਹੁਤ ਸਾਰੇ ਫ਼ਾਰਸੀ ਅਧਿਆਪਕ ਇਸ ਪਾਸੇ ਆਏ। ਉਨ੍ਹਾਂ ਦੀ ਟ੍ਰੇਨਿੰਗ ਤੇ ਮੁਹਾਰਤ ਸੀ ਕਿ ਉਹ ਸ਼ੁੱਧ ਤੇ ਪ੍ਰਮਾਣਿਕ ਭਾਸ਼ਾ ਦਾ ਪ੍ਰਯੋਗ ਕਰਨ ਤੇ ਹੋਰਾਂ ਨੂੰ ਇਸ ਬਾਰੇ ਸੁਸਿੱਖਿਅਤ ਕਰਨ। ਪ੍ਰੋ: ਪ੍ਰੀਤਮ ਸਿੰਘ, ਪ੍ਰੋ: ਹਰਨਾਮ ਸਿੰਘ 'ਸ਼ਾਨ', ਪ੍ਰੋ: ਦੀਵਾਨ ਸਿੰਘ, ਪ੍ਰੋ: ਗੁਲਵੰਤ ਸਿੰਘ ਤੇ ਪ੍ਰੋ: ਜੀਤ ਸਿੰਘ 'ਸੀਤਲ' ਆਦਿ ਇਸੇ ਪੰਚਾਇਤ ਦੇ ਮੈਂਬਰ ਸਨ। ਪ੍ਰੋ: ਪਿਆਰ ਸਿੰਘ ਅਰਥ ਸ਼ਾਸਤਰ, ਫ਼ਾਰਸੀ ਤੇ ਪੰਜਾਬੀ ਦੇ ਅਧਿਆਪਕ ਰਹੇ ਹਨ ਤੇ ਉਨ੍ਹਾਂ ਆਪਣੀ ਮਿਹਨਤ

ਤੇ ਲਗਨ ਕਾਰਨ, ਜਿਵੇਂ ਕਿ ਮੈਨੂੰ ਪਤਾ ਹੈ, ਅਧਿਆਪਨ-ਖੇਤਰ ਵਿਚ ਵੀ ਚੰਗਾ ਨਾਮਣਾ ਖੱਟਿਆ ਹੈ ਤੇ ਪੰਜਾਬੀ ਪੜ੍ਹਾਉਣ ਵਿਚ ਪ੍ਰਮਾਣਿਕਤਾ ਨੂੰ ਪ੍ਰਮੁੱਖ ਕਸੌਟੀ ਬਣਾਉਣ ਦਾ ਯਤਨ ਕੀਤਾ ਹੈ। ਇਸ ਲੰਮੇ ਤਜਰਬੇ ਪਿੱਛੋਂ ਉਹ ਪੰਜਾਬੀ ਯੂਨੀਵਰਸਿਟੀ ਵਿਚ 'ਅਨੁਵਾਦ ਵਿਭਾਗ' ਦੇ ਮੁਖੀ ਵਜੋਂ ਕੰਮ ਕਰਦੇ ਰਹੇ ਤੇ ਫਿਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ 'ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਵਿਭਾਗ' ਦੇ ਮੁਖੀ ਵਜੋਂ ਅਗਵਾਈ ਦਿੰਦੇ ਰਹੇ। ਇਹ ਸਾਰੇ ਕੰਮ ਉਨ੍ਹਾਂ ਲੰਮਾ ਅਰਸਾ ਬੜੀ ਸਫਲਤਾ ਨਾਲ ਨਿਭਾਏ।

ਪੰਜਾਬੀ ਯੂਨੀਵਰਸਿਟੀ ਨੇ ਭਿੰਨ ਭਿੰਨ ਵਿਸ਼ਿਆਂ ਦੇ ਸੰਸਾਰ-ਪ੍ਰਸਿੱਧ ਗ੍ਰੰਥਾਂ ਦੀ ਲੰਮੀ ਸੂਚੀ ਬਣਾਈ ਕਿ ਇਨ੍ਹਾਂ ਦਾ ਪੰਜਾਬੀ ਅਨੁਵਾਦ ਕਰਾਇਆ ਜਾਵੇ। ਉਸ ਸਮੇਂ ਵੱਡੀ ਸਮੱਸਿਆ ਇਹ ਪੈਦਾ ਹੋਈ ਕਿ ਹਰ ਮਜ਼ਮੂਨ ਦੇ ਮਾਹਿਰ ਪ੍ਰੋਫ਼ੈਸਰ ਤਾਂ ਮਿਲ ਜਾਂਦੇ ਸਨ, ਪਰੰਤੂ ਹਰ ਕੋਈ ਪੰਜਾਬੀ ਭਾਸ਼ਾ ਦੀ ਉਤਨੀ ਮੁਹਾਰਤ ਨਹੀਂ ਸੀ ਰੱਖਦਾ, ਜਿਤਨੀ ਕਿ ਉਚੇਰੇ ਸਾਹਿੱਤ ਦੇ ਅਨੁਵਾਦਨ ਲਈ ਲੋੜੀਂਦੀ ਸੀ। ਫਿਰ ਵੀ ਇਹ ਕੰਮ ਛੋਹਿਆ ਗਿਆ। ਕਈਆਂ ਚੰਗਾ ਅਨੁਵਾਦ ਕੀਤਾ ਤੇ ਕਈਆਂ ਮਾਮੂਲੀ ਜਿਹਾ ਕੱਚਘਰੜ ਕਰਕੇ ਮਸਾਂ ਬੁੱਤਾ ਸਾਰਿਆ।

ਹੁਣ ਇਸ ਦੀ ਪ੍ਰਮਾਣਿਕਤਾ ਤੇ ਸ਼ੁੱਧੀ ਦਾ ਦਾਅਵਾ ਕਰਨਾ ਔਖਾ ਸੀ ਤੇ ਇਸ ਹਾਲਤ ਵਿਚ ਇਸ ਨੂੰ ਛਾਪਣਾ ਵੀ ਸੰਭਵ ਨਹੀਂ ਸੀ, ਪਰੰਤੂ ਪ੍ਰੋ: ਪਿਆਰ ਸਿੰਘ ਜੀ ਨੇ ਵਿਭਾਗ ਦੇ ਮੁਖੀ ਹੋਣ ਦੇ ਨਾਤੇ ਇਨ੍ਹਾਂ ਸਾਰੇ ਖਰੜਿਆਂ ਨੂੰ ਸੋਧਿਆ ਸੰਵਾਰਿਆ ਤੇ ਕਈ ਹਿੱਸਿਆਂ ਨੂੰ ਅਸਲ ਕਿਤਾਬ ਮੂਹਰੇ ਰੱਖ ਕੇ ਨਵੇਂ ਸਿਰਿਓਂ ਅਨੁਵਾਦਿਆ। ਇਤਨੀ ਜਾਣਕਾਰੀ ਦਿੱਤੀ ਕਿ ਉਸ ਨੂੰ ਛਾਪਣ ਦੇ ਲਾਇਕ ਬਣਾਇਆ। ਇਹ ਇਕ ਕਿਤਾਬ ਦੀ ਗੱਲ ਨਹੀਂ। ਮੈਂ ਇਸ ਗੱਲ ਦਾ ਅੱਖੀਂ ਵੇਖਣ ਵਾਲਾ ਗਵਾਹ ਹਾਂ ਕਿ ਆਪ ਨੇ ਦਰਜਨਾਂ ਵੱਡੇ ਵੱਡੇ ਗ੍ਰੰਥਾਂ ਦੀ ਸੋਧ-ਸੁਧਾਈ ਕਰ ਕੇ ਉਨ੍ਹਾਂ ਨੂੰ ਪ੍ਰਮਾਣਿਕ ਬਣਾ ਕੇ ਪ੍ਰਕਾਸ਼ਿਤ ਕੀਤਾ। ਇਸੇ ਸਿਲਸਿਲੇ ਵਿਚ ਆਪ ਨੇ *ਪਰਿਭਾਸ਼ਕ ਸ਼ਬਦਾਵਲੀਆਂ ਦੇ ਕੋਸ਼, ਸ਼ਬਦ-ਜੋੜ ਕੋਸ਼* ਤੇ *ਪ੍ਰਯਾਯ ਵਿਪ੍ਰਯਾਯ ਕੋਸ਼* ਆਦਿ ਤਿਆਰ ਕੀਤੇ ਜੋ ਕਿ ਕਿਸੇ ਪ੍ਰਮਾਣਿਕ ਭਾਸ਼ਾ ਲਈ ਅਤਿ ਜ਼ਰੂਰੀ ਹੁੰਦੇ ਹਨ। ਇਹ ਇਕ ਤਰ੍ਹਾਂ ਦੇ ਬੁਨਿਆਦੀ ਕੰਮ ਸਨ, ਜਿਨ੍ਹਾਂ ਦੀ ਦਾਦ ਦਿੱਤੇ ਬਗ਼ੈਰ ਨਹੀਂ ਰਹਿ ਸਕਦੇ, ਪਰ ਦਫ਼ਤਰੀ ਕੰਮਾਂ ਵਿਚ ਇਸ ਗੱਲ ਦੀ ਪਛਾਣ ਕੌਣ ਕਰਦਾ ਹੈ ਤੇ ਕੌਣ ਕਿਸੇ ਨੂੰ ਮਾਣ ਦਿੰਦਾ ਹੈ।

ਜਦੋਂ ਪ੍ਰੋਫ਼ੈਸਰ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਆਏ ਤਾਂ ਅਨੁਵਾਦ ਦੀ ਥਾਂ ਵਧੇਰੇ ਮੌਲਿਕ ਕੰਮਾਂ ਦੇ ਸੁਪਨੇ ਸਾਕਾਰ ਹੋਏ। ਇਥੇ ਭਾਸ਼ਾ ਤੇ ਸਾਹਿੱਤ ਦਾ ਹੀ ਕੰਮ ਨਹੀਂ ਸੀ, ਸਗੋਂ ਪੰਜਾਬੀ ਸਭਿਆਚਾਰ ਦੇ ਅਧਿਐਨ ਲਈ ਵੀ ਨਵਾਂ ਖੇਤਰ ਤਿਆਰ ਕਰਨਾ ਸੀ। ਇਸ ਉਦੇਸ਼ ਲਈ ਆਪ ਨੇ ਕਈ ਵਿਉਂਤਾਂ ਬਣਾਈਆਂ ਤੇ ਕਈ ਨਵੇਂ ਖੋਜਾਰਥੀਆਂ ਨੂੰ ਇਸ ਪਾਸੇ ਲਾ ਕੇ ਪੰਜਾਬ ਦੇ ਵਿਰਸੇ ਦਾ ਅਧਿਐਨ ਸ਼ੁਰੂ ਕਰਵਾਇਆ।

ਆਪ ਦਾ ਖੋਜ-ਖੇਤਰ ਪੁਰਾਤਨ ਗੱਦ ਸੀ, ਜਿਸ ਉੱਤੇ ਆਪ ਨੇ ਥੀਸਿਸ ਲਿਖ

ਕੇ ਡਾਕਟ੍ਰੇਟ ਪ੍ਰਾਪਤ ਕੀਤੀ। ਵਿਦਿਆਰਥੀਆਂ ਨਾਲ ਲੰਮੇ ਮੇਲ-ਜੋਲ ਬਾਅਦ ਆਪ ਨੇ ਇਹ ਵੀ ਅਨੁਭਵ ਕੀਤਾ ਕਿ ਪੰਜਾਬੀ ਖੋਜ-ਖੇਤਰ ਵਿਚ ਅਗਵਾਈ ਦੇਣ ਵਾਲੀ ਕੋਈ ਪੁਸਤਕ ਨਹੀਂ। ਖੋਜਾਰਥੀ ਨੇ ਕਿਸ ਵਿਧੀ ਨਾਲ ਖੋਜ ਕਰਨੀ ਹੈ ਤੇ ਕਿਵੇਂ ਉਸ ਦੀ ਭਾਗ-ਵੰਡ ਕਰ ਕੇ, ਕੰਮ ਅੱਗੇ ਤੋਰਨਾ ਹੈ, ਹਵਾਲੇ ਕਿਸ ਪ੍ਰਕਾਰ ਦੇਣੇ ਹਨ, ਭਾਸ਼ਾ ਦੇ ਸ਼ਬਦ-ਜੋੜਾਂ ਅਤੇ ਵਿਸ਼ਰਾਮ-ਚਿੰਨ੍ਹਾਂ ਆਦਿ ਦਾ ਕਿਵੇਂ ਪੂਰਾ ਪੂਰਾ ਧਿਆਨ ਰੱਖਣਾ ਹੈ, ਇਤਿਆਦਿਕ ਗੱਲਾਂ ਬਹੁਤ ਅਹਿਮੀਅਤ ਰੱਖਦੀਆਂ ਹਨ। ਅਜਿਹੀਆਂ ਸਾਰੀਆਂ ਚੀਜ਼ਾਂ ਆਪ ਨੇ ਆਪਣੀ ਨਵੀਂ ਪੁਸਤਕ *ਖੋਜ ਵਿਧੀ* ਵਿਚ ਚਰਚਾ ਦਾ ਵਿਸ਼ਾ ਬਣਾਈਆਂ ਹਨ, ਜੋ ਕਿ ਨਵੇਂ ਖੋਜਾਰਥੀਆਂ ਲਈ ਅਤਿਅੰਤ ਸਹਾਇਕ ਸਿੱਧ ਹੋਣ ਵਾਲੀਆਂ ਹਨ।

ਮੈਂ ਸਮਝਦਾ ਹਾਂ ਕਿ ਡਾ: ਪਿਆਰ ਸਿੰਘ ਪੰਜਾਬੀ ਦੇ ਟਕਸਾਲੀ ਵਿਦਵਾਨ ਹਨ ਤੇ ਉਨ੍ਹਾਂ ਨੇ ਉਮਰ ਭਰ ਜਿਸ ਕਿਸਮ ਦੀ ਘਾਲ ਘਾਲੀ ਹੈ, ਉਸ ਤੋਂ ਸਾਡੇ ਨਵੇਂ ਖੋਜਾਰਥੀ ਟਕਸਾਲੀ, ਭਾਸ਼ਾ ਤੇ ਟਕਸਾਲੀ ਖੋਜ ਕਾਰਜ ਦਾ ਸਬਕ ਸਿੱਖ ਸਕਦੇ ਹਨ ਅਤੇ ਪੰਜਾਬੀ ਦਾ ਗੌਰਵ ਵਧਾਉਣ ਵਿਚ ਹਿੱਸਾ ਪਾ ਸਕਦੇ ਹਨ।

# 'ਸੌ ਸਾਖੀ' ਦਾ ਕਰਤਾ ਤੇ ਰਚਨਾ-ਕਾਲ

*ਸੌ ਸਾਖੀ* ਇਕ ਅਦਭੁੱਤ ਕਿਤਾਬ ਹੈ, ਜਿਸ ਵਿਚ ਲਿਖੀਆਂ ਬੀਤੇ ਦੀਆਂ ਘਟਨਾਵਾਂ ਜਿਤਨੀਆਂ ਦਿਲਚਸਪ ਹਨ, ਉਸ ਤੋਂ ਕਿਤੇ ਵੱਧ ਰੌਚਿਕ ਭਵਿੱਖਤ ਵਾਕ ਹਨ। ਭਾਸ਼ਾਈ ਪੱਖ ਤੋਂ ਇਹ ਹਿੰਦੀ ਪੰਜਾਬੀ ਦਾ ਸੁਮੇਲ ਹੈ, ਸਾਹਿੱਤਿਕ ਪੱਖ ਤੋਂ ਗੱਦ ਪਦ ਦਾ ਮਿਸ਼ਰਣ ਅਤੇ ਇਤਿਹਾਸਕ ਪੱਖ ਤੋਂ ਇਸ ਨੇ ਭੂਤ ਦੇ ਨਾਲ ਨਾਲ ਭਵਿੱਖਤ ਨੂੰ ਵੀ ਆਪਣੇ ਪਹਿਲੂ ਵਿਚ ਰੱਖਿਆ ਹੋਇਆ ਹੈ। ਕੁਝ ਸੱਜਣ ਇਸ ਨੂੰ ਸੁਤੰਤਰ ਰਚਨਾ ਤਸੱਵਰ ਕਰਦੇ ਹਨ ਤੇ ਬਹੁਤੇ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ 'ਸੌ ਸਾਖੀ' ਪੋਥੀ, ਉਸ ਵੱਡੇ ਗ੍ਰੰਥ ਪੰਜ ਸੌ ਸਾਖੀ ਦਾ ਹੀ ਇਕ ਭਾਗ ਹੈ, ਜੋ ਭਾਈ ਰਾਮ ਕੁਇਰ ਜੀ ਨੇ ਭਾਈ ਸਾਹਿਬ ਸਿੰਘ ਲਿਖਾਰੀ ਤੋਂ ਲਿਖਵਾਇਆ ਸੀ, ਪਰ ਇਹ ਪੂਰਾ ਨਿਰਣਾ ਤਾਂ ਹੀ ਸੰਭਵ ਹੈ ਜੇ ਉਹ 'ਪੰਜ ਸੌ ਸਾਖੀ' ਵਾਲਾ ਵੱਡਾ ਖਰੜਾ (ਗ੍ਰੰਥ) ਪ੍ਰਾਪਤ ਹੋਵੇ। ਜਾਪਦਾ ਹੈ ਕਿ 'ਸੌ ਸਾਖੀ' ਦਾ ਮੌਜੂਦਾ ਰੂਪ ਉੱਨ੍ਹੀਵੀਂ ਸਦੀ ਦੀ ਸਿੱਖ ਰਾਜ-ਕਾਲ ਦੀ ਪੈਦਾਵਾਰ ਹੈ, ਕਿਉਂਕਿ ਇਹ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀਆਂ ਅਨੇਕਾਂ ਹੋ ਬੀਤੀਆਂ ਘਟਨਾਵਾਂ ਨੂੰ ਭਵਿੱਖਤ ਕਥਾਵਾਂ ਦੇ ਰੂਪ ਵਿਚ ਅੰਕਿਤ ਕਰਦਾ ਹੈ। ਸੋ, ਇਹ ਸਾਰੀ ਪੋਥੀ ਇਤਨੀ ਪੁਰਾਣੀ ਨਹੀਂ ਕਿ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਾਲ ਜੋੜਿਆ ਜਾ ਸਕੇ ਤੇ ਨਾ ਹੀ ਇਹ ਗੱਲ ਹੈ ਕਿ ਇਸ ਸਾਰੇ ਦੇ ਸਾਰੇ ਮੌਜੂਦਾ ਖਰੜੇ ਨੂੰ ਭਾਈ ਰਾਮ ਕੁਇਰ (1672-1761 ਈ:) ਦੇ ਨਾਂ ਨਾਲ ਸੰਬੰਧਤ ਕੀਤਾ ਜਾ ਸਕੇ। ਹਾਂ, ਚਤੁਰ ਲਿਖਾਰੀ ਨੇ ਇਹ ਜ਼ਰੂਰ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਉੱਤਮ ਪੁਰਸ਼ ਦੇ ਰੂਪ ਵਿਚ ਬੋਲਦੇ ਤੇ ਰਾਮ ਕੁਇਰ ਦੇ ਪ੍ਰਸ਼ਨਾਂ ਦੇ ਉੱਤਰ ਦਿੰਦੇ ਕਈ ਭਵਿੱਖਤ ਵਾਕ ਹੀ ਕਹਿੰਦੇ ਹਨ ਤੇ ਇਹੋ ਭਵਿੱਖਤ ਵਾਕ ਇਸ ਦੀ ਜਿੰਦ ਜਾਨ ਹਨ ਤੇ ਇਹੋ ਭਵਿੱਖਤ ਵਾਕ ਇਸ ਪੋਥੀ ਦੀ ਤਬਾਹੀ ਦਾ ਕਾਰਨ ਬਣੇ ਤੇ ਅੰਗਰੇਜ਼ਾਂ ਨੇ ਇਸ ਨੂੰ ਜ਼ਬਤ ਕਰ ਕੇ ਦਮ ਲਿਆ।

ਇਹ ਠੀਕ ਹੈ ਕਿ *ਸੌ ਸਾਖੀ* ਦਾ ਲੇਖਕ ਭਾਈ ਸਾਹਿਬ ਸਿੰਘ ਹੈ। ਉਸ ਦਾ ਨਾਂ ਹਰ ਸਾਖੀ ਵਿਚ ਆਉਂਦਾ ਹੈ ਤੇ ਮੁੱਢ ਵਿਚ ਲਿਖਿਆ ਹੈ :

**ਸਾਹਿਬ ਸਿੰਘ ਪਦ ਸਰਨ ਤੁਹਿ ਲਿਖੇ ਲਿਖਾਰੀ ਗ੍ਰੰਥ।**<br>
**ਗੁਰ ਅਨੁਚਰ ਬੁੱਢੇ ਕੁਲਨ ਰਾਮ ਕੁੰਵਰ ਸੁਖ ਪੰਥ।੩।**<br>
**ਰਹੈ ਹਜ਼ੂਰ ਦਸਵੇਂ ਗੁਰੂ ਕਰੈ ਉਕਤਿ ਜੁ ਵਾਕ।**<br>
**ਗੁਰੂ ਰਤਨ ਮਾਲ ਪੋਥੀ ਲਿਖੌਂ, ਜਿਉ ਗੁਰ ਕੀਨੋ ਵਾਕ।੪।** *(ਪ੍ਰਾਚੀਨ ਸੌ ਸਾਖੀ)*

ਇਹ ਵੀ ਠੀਕ ਹੈ ਕਿ ਇਹ ਪੰਜ ਸੌ ਸਾਖੀ ਦੇ ਲਿਖਣ ਵਾਲਾ ਲਿਖਾਰੀ ਭਾਈ ਸਾਹਿਬ ਸਿੰਘ ਹੀ ਹੈ, ਪਰ ਜਦੋਂ ਇਸ ਵੱਡੇ ਗ੍ਰੰਥ ਵਿੱਚੋਂ ਕੁਝ ਸਾਖੀਆਂ ਲੈ ਕੇ ਤੇ ਵੱਖ ਕਰ ਕੇ *ਸੌ ਸਾਖੀ* ਪੋਥੀ ਬਣਾਈ ਗਈ ਤਾਂ ਜਾਪਦਾ ਇਹ ਹੈ ਕਿ ਉਸ ਵਿਚ 15-20 ਸਾਖੀਆਂ ਨਵੀਆਂ ਪਾਈਆਂ ਗਈਆਂ। ਇਸ ਐਡੀਸ਼ਨ ਦੀ ਤਿਆਰੀ ਕਰਨ ਵਾਲਾ ਸ਼ਾਇਦ ਮਥਰਾ ਦਾਸ ਬ੍ਰਾਹਮਣ ਸੀ ਕਿਉਂਕਿ ਮੁੱਢਲੇ ਦੋਹਰਿਆਂ ਵਿਚ ਹੀ ਉਸ ਦਾ ਨਾਮ ਆ ਜਾਂਦਾ ਹੈ:

**ਗੁਰ ਹਜ਼ੂਰ ਮਥਰਾ ਬਿਪ੍ਰ, ਹਾਥਿ ਜੋੜਿ ਕਹਿਯੋ ਏਹੁ।੯।**

ਫਿਰ 17 ਨੰਬਰ ਸਾਖੀ ਵਿਚ ਟੂਕ ਹੈ:

**ਮਥਰਾ ਮਿਸਰ ਮਿਲੈ ਜਿਉਂ ਸਿਖ। ਦੇਖੈ ਹਮ ਗੁਰੂ ਢਿਗ ਹੀ ਲਿਖ।**

88 ਨੰਬਰ ਸਾਖੀ ਵਿਚ ਫਿਰ ਇਹੋ ਨਾਮ ਮਿਲਦਾ ਹੈ:

**ਸੁਆਸ ਠਹਿਰਾਵੈ ਨਾਭਿ ਘਰਿ, ਉਠੈ ਤੁਰੰਗੀ ਓਜ।**
**ਨਾਮ ਭਜਨ ਕੀ ਜੁਗਤਿ ਇਹ, 'ਮਥਰਾ' ਬਖਸ਼ੀ ਮੌਜ।੧੬।**

ਇਹ ਹਵਾਲੇ ਅਸੀਂ ਤਾਂ ਦਿੱਤੇ ਹਨ ਕਿ ਕੋਈ ਪਾਠਕ *ਸੌ ਸਾਖੀ* ਦੇ ਸਾਰੇ ਖਰੜੇ ਨੂੰ ਸਾਹਿਬ ਸਿੰਘ ਦੀ ਲਿਖਤ ਹੀ ਨਾ ਸਮਝੇ, ਇਸ ਵਿਚ ਵਾਧੇ-ਘਾਟੇ ਕਰਨ ਵਾਲਾ ਥਾਨੇਸਰ ਵਾਸੀ ਇਹ ਮੈਣ-ਦੁਆਬੀਆ ਮਥਰਾਦਾਸ ਬ੍ਰਾਹਮਣ ਵੀ ਹੈ।



## ਰਚਨਾ ਕਾਲ

*ਸੌ ਸਾਖੀ* ਦੀ ਪਹਿਲੀ, ਪੰਜਾਹਵੀਂ ਤੇ ਅੰਤਲੀ ਸੌਵੀਂ ਸਾਖੀ ਵਿਚ 1791 ਬਿ: ਜਾਂ ਫਿਰ 1781 ਬਿ: ਸੰਮਤ ਦਿੱਤਾ ਹੋਇਆ ਹੈ। ਇਸ ਤੋਂ ਕਈ ਅਨੁਮਾਨ ਕਰਦੇ ਹਨ ਕਿ ਇਹ ਰਚਨਾ ਸ਼ਾਇਦ ਇਨ੍ਹਾਂ ਸਾਲਾਂ ਦੀ ਕਿਰਤ ਹੈ। ਸੰਭਵ ਹੈ, 'ਪੰਜ ਸੌ ਸਾਖੀ' ਸੰਪੂਰਨ ਹੋਣ ਦਾ ਇਹੋ ਸਾਲ ਹੋਵੇ ਪਰ *ਸੌ ਸਾਖੀ* ਦੇ ਮੌਜੂਦਾ ਰੂਪ ਨੂੰ ਇਸ ਕਾਲ ਦਾ ਮੰਨ ਸਕਣਾ ਸੰਭਵ ਨਹੀਂ, ਨਾਲੇ ਇਹ *ਸੌ ਸਾਖੀ* ਕੇਵਲ ਵੱਡੀ ਪੋਥੀ ਵਿੱਚੋਂ ਕੱਢਿਆ ਇਕ ਭਾਗ ਨਹੀਂ, ਬਲਕਿ ਇਹ ਤਾਂ ਇਕ ਤਰ੍ਹਾਂ ਵਧਾਈ-ਘਟਾਈ ਇਕ ਨਵੀਂ ਪੋਥੀ ਹੈ ਜੋ ਸਿੱਖ ਰਾਜ ਸਮੇਂ ਵਜੂਦ ਵਿਚ ਆਈ। ਇਸ ਲਈ ਸਾਨੂੰ ਬਾਹਰਲੇ ਪ੍ਰਮਾਣ ਢੂੰਡਣ ਦੀ ਲੋੜ ਨਹੀਂ। *ਸੌ ਸਾਖੀ* ਦੀਆਂ ਅੰਦਰਲੀਆਂ ਗਵਾਹੀਆਂ ਹੀ ਦੱਸਦੀਆਂ ਹਨ ਕਿ ਇਹ ਸੌ ਸਾਲ ਬਾਅਦ ਦੀ ਰਚਨਾ ਹੈ, 1791 ਬਿ: ਮੁਤਾਬਿਕ 1734 ਈ: ਦੀ ਨਹੀਂ, ਜੈਸਾ ਕਿ ਇਸ ਵਿਚ ਬਿਆਨ ਕੀਤਾ ਗਿਆ ਹੈ।

## ਅੰਦਰਲੀਆਂ ਗਵਾਹੀਆਂ

1. ਸਾਖੀ ਨੰ: 57 ਵਿਚ ਨਾਦਰਸ਼ਾਹ ਦੇ ਹਮਲੇ ਤੋਂ ਮੁਗ਼ਲਾਂ ਦੇ ਭੈ-ਭੀਤ ਹੋਣ ਦਾ ਚਰਚਾ ਹੈ। ਇਹ ਹਮਲਾ 1796 ਬਿ: (1739 ਈ:) ਵਿਚ ਹੋਇਆ ਸੀ, ਇਸ ਨੂੰ 1791 ਬਿ: ਵਿਚ ਪਹਿਲਾਂ ਕਿਵੇਂ ਅੰਕਿਤ ਕੀਤਾ ਜਾ ਸਕਦਾ ਹੈ:

**ਮਾਰੈਂ ਮਰੈ ਬਹੁਤ ਦਿਨ ਬੀਤੇ, ਆਵਾ ਨਾਦਰ ਮੁਗ਼ਲੋਂ ਭੀਤੇ।**
**ਤਾਂ ਪੀਛੇ ਸੁੰਵੀ ਭੂ ਹੋਈ, ਮਾਲਕ ਹਮ ਕੋ ਦਿਖੈ ਨਾ ਕੋਈ।੧੪।**

2. ਸਾਖੀ 15 ਵਿਚ ਪਠਾਣੀ ਹਮਲਿਆਂ ਵੱਲ ਸੰਕੇਤ ਹੈ ਤੇ 100 ਨੰਬਰ ਸਾਖੀ ਵਿਚ ਤਾਂ ਅਹਿਮਦਸ਼ਾਹ ਅਬਦਾਲੀ ਦੇ ਆਉਣ ਦਾ ਸਪੱਸ਼ਟ ਉਲੇਖ ਹੈ:

**ਜਵਨ ਕੰਧਾਰੀ ਆਵਹਿ ਜਾਂਹਿ। ਯਾ ਬਿਧਿ ਦੇਸ ਉਜਰ ਸਭ ਗਾਂਇ।**
**ਅਹਿਮਦ ਆਯਾ ਕਾਬਲੀ, ਗਏ ਲੋਗ ਸਭ ਸੈਲ।...੩।**

3. 57 ਸਾਖੀ ਵਿਚ ਸਿੰਘਾਂ ਦਾ ਪੰਜਾਬ ਨੂੰ ਫ਼ਤਹਿ ਕਰਨ ਦਾ ਸੰਕੇਤ ਹੈ:

**ਏਕ ਅਕਾਲ ਚਹੂੰ ਦਿਸ ਝੂਲੈ,**
**ਪਸ਼ਚਮੁ ਅਟਕ ਪਾਰ ਲੜ ਕੂਲੈ।੨੪।**

64 ਨੰਬਰ ਸਾਖੀ ਵਿਚ ਤਾਂ ਮਹਾਰਾਜਾ ਰਣਜੀਤ ਸਿੰਘ ਵੱਲ ਸਾਫ਼ ਇਸ਼ਾਰਾ ਹੈ ਕਸੂਰ ਜਿੱਤਣ ਦਾ, ਜੋ ਉਸ 1807 ਈ: ਵਿਚ ਫ਼ਤਹਿ ਕੀਤਾ ਸੀ:

**ਸਿੱਖ ਹਮਾਰੇ ਹੋਇੰਗੇ ਘਰਿ ਘਰਿ ਹੋਇਗਾ ਰਾਜ।**
**ਤਾਂ ਪੀਛੇ ਇਕ ਸਿਖ ਮਮੁ ਧਰੈ ਪੰਥ ਕੀ ਲਾਜ।੯।**
**ਮਾਰੇਗਾ ਕੁਸ ਨਗਰੁ ਕੋ ਇੰਦ੍ਰੇਜਿਤ ਬਡ ਤੇਜ਼।**
**ਤਾਂਕੇ ਪੀਛੈ ਜੁਧ ਹੋਇ ਘਰ ਘਰਿ ਲੜੈ ਨਰੇਸ਼।੧੦।**

4. 17 ਨੰਬਰ ਸਾਖੀ ਵਿਚ ਇਹ ਆਇਆ ਹੈ ਕਿ ਜਦੋਂ ਕੇਸ਼ਵ ਦਾਸ ਪੰਡਿਤ ਯੱਗ ਹਵਨ ਕਰਦਾ ਦੌੜ ਗਿਆ ਤਾਂ ਸਿੱਖਾਂ ਪੁੱਛਿਆ, 'ਜੀ ਉਹ ਕਿਧਰ ਗਿਆ ?' ਗੁਰੂ ਸਾਹਿਬ ਨੇ ਜਵਾਬ ਦਿੱਤਾ ਕਿ ਸਾਡਾ ਸਿੱਖ ਹੋ ਕੇ ਜਨਮੇਗਾ ਤੇ ਰਣ ਸਿੰਘ ਨਾਮ ਰੱਖ ਕੇ ਰਾਜ ਕਰੇਗਾ:



**ਬਿਪ੍ਰ ਕਹਾਂ ਇਹ ਗਯੋ ਪਲਾਈ? ਬੋਲੇ ਗੁਰੂ, 'ਇਨ ਦੇਹੀ ਪਾਹੀ।**
**ਹਮਰੋ ਸਿਖ ਹੋਇ ਅਵਤਰੈ। ਰਣ ਸਿੰਘ ਨਾਮ ਭੂਮਿ ਪਰ ਧਰੈ।'**

ਜ਼ਾਹਿਰ ਹੈ ਕਿ ਚਤੁਰ ਬ੍ਰਾਹਮਣ (ਮਥਰਾ ਦਾਸ) ਨੇ ਆਪਣੇ ਵਡਾਰੂ ਪੰਡਿਤ ਕੇਸ਼ਵ ਦਾਸ ਨੂੰ ਮਹਾਰਾਜਾ ਰਣਜੀਤ ਸਿੰਘ ਸਿੱਧ ਕੀਤਾ ਹੈ ਅਤੇ ਇਹ ਸਾਰੀ ਗੱਲ ਮਹਾਰਾਜਾ ਰਣਜੀਤ ਸਿੰਘ ਦੇ ਤੇਜ ਪ੍ਰਤਾਪ ਨੂੰ ਦੇਖ ਕੇ ਹੀ ਕਹੀ ਗਈ ਹੈ।

5. ਇਥੇ ਹੀ ਬਸ ਨਹੀਂ, ਸਗੋਂ ਸਾਖੀ ਨੰ: 83 ਵਿਚ ਲਿਖਿਆ ਹੈ ਕਿ ਬਿਸੰਭਰ ਦਾਸ, ਉਜੈਨ ਨਿਵਾਸੀ ਸਿੱਖ ਦੀਆਂ ਦੋ ਪਤਨੀਆਂ—ਮਦਨਵੰਤੀ ਤੇ ਮੈਦਾਨੀ ਅਨੰਦਪੁਰ ਆਈਆਂ। ਗੁਰੂ ਸਾਹਿਬ ਨੇ ਮਦਨਵੰਤੀ ਨੂੰ ਇਹ ਵਰ ਦਿੱਤਾ ਕਿ ਉਹ ਗੁਰਬਖ਼ਸ਼ ਸਿੰਘ ਦੇ ਮਹਿਲੀਂ ਵੱਸੇਗੀ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਸ: ਜੈ ਸਿੰਘ ਕਨ੍ਹੱਈਏ ਦਾ ਪੁੱਤਰ ਗੁਰਬਖ਼ਸ਼ ਸਿੰਘ ਸੀ ਤੇ ਇਸ ਗੁਰਬਖ਼ਸ਼ ਸਿੰਘ ਦੀ ਘਰਵਾਲੀ ਰਾਣੀ ਸਦਾ ਕੌਰ ਦੀ ਧੀ ਮਹਿਤਾਬ ਕੌਰ ਮਹਾਰਾਜਾ ਰਣਜੀਤ ਸਿੰਘ ਨੂੰ ਵਿਆਹੀ ਹੋਈ ਸੀ। ਕਪਟੀ ਚਤੁਰ ਲੇਖਕ ਇਹ ਕਹਿ ਰਿਹਾ ਹੈ ਕਿ ਰਾਣੀ ਸਦਾ ਕੌਰ ਵੀ ਗੁਰੂ ਸਾਹਿਬ ਦੇ ਵਰਦਾਨ ਨਾਲ ਇਸ ਪਦਵੀ 'ਤੇ ਪਹੁੰਚੀ ਸੀ।

6. ਇਸ 83 ਨੰਬਰ ਸਾਖੀ ਵਿਚ ਇਹ ਵੀ ਆਇਆ ਹੈ ਕਿ ਉਪ੍ਰੋਕਤ ਦੋਹਾਂ

ਸੁਆਣੀਆਂ ਤੋਂ ਇਲਾਵਾ ਇਕ ਹੋਰ ਰਜਸੂਲਾ (ਰਿਤੂਮਤੀ) ਇਸਤਰੀ ਨੇ ਵੀ ਗੁਰੂ ਜੀ ਦੇ ਚਰਨ ਛੋਹੇ ਤਾਂ ਸਤਿਗੁਰਾਂ ਕਿਹਾ, 'ਇਹ ਮੁਸਲਮਾਨੀ ਵੇਸਵਾ ਹੋਵੇਗੀ ਪਰ ਆਪਣੇ ਸਿਦਕ ਕਰਕੇ ਇਹ ਮਾਨ ਪਾਵੇਗੀ ਅਤੇ ਕੇਸੋ ਦਾਸ—ਰਣ ਸਿੰਘ ਇਸ ਨੂੰ ਅੰਗੀਕਾਰ ਕਰੇਗਾ।'

ਇਹ ਇਸ਼ਾਰਾ ਰਾਣੀ ਮੋਰਾਂ (ਗਾਇਕਾ-ਨਰਤਕੀ) ਨੂੰ ਰਣਜੀਤ ਸਿੰਘ ਵੱਲੋਂ ਮਹਿਲੀਂ ਪਾਉਣ ਬਾਰੇ ਹੈ। ਮਹਾਰਾਜੇ ਨੇ 1802 ਈ: ਵਿਚ (ਰਾਣੀ) ਮੋਰਾਂ ਲਿਆਂਦੀ ਸੀ ਤੇ 1832 ਵਿਚ ਬੇਗਮ ਗੁਲਬਹਾਰ। ਇਸ ਘਾੜਤ 'ਤੇ ਪਾਠਕ ਅਨੁਮਾਨ ਕਰ ਸਕਦੇ ਹਨ ਕਿ ਕਿਸ ਤਰ੍ਹਾਂ ਇਹ ਰਾਜ-ਭਗਤ ਬ੍ਰਾਹਮਣ ਲਿਖਾਰੀ ਮਹਾਰਾਜਾ ਰਣਜੀਤ ਸਿੰਘ ਦੀ ਵਡਿਆਈ ਦੇ ਬਚਾਉ ਲਈ ਸਭ ਕੁਝ ਕਹਿ ਰਿਹਾ ਹੈ ਵਰਨਾ ਗੁਰੂ ਵਰਦਾਨ ਦੇਣ ਦੀ ਕਿਹੜੀ ਲੋੜ ਸੀ।

7. ਫ਼ਕੀਰ ਅਜ਼ੀਜ਼ੁੱਦੀਨ, ਮਹਾਰਾਜੇ ਦਾ ਵਜ਼ੀਰੇ-ਆਜ਼ਮ ਬੜਾ ਦਾਨਾ ਪੁਰਸ਼ ਸੀ। ਇਸ ਨੇ ਅੰਗਰੇਜ਼ਾਂ ਤੇ ਪਠਾਣਾਂ ਨਾਲ ਸੁਲਹ ਸਮਝੌਤਾ ਕਰਨ ਵਿਚ ਬੜੀ ਨੀਤੀ ਦਿਖਾਈ ਸੀ। ਇਹ 1821 ਈ: ਤੇ ਫਿਰ 1835 ਈ: ਵਿਚ ਪਿਸ਼ਾਵਰ ਤੇ ਸਰਹੱਦੀ ਇਲਾਕੇ ਵੱਲ ਦੋਸਤ ਮੁਹੰਮਦ ਖ਼ਾਂ ਨਾਲ ਗੱਲਬਾਤ ਕਰਨ ਗਿਆ ਤੇ ਸਫਲ ਹੋ ਕੇ ਆਇਆ ਸੀ।

ਸਾਖੀ ਨੰ: 82 ਵਿਚ ਇਹ ਸੰਕੇਤ ਹੈ:

**ਤੁਰਕ ਚਾਕਰਾ ਮੇਰਾ ਬਾਲਾ। ਜੀਤੈ ਪਸ਼ਚਮ ਮਮ ਹੋਇ ਚਾਲਾ।**



8. ਸੌਵੀਂ ਸਾਖੀ ਜੋ ਮਿਸਰ ਨਾਰਾਇਣ ਦਾਸ ਕ੍ਰਿਤ ਦੱਸੀ ਗਈ ਹੈ, ਇਸ ਵਿਚ ਡੋਗਰਿਆਂ ਦੇ ਵਡਾਰੂ ਰਤਨ ਦੇਉ ਨੂੰ ਸ੍ਰੀ ਦਸਮੇਸ਼ ਜੀ ਵੱਲੋਂ ਵਰਦਾਨ ਮਿਲਣ ਦਾ ਪ੍ਰਸੰਗ ਹੈ। ਚਤੁਰ ਲਿਖਾਰੀ ਨੇ ਰਤਨ ਦੇਉ ਨੂੰ ਕਹਿਲੂਰੀਆਂ ਦਾ ਦੋਹਤਰਵਾਨ ਦੱਸ ਕੇ ਗੁਰੂ ਸਾਹਿਬ ਦੇ ਦਰਸ਼ਨ ਕਰਦਾ ਤੇ ਸੱਤ ਸਾਲ ਚਰਣ ਸ਼ਰਨ ਵਿਚ ਰਹਿੰਦਾ ਦੱਸਿਆ ਹੈ। ਸਤਿਗੁਰੂ ਉਸ ਨੂੰ ਸਿਰੋਪਾਉ ਵਜੋਂ ਸ਼ਸਤ੍ਰ ਬਸਤ੍ਰ ਪਹਿਨਾਉਂਦੇ ਤੇ ਵਰ ਦਿੰਦੇ ਹਨ ਕਿ ਮੈਂ ਤੇਰੇ ਬੰਸ ਵਿਚ ਆਵਾਂਗਾ ਤੇ ਤੇਰੀ ਸਹਾਇਤਾ ਕਰਾਂਗਾ।

**ਰਤਨ ਕਹਾ ਗੁਰ ਜੀ ਕਹੌਂ ਤੋਹਿ। ਸਤਿਗੁਰ ਗੋਦਿ ਬੈਠਾਯੋ ਮੋਹਿ।**
**ਬੋਲੈ ਐਸਾ ਸਮਾਂ ਇਕ ਆਵੈ। ਹਮ ਤੁਮ ਸਭ ਮਿਲ ਕਾਰ ਕਮਾਵੈ।**

ਜਦ ਅਸੀਂ ਇਤਿਹਾਸ ਦੀ ਫੋਲਾ ਫਾਲੀ ਕਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਰਣਜੀਤ ਦੇਉ ਜੰਮੂ ਦਾ ਪ੍ਰਭਾਵਸ਼ਾਲੀ ਰਾਜਾ ਸੀ, ਜੋ 1730 ਤੋਂ 1794 ਈ: ਤਕ ਰਿਹਾ। ਮੁਗ਼ਲ ਇਹ ਬਰਦਾਸ਼ਤ ਨਹੀਂ ਸੀ ਕਰਦੇ ਕਿ ਕੋਈ ਹਿੰਦੂ ਰਾਜਪੂਤ ਇਤਨਾ ਸੁਤੰਤਰ ਤੇ ਬਲਵਾਨ ਹੋਵੇ। ਇਸ ਕਰ ਕੇ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਸੂਬਾ ਲਾਹੌਰ ਨੂੰ ਹੁਕਮ ਹੋਇਆ ਕਿ ਜੰਮੂ 'ਤੇ ਫ਼ੌਜਕਸ਼ੀ ਕੀਤੀ ਜਾਵੇ। ਚੁਨਾਂਚਿ ਉਸ ਨੇ ਤਕੜੀ ਫ਼ੌਜ ਚਾੜ੍ਹ ਕੇ ਰਣਜੀਤ ਦੇਉ ਨੂੰ ਕੈਦ ਕਰ ਕੇ ਲਾਹੌਰ ਲਿਆਂਦਾ। ਫਿਰ ਅਦੀਨਾ ਬੇਗ ਹਾਕਮ ਜਲੰਧਰ ਦੇ ਕਹਿਣ 'ਤੇ ਦੋ ਲੱਖ ਲੈਣਾ ਕਰ ਕੇ ਛੱਡਿਆ। ਫ਼ਕੀਰ ਅਜ਼ੀਜ਼ੁੱਦੀਨ ਦਾ ਵਡਾਰੂ ਹਕੀਮ ਖ਼ੁਦਾ ਬਖ਼ਸ਼ ਇਸ ਨੂੰ ਛੱਡਣ ਆਇਆ ਤੇ ਇਕ ਲੱਖ ਨਕਦ ਲੈ ਕੇ ਮੁੜਿਆ। ਸੌਵੀਂ ਸਾਖੀ ਵਿਚ ਇਸੇ ਦਾ ਜ਼ਿਕਰ ਹੈ:

**ਜੰਬੂ ਭੂਪਤਿ ਬਾਂਧਾ ਲਾਹੌਰ। ਸੋਈ ਛੁਡਾਵਾ ਨੈਣੇ ਭੋਰ।**

ਕਈ ਗਿਆਨੀ ਉਪ੍ਰੋਕਤ ਸਤਰਾਂ ਦਾ ਸੰਬੰਧ ਰਾਜਾ ਗੁਲਾਬ ਸਿੰਘ ਨਾਲ ਜੋੜਦੇ ਹਨ, ਜੋ ਕਸ਼ਮੀਰ ਦਾ ਇਕੱਠਾ ਕੀਤਾ ਮਾਮਲਾ ਲਾਹੌਰ ਦਰਬਾਰ ਨੂੰ ਨਹੀਂ ਸੀ ਭੇਜ ਰਿਹਾ। ਆਖ਼ਰ ਸਿੱਖ ਫ਼ੌਜ ਉਸ ਨੂੰ ਕੈਦ ਕਰ ਕੇ ਲਾਹੌਰ ਲਿਆਈ ਸੀ। ਪਰ ਸਾਡੇ ਖ਼ਿਆਲ ਵਿਚ ਇਹ ਹਵਾਲਾ ਵਧੇਰੇ ਰਣਜੀਤ ਦੇਵ ਨਾਲ ਹੀ ਢੁੱਕਦਾ ਹੈ, ਜਿਸ ਦਾ ਫ਼ੌਜਦਾਰ ਰਤਨਦੇਉ ਸੀ। ਡੋਗਰਿਆਂ ਦਾ ਇਹ ਸਾਖੀ ਘੜ ਕੇ ਪਾਉਣ ਦਾ ਮਨੋਰਥ ਇਤਨਾ ਹੀ ਸੀ ਕਿ ਸਿੱਖਾਂ ਨੂੰ ਇਹ ਦੱਸਿਆ ਜਾਵੇ ਕਿ ਸਾਡੇ ਵੱਡੇ, ਗੁਰੂ-ਘਰ ਤੋਂ ਵਰੋਸਾਏ ਹੋਏ ਸਨ।

9. ਨੌਵੀਂ ਸਾਖੀ ਵਿਚ ਸੰਗਤ ਸਿੰਘ ਦਾ ਜ਼ਿਕਰ ਹੈ। ਸਿੱਖ ਮਿਸਲਾਂ ਦੇ ਜ਼ਮਾਨੇ ਇਕ ਸੰਗਤ ਸਿੰਘ ਮੈਣ-ਦੁਆਬ ਦਾ ਮੋਹਰੀ ਸਰਦਾਰ ਸੀ ਜਿਸ ਦੀ ਰਾਜਧਾਨੀ ਅੰਬਾਲਾ ਸੀ। ਦੂਜਾ ਰਾਜਾ ਸੰਗਤ ਸਿੰਘ (1810-1834 ਈ:) ਫਤਹਿ ਸਿੰਘ ਦਾ ਪੁੱਤਰ ਤੇ ਭਾਗ ਸਿੰਘ ਵਾਲੀਏ ਜੀਂਦ ਦਾ ਪੋਤਾ ਸੀ। ਇਹ ਸੰਗਤ ਸਿੰਘ ਸੋਹਣਾ ਸੁਨੱਖਾ ਤੇ ਸ਼ੁਕੀਨ ਰਾਜਾ ਸੀ, ਜਿਸ ਨੇ ਦੋ ਤਿੰਨ ਸ਼ਾਦੀਆਂ ਕੀਤੀਆਂ ਤੇ ਇਕ ਵਾਰ ਲਾਹੌਰ ਤੋਂ ਕੰਚਨੀ ਵੀ ਲੈ ਕੇ ਆਇਆ। ਸਾਖੀਕਾਰ ਕਹਿੰਦਾ ਹੈ ਕਿ 'ਜੁੰਮਣ ਖੇੜੇ' ਦੀ ਇਕ ਤ੍ਰੀਮਤ ਨੂੰ ਗੁਰੂ ਸਾਹਿਬ ਕਹਿ ਰਹੇ ਹਨ ਕਿ :

**ਸੰਗਤ ਸਿੰਘ ਕੀ ਮਹਿਲ ਬਸਕੈ ਉਧਰੈਂਗੀ।**



ਸ਼ਾਇਦ ਇਹ ਇਸੇ ਵੱਲ ਸੰਕੇਤ ਹੋਵੇ। ਜੁੰਮਣ ਖੇੜਾ ਹੁਣ ਦਿਉਣ ਖੇੜਾ ਹੈ ਜੋ ਮਲੋਟ ਲਾਗੇ ਹੈ।

10. ਸਾਖੀ ਪੋਥੀ ਵਿਚ ਦਲੀਪ ਸਿੰਘ ਦਾ ਕਈ ਥਾਂ ਜ਼ਿਕਰ ਹੈ। ਕਈਆਂ ਦਾ ਇਹ ਖ਼ਿਆਲ ਹੈ ਕਿ ਪ੍ਰਸਿੱਧ ਰਾਜਾ ਦਲੀਪ ਵੱਲ ਸੰਕੇਤ ਹੈ ਤੇ ਕਈ ਕਹਿੰਦੇ ਹਨ ਕਿ 'ਸੌ ਸਾਖੀ' ਵਿੱਚੋਂ ਸੁਣ ਕੇ ਹੀ ਮਹਾਰਾਜੇ ਨੇ ਆਪਣੇ ਆਖ਼ਰੀ ਸ਼ਹਿਜ਼ਾਦੇ ਦਾ ਨਾਮ ਦਲੀਪ ਸਿੰਘ (1837-1885) ਰੱਖਿਆ ਸੀ।

**ਸਿੰਘ ਬੇਗ ਹੋਇ ਸੈਨਾ ਸਾਥੀ। ਦਿਲੀਪ ਸਿੰਘ ਗਜ ਪੇਲੈ ਹਾਥੀ।**

*(ਸਾਖੀ 15)*

**ਜਾ ਦਿਲੀਪ ਸਿੰਘ ਹੋਇਗਾ, ਵਿਕ੍ਰਮੀ ਵਰਖ ਅਠਾਰਾਂ ਸੈ ਨੜਿੰਨਵੈ ਵਰਤੈਗਾ।**

*(ਸਾਖੀ 37)*

ਪੁਰਾਣੇ ਲੋਕ *ਸੌ ਸਾਖੀ* ਨੂੰ 'ਦਲੀਪ ਸਿੰਘ ਵਾਲੀ ਸਾਖੀ' ਵੀ ਕਿਹਾ ਕਰਦੇ ਸਨ। ਪਟਿਆਲਾ ਸਟੇਟ ਆਰਕਾਇਵਜ਼ ਲਾਇਬ੍ਰੇਰੀ ਵਿਚ ਪਏ ਖਰੜੇ ਉੱਤੇ ਇਹੋ ਨਾਂ ਲਿਖਿਆ ਹੋਇਆ ਹੈ।

11. ਦੀਵਾਨ ਮੂਲਰਾਜ ਮੁਲਤਾਨ ਦਾ ਹਾਕਮ ਸੀ। ਜਦੋਂ ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕੀਤਾ ਤਾਂ ਇਹ ਸਿੱਖ ਸਰਦਾਰਾਂ ਦੀ ਪ੍ਰੇਰਨਾ ਨਾਲ ਆਕੀ ਹੋ ਗਿਆ। ਅਪ੍ਰੈਲ 1848 ਤੋਂ ਜਨਵਰੀ 1849 ਤਕ ਲੜਦਾ ਰਿਹਾ। ਆਖ਼ਿਰ ਹਥਿਆਰ ਸੁੱਟਣ 'ਤੇ ਮਜਬੂਰ ਹੋਇਆ। ਅੰਗਰੇਜ਼ਾਂ ਨੇ ਇਸ ਨੂੰ ਦੇਸ਼-ਨਿਕਾਲੇ ਦੀ ਸਜ਼ਾ ਦਿੱਤੀ ਤੇ

ਇਹ ਕਲਕੱਤੇ 1851 ਵਿਚ ਦੇਹਾਂਤ ਪਾ ਗਿਆ। 57ਵੀਂ ਸਾਖੀ ਵਿਚ ਸ਼ਾਇਦ ਇਸੇ ਵੱਲ ਸੰਕੇਤ ਹੈ ਜਾਂ ਸੰਭਵ ਹੈ ਕਿ ਇਹ ਕੋਈ ਹੋਰ ਮੂਲਾ ਹੋਵੇ:

**ਏਕ ਸਹਾਈ ਤੂਲ੍ਹੜਾ, ਮੂਲਾ ਗੁਰ ਕਾ ਸਿੱਖ।**
**ਭੇਸ ਹਿੰਦੂ ਸਿੱਖ ਗੁਰੂ ਕਾ, ਦੇਸਨ ਜੀਤੇ ਪਿਖ।੨੫।**

12. ਸੌ ਸਾਖੀ ਵਿਚ ਅਨੇਕ ਥਾਈਂ ਅੰਗਰੇਜ਼ਾਂ ਦਾ ਚਰਚਾ ਗੋਰ, ਗੁਰਿੰਡ, ਫ਼ਿਰੰਗੀ ਜਾਂ ਮੌਨ ਕਹਿ ਕੇ ਕੀਤਾ ਗਿਆ ਹੈ। ਸ਼ਾਇਦ ਪੰਜਾਬ ਤੇ ਪੰਜਾਬੀ ਵਿਚ ਇਹ ਪਹਿਲੀ ਲਿਖਤ ਹੈ, ਜਿਸ ਵਿਚ ਅੰਗਰੇਜ਼ੀ ਕੂਟਨੀਤੀ ਦੀ ਨਿਖੇਧੀ ਕੀਤੀ ਗਈ ਹੈ। ਸਾਨੂੰ ਪਤਾ ਹੈ ਕਿ 1809 ਈ: ਵਿਚ ਅੰਗਰੇਜ਼ਾਂ ਲੁਧਿਆਣੇ ਛਾਉਣੀ ਪਾਈ ਤੇ 1849 ਈ: ਵਿਚ ਲਾਹੌਰ ਉੱਤੇ ਕਬਜ਼ਾ ਕੀਤਾ। ਇਸ ਨਾਲ ਪੰਜਾਬੀਆਂ ਨੂੰ ਬਹੁਤ ਕਸ਼ਟ ਹੋਇਆ ਤੇ ਸਿੱਖ ਖ਼ਾਸ ਕਰਕੇ ਦੁਖੀ ਹੋਏ:

**ਮੇਰੀ ਸੰਗਤਿ ਸਿੱਖ ਦੁਖ ਪਾਵਾ। ਤਬੈ ਫਿਰੰਗੀ ਪ੍ਰਜਾ ਦੁਖਾਵਾ।...੨੫।**
**ਰਾਜ ਰੀਤਿ ਮਮ ਪੰਥ ਨਿਵਾਰੈ। ਤਾਂ ਦਿਨ ਐਸੀ ਕਲਾ ਸਵਾਰੈ।...੨੬।**
**ਬੇਚ ਦੇਸ ਕਰ ਜਾਂਹਿ ਫ਼ਿਰੰਗੀ। ਗਾਜੈਂਗੇ ਤਬ ਮੋਰ ਭੁਜੰਗੀ।...੨੭।** *(ਸਾਖੀ 82)*

**ਮਾਰ ਕੂਟ ਪੂਰਬ ਤੇ ਆਵੈ। ਸੈਨ ਪਿਆਦੀ ਈਸੇ ਪਾਵੈ।...**
**ਫਿਰੈਂ ਫਿਰੰਗੀ ਸਿੰਘਨ ਪੰਥ। ਧਸੈ ਆਇ ਪ੍ਰਜਾ ਸਿਉਂ ਸੰਧ।** *(ਸਾਖੀ 15)*



ਇਸ ਸਾਰੀ ਚਰਚਾ ਰਾਹੀਂ ਅਸੀਂ ਇਹ ਤਰਕ ਪੇਸ਼ ਕਰ ਰਹੇ ਹਾਂ ਕਿ ਜਿਤਨੇ ਹਵਾਲੇ ਫ਼ਿਰੰਗੀਆਂ ਦੇ ਆਉਂਦੇ ਹਨ, ਉਹ ਇਹ ਸਿੱਧ ਕਰਦੇ ਹਨ ਕਿ ਇਹ ਪੋਥੀ ਇਸ ਸੂਰਤ ਵਿਚ ਅੰਗਰੇਜ਼ਾਂ ਦੇ ਪੰਜਾਬ ਪ੍ਰਵੇਸ਼ ਤੋਂ ਬਾਅਦ ਹੀ ਵਜੂਦ ਵਿਚ ਆਈ।

13. ਸਾਖੀ ਨੰ: 72 ਵਿਚ 'ਬੋਤਲ' ਸ਼ਬਦ ਆਇਆ ਹੈ ਜੋ ਕਿ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਅੰਗਰੇਜ਼ਾਂ ਦੇ ਆਉਣ ਨਾਲ ਹੀ ਬੋਤਲ ਆਈ, ਨਹੀਂ ਤਾਂ ਸਾਡੇ ਸ਼ਰਾਬ ਦੇ ਬਰਤਨਾਂ ਲਈ ਸੁਰਾਹੀ, ਜਾਮ, ਪਿਆਲਾ ਆਦਿ ਪਦ ਹੀ ਵਰਤੇ ਜਾਂਦੇ ਸਨ।

ਇਹ ਜਾਂ ਅਜਿਹੀਆਂ ਹੋਰ ਅੰਦਰਲੀਆਂ ਗਵਾਹੀਆਂ ਤੋਂ ਸਿੱਧ ਹੈ ਕਿ *ਸੌ ਸਾਖੀ* ਦਾ ਰਚਨਾਕਾਲ ਉਨ੍ਹੀਵੀਂ ਸਦੀ ਹੈ, 18ਵੀਂ ਸਦੀ ਨਹੀਂ, ਜੈਸਾ ਕਿ ਲਿਖਾਰੀ ਨੇ ਇਸ ਦੇ ਮੁੱਢ ਵਿਚ ਅੰਕਿਤ ਕੀਤਾ ਹੈ।

ਸਾਖੀ ਪੋਥੀ 1840 ਈ: ਤੋਂ ਪਹਿਲਾਂ ਲਿਖੀ ਜਾ ਚੁੱਕੀ ਸੀ। ਇਸ ਦਾ ਸਬੂਤ 1893-95 ਬਿ: ਦੇ ਲਿਖੇ ਖਰੜਿਆਂ ਤੋਂ ਮਿਲਦਾ ਹੈ ਜੋ 1836-37 ਈ: ਦਾ ਸਮਾਂ ਬਣਦਾ ਹੈ। ਹਾਂ, ਅਜਿਹਾ ਮੰਨਣ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਕਿ ਇਸ ਤੋਂ ਬਾਅਦ ਦੇ ਸਾਲਾਂ ਵਿਚ ਵੀ *ਸੌ ਸਾਖੀ* ਅੰਦਰ ਕੁਝ ਪਰਿਵਰਤਨ ਹੁੰਦੇ ਰਹੇ।

ਸਾਰੀ ਵਿਚਾਰ ਦਾ ਸਿੱਟਾ ਇਹ ਹੈ ਕਿ *ਸੌ ਸਾਖੀਆਂ* ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਤ ਨਹੀਂ ਤੇ ਨਾ ਹੁਣ ਵਾਲਾ ਸਾਰਾ ਖਰੜਾ ਭਾਈ ਸਾਹਿਬ ਸਿੰਘ ਲਿਖਾਰੀ ਦੀ ਲਿਖਤ ਹੈ। ਇਹ ਤਾਂ ਪੰਜ ਸੌ ਸਾਖੀ ਨਾਮੀ ਵੱਡੇ ਗ੍ਰੰਥ ਵਿੱਚੋਂ 76-80 ਸਾਖੀਆਂ ਲੈ ਕੇ ਫਿਰ ਇਸ ਵਿਚ 15-20 ਭਵਿੱਖਤ ਵਾਕਾਂ ਵਾਲੀਆਂ ਸਾਖੀਆਂ ਰਲਾ ਕੇ

ਇਸ ਦੀ ਗਿਣਤੀ ਸੌ ਕੀਤੀ ਗਈ ਹੈ ਤੇ ਇਹ ਖਰੜਾ ਉੱਨ੍ਹੀਵੀਂ ਸਦੀ ਦੇ ਚੌਥੇ ਦਹਾਕੇ ਵਿਚ ਤਿਆਰ ਹੋਇਆ ਅਤੇ ਸ਼ਾਇਦ ਇਸ ਨੂੰ ਮੌਜੂਦਾ ਰੂਪ ਦੇਣ ਵਾਲਾ ਥਾਨੇਸਰ ਨਿਵਾਸੀ ਮਥਰਾ ਦਾਸ ਬ੍ਰਾਹਮਣ ਸੀ।

ਇਹ ਸਾਰੀਆਂ ਸਾਖੀਆਂ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਉਪਦੇਸ਼ਾਂ ਬਾਰੇ ਹਨ ਤੇ ਇਨ੍ਹਾਂ ਦਾ ਬਹੁਤਾ ਪ੍ਰਚਾਰ ਨਿਹੰਗ ਸਿੰਘਾਂ ਵਿਚ ਰਿਹਾ ਹੈ। ਉਨ੍ਹੀਵੀਂ ਸਦੀ ਦੇ ਅੰਤ ਵਿਚ ਨਾਮਧਾਰੀ ਵੀਰਾਂ ਨੇ ਵੀ *ਸੌ ਸਾਖੀ* ਦਾ ਚਰਚਾ ਬਹੁਤ ਕੀਤਾ ਹੈ। ਖ਼ਾਸ ਕਰਕੇ ਭਵਿੱਖਤ ਵਾਕਾਂ ਵਾਲੀਆਂ ਸਾਖੀਆਂ ਉਨ੍ਹਾਂ ਦੇ ਅੰਦੋਲਨ ਨੂੰ ਇਕ ਖ਼ਾਸ ਕਿਸਮ ਦੀ ਟੇਕ ਬਖ਼ਸ਼ਦੀਆਂ ਸਨ।

# ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ

ਇਕ ਸਰੀਰੋਂ ਖੁੱਸਾ ਨਿਰਬਲ ਬੁੱਢਾ ਆਦਮੀ ਆਪਣੇ ਹੱਥ ਵਿਚ ਪੈਮਾਨਾ ਲਈ ਸ਼ਰਾਬਖ਼ਾਨੇ ਦੇ ਦਰ ਦੀ ਬਾਰ ਬਾਰ ਪੈਮਾਇਸ਼ ਕਰ ਰਿਹਾ ਸੀ। ਉਹ ਆਪਣੇ ਪੈਮਾਨੇ ਨੂੰ ਕਦੀ ਇਧਰ ਰੱਖਦਾ, ਕਦੀ ਉਧਰ। ਲੋਕ ਹੈਰਾਨ ਸਨ ਕਿ ਇਹ ਕੀ ਕਰ ਰਿਹਾ ਹੈ? ਠੇਕੇਦਾਰ ਦੇ ਨੌਕਰ ਮਖ਼ੌਲ ਉਡਾ ਕੇ ਉਸ ਨੂੰ ਪਰ੍ਹੇ ਧਕੇਲ ਰਹੇ ਸਨ। ਆਖ਼ਰ ਲੋਕਾਂ ਪੁੱਛਿਆ, 'ਬਾਬਾ! ਇਥੇ ਕੀ ਕਰ ਰਿਹਾ ਹੈਂ ?' ਉਸ ਨੇ ਥਥਲਾਂਦੀ ਜ਼ਬਾਨ ਵਿਚ ਆਖਿਆ ਕਿ ਮੈਖ਼ਾਨੇ ਦੇ ਇਸ ਨਿੱਕੇ ਦਰ ਥਾਣੀਂ ਮੇਰੇ ਮੁਰੱਬੇ, ਜ਼ਮੀਨਾਂ, ਹਾਥੀ, ਘੋੜੇ, ਬੱਘੀਆਂ, ਮਕਾਨ, ਗਹਿਣੇ, ਦੌਲਤਾਂ ਸਭ ਲੰਘ ਕੇ ਖ਼ਤਮ ਹੋ ਗਏ ਹਨ, ਅੱਜ ਮੇਰੇ ਜੁੱਸੇ ਨੂੰ ਵੀ ਲੰਘਣ ਦੀ ਥਾਂ ਨਹੀਂ ਦਿੱਤੀ ਜਾਂਦੀ। ਮੈਂ ਹੈਰਾਨ ਹਾਂ ਕਿ ਇਸ ਨਿੱਕੇ ਜਿਹੇ ਦਰ ਵਿਚਦੀਂ ਕਿਵੇਂ ਮੇਰਾ ਸਭ ਕੁਝ ਹੜੱਪ ਹੁੰਦਾ ਗਿਆ ? ਅੱਜ ਮੇਰੇ ਪਾਸ ਕੁਝ ਵੀ ਨਹੀਂ। ਮਾਇਆ ਤੇ ਘਰ ਬਾਰ ਹੀ ਤਾਂ ਬੱਸ ਨਹੀਂ, ਸਗੋਂ ਮੇਰੀ ਜੁਆਨੀ, ਸਿਹਤ, ਇਖ਼ਲਾਕ ਤੇ ਖ਼ੁਸ਼ਹਾਲੀ ਤਮਾਮ ਖ਼ੂਬੀਆਂ ਨੂੰ ਇਸ ਦਰ ਤੋਂ ਮਿਲਦੇ ਨਿੱਕੇ ਪਿਆਲੇ ਵਿਚ ਡੋਬ ਦਿੱਤਾ ਗਿਆ ਹੈ। 'ਓ ਸ਼ਰਾਬ! ਸ਼ਰਾਰਤ ਦੇ ਪਾਣੀ! ਤੇਰਾ ਸਤਿਆਨਾਸ!' ਬਾਬੇ ਦੇ ਹੰਝੂਆਂ ਨਾਲ ਇਕ ਬੋਤਲ ਭਰੀ ਜਾ ਸਕਦੀ ਸੀ, ਜਿਸ ਨਾਲ ਸ਼ਾਇਦ ਸ਼ਰਾਬੀਆਂ ਨੂੰ ਕੋਈ ਲਾਭ ਪੁੱਜ ਸਕਦਾ।

'ਸ਼ਰਾਬ' ਅਰਬੀ ਦਾ ਲਫ਼ਜ਼ ਹੈ ਜਿਸ ਦੇ ਅਰਥ ਹਨ ਪੀਤੀ ਜਾਣ ਵਾਲੀ ਸ਼ੈਅ। ਫ਼ਾਰਸੀ ਵਿਚ ਇਸ ਦੇ ਮਾਅਨੇ 'ਸ਼ਰਾਰਤ ਦਾ ਪਾਣੀ' ਵੀ ਕੀਤੇ ਗਏ ਹਨ। ਸੰਸਕ੍ਰਿਤ ਤੇ ਹਿੰਦੀ ਵਾਲੇ ਇਸ ਨੂੰ ਨਸ਼ਾ ਦੇਣ ਵਾਲੀ ਮਦਰਾ ਜਾਂ ਸੁਰਾ ਕਰਕੇ ਸੱਦਦੇ ਹਨ। ਪੁਰਾਣ-ਗ੍ਰੰਥਾਂ ਵਿਚ ਜ਼ਿਕਰ ਆਇਆ ਹੈ ਕਿ ਦੇਵਤਿਆਂ ਤੇ ਦੈਂਤਾਂ ਵੱਲੋਂ ਰਿੜਕੇ ਸਮੁੰਦਰ ਵਿੱਚੋਂ ਨਿਕਲੇ ਰਤਨਾਂ ਵਿੱਚੋਂ ਇਕ 'ਸ਼ਰਾਬ' ਵੀ ਸੀ। ਰਿਗਵੇਦ ਵਿਚ ਮਦਰਾ ਦਾ ਤਾਂ ਜ਼ਿਕਰ ਨਹੀਂ, ਪਰ ਸੋਮ ਰਸ ਦਾ ਕਈ ਥਾਂ ਵਰਣਨ ਆਉਂਦਾ ਹੈ। ਕਹਿੰਦੇ ਹਨ ਕਿ ਪੁਰਾਤਨ ਆਰੀਅਨ ਇਸ ਨੂੰ ਪਾਨ ਕਰ ਕੇ ਬੜੇ ਪ੍ਰਸੰਨ ਹੁੰਦੇ ਸਨ ਤੇ ਆਪਣੇ ਦੇਵਤਿਆਂ ਨੂੰ ਵੀ ਇਸ ਦੀ ਭੇਟਾ ਚੜ੍ਹਾਉਂਦੇ ਸਨ। ਕੁਝ ਲੋਕਾਂ ਦਾ ਖ਼ਿਆਲ ਹੈ ਕਿ ਇਹ ਸੋਮ ਰਸ ਇਕ ਤਰ੍ਹਾਂ ਦੀ ਸ਼ਰਾਬ ਹੀ ਸੀ। ਦਰਅਸਲ 'ਸੋਮ' ਇਕ ਪੁਰਾਣੀ ਬੂਟੀ ਦਾ ਨਾਮ ਹੈ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਚੰਦ ਦੇ ਪ੍ਰਭਾਵ ਨਾਲ ਉਹ ਖਿੜਦੀ ਫੁੱਲਦੀ ਸੀ। ਜਦੋਂ ਚੰਦ ਸੋਲ੍ਹਾਂ ਕਲਾਂ ਸੰਪੂਰਨ ਹੋ ਜਾਂਦਾ ਤਾਂ ਉਸ ਨੂੰ 15-16 ਦੇ ਕਰੀਬ ਪੱਤੇ ਲੱਗ ਜਾਂਦੇ ਸਨ ਤੇ ਕਲਾ ਦੇ ਘਟਣ ਨਾਲ ਮੱਸਿਆ ਤਕ ਸਾਰੇ ਹੀ

ਪੱਤੇ ਝੜ ਜਾਂਦੇ ਸਨ, ਇਸ ਕਰਕੇ ਉਸ ਬੂਟੀ ਦਾ ਨਾਮ ਹੀ ਸੋਮ ਸੀ। ਸੋਮ ਸੰਸਕ੍ਰਿਤ ਵਿਚ 'ਚੰਦ' ਨੂੰ ਕਹਿੰਦੇ ਹਨ ਜੈਸਾ ਕਿ ਦੇਸੀ ਤੇ ਅੰਗਰੇਜ਼ੀ ਦੇ ਨਾਮਾਂ ਤੋਂ ਵੀ ਪ੍ਰਗਟ ਹੈ, ਸੋਮਵਾਰ—ਚੰਦ ਦਾ ਦਿਨ ਜਾਂ ਅੰਗਰੇਜ਼ੀ ਪਦ ਮੂਨ—ਚੰਦ, ਡੇ—ਦਿਨ, ਮੰਡੇ—ਸੋਮਵਾਰ।

ਖ਼ੈਰ, ਸੋਮ ਜ਼ਰੂਰ ਕੋਈ ਬੂਟੀ ਹੋਵੇਗੀ, ਜਿਸ ਦਾ ਰਸ ਆਰੀਅਨ ਚਾਅ ਕੇ ਪੀਂਦੇ ਹੋਣਗੇ, ਸੰਭਵ ਹੈ ਕਿ ਇਹ ਰਸ ਕੁਝ ਨਸ਼ੀਲਾ ਵੀ ਹੋਵੇ।

ਬਾਲਮੀਕੀ ਰਾਮਾਇਣ ਵਿਚ ਇਕ ਥਾਂ ਕਹਾਣੀ ਹੈ ਕਿ ਸੀਤਾ ਨੇ ਕਿਸੇ ਦਰਿਆ (ਗੋਦਾਵਰੀ) ਨੂੰ ਪਾਰ ਕਰਨ ਸਮੇਂ ਦੇਵਤਿਆਂ ਨੂੰ ਸ਼ਰਾਬ ਦੇ ਘੜੇ ਦੇਣ (ਅਰਪਣ ਕਰਨ) ਦੀ ਸੁੱਖਣਾ ਸੁੱਖੀ ਸੀ। ਆਮ ਸੰਸਕ੍ਰਿਤ-ਨਾਟਕਾਂ ਵਿਚ ਵੀ ਸ਼ਰਾਬ ਪੀਣ ਦਾ ਕਈ ਥਾਂ ਜ਼ਿਕਰ ਆਉਂਦਾ ਹੈ। ਸਿੰਮ੍ਰਿਤੀਆਂ ਵਿਚ ਤਾਂ ਗਿਆਰਾਂ ਤਕ ਇਸ ਦੀਆਂ ਕਿਸਮਾਂ ਵੀ ਦੱਸੀਆਂ ਗਈਆਂ ਹਨ। ਤਿੰਨ ਕਿਸਮਾਂ ਖ਼ਾਸ ਮੁਖ ਹਨ—ਗੁੜ, ਮਹੂਏ ਅਤੇ ਸ਼ਹਿਦ। ਇਸ ਨਾਲ ਦੇਵਤਿਆਂ ਦੀ ਪੂਜਾ ਦੇ ਇਸ਼ਾਰੇ ਵੀ ਕਾਫ਼ੀ ਮਿਲਦੇ ਹਨ।

ਹਿੰਦੂ ਸਮਾਜ ਵਿਚ ਤਾਂ ਅੱਜ ਤੋਂ ਡੇਢ ਹਜ਼ਾਰ ਵਰ੍ਹੇ ਪਹਿਲਾਂ ਇਕ ਸਾਕਤ ਮਤ (ਵਾਮ ਮਾਰਗ) ਐਸਾ ਵੀ ਹੋ ਚੁੱਕਿਆ ਹੈ ਜੋ ਜਗਿਆਸੂਆਂ ਲਈ ਪੰਜ ਮਕਾਰ, ਮਦਪਾਨ, ਮੈਥਨ, ਮਦ੍ਰਾ, ਮਾਸ ਆਦਿ ਜ਼ਰੂਰੀ ਦੱਸਦਾ ਸੀ ਤੇ ਉਨ੍ਹਾਂ ਦੇ ਅਨੁਸਾਰੀ ਕਹਿੰਦੇ ਸਨ ਕਿ ਇਹ ਤਾਂ ਦੇਵਤਿਆਂ ਦੇ ਨਾਮ 'ਤੇ ਹੀ ਅਮੋਲਕ ਪਦਾਰਥ ਰਚਿਆ ਗਿਆ ਹੈ:



'ਸ਼ਿਵ ਤੇ ਸ਼ਕਾਰ ਲੈ ਕੇ ਰਾਮ ਤੇ ਰਕਾਰ ਲੈ ਕੇ ਬਿਸ਼ਨ ਤੇ ਬਕਾਰ ਲੈ ਕੇ ਬਿਰਚੀ ਸ਼ਰਾਬ ਹੈ।'

ਇਸ ਤੋਂ ਬਾਅਦ ਜੋਗ ਮਤ ਨੇ ਵੀ ਸ਼ਰਾਬ ਨੂੰ ਆਪਣੇ ਧਰਮ ਵਿਚ ਵਿਸ਼ੇਸ਼ ਥਾਂ ਦੇਈ ਰੱਖਿਆ ਕਿ ਇਸ ਬਿਨਾਂ ਸਮਾਧੀ ਨਹੀਂ ਲੱਗਦੀ। ਭਾ: ਗੁਰਦਾਸ ਜੀ ਨੇ ਲਿਖਿਆ ਹੈ:

**ਪੋਸਤ, ਭੰਗ, ਸਰਾਬ ਦਾ ਚਲੈ ਪਿਆਲਾ ਭਗਤ ਭੁੰਚਾਇਆ।**
**ਵਜਨਿ ਬੁਰਗੁ ਸਿੰਙੀਆ, ਸੰਖ ਨਾਦ ਰਹਰਾਸਿ ਕਰਾਇਆ।...**
**ਸਾਧ ਸੰਗਤਿ ਵਿਣ ਭਰਮ ਭੁਲਾਇਆ।** *(ਵਾਰ ੩੯, ਪਉੜੀ ੧੬)*

ਇਉਂ ਅਸੀਂ ਵੇਖਦੇ ਹਾਂ ਕਿ ਪੁਰਾਣੇ ਸਾਹਿੱਤ, ਧਰਮ ਤੇ ਆਮ ਲੋਕਾਂ ਵਿਚ ਇਸ ਦਾ ਕਾਫ਼ੀ ਚਰਚਾ ਰਿਹਾ ਹੈ। ਲੋਕ ਆਮ ਗਾਇਆ ਕਰਦੇ ਸਨ:

*ਪੀਵੇ ਪੀਵੇ ਮੁੜ ਮੁੜ ਪੀਵੇ, ਜਦ ਤਕ ਡਿੱਗੇ ਨ ਟੋਏ।*
*ਡਿੱਗ ਡਿੱਗ ਉਠੇ ਤੇ ਉਠ ਉਠ ਡਿੱਗੇ, ਤਾਂ ਪੀਤਿਆਂ ਗਤ ਹੋਏ।*
*(ਇਕ ਸੰਸਕ੍ਰਿਤ ਸਲੋਕ ਦਾ ਅਨੁਵਾਦ)*

ਇਸੇ ਤਰ੍ਹਾਂ ਬਾਈਬਲ ਵਿਚ ਵੀ ਖ਼ੁਦਾ ਨੂੰ ਸ਼ਰਾਬ ਭੇਟ ਕਰਨ ਦਾ ਜ਼ਿਕਰ ਹੈ। ਇਸਲਾਮ ਵਿਚ ਤਾਂ ਇਹ ਸਾਫ਼ ਕਿਹਾ ਗਿਆ ਹੈ ਕਿ ਜੋ ਮੋਮਨ ਹੋਵੇਗਾ, ਉਸ ਨੂੰ ਬਹਿਸ਼ਤ ਵਿਚ ਸ਼ਰਾਬ ਤੇ ਹੂਰਾਂ ਖ਼ੂਬ ਮਿਲਣਗੀਆਂ। ਪਤਾ ਨਹੀਂ ਨਵੇਂ ਮੌਲਵੀ ਇਸ

ਖ਼ਿਆਲ ਦੇ ਕੀ ਭਾਵ ਕੱਢਦੇ ਹੋਣ, ਪਰ ਇਸ ਤੋਂ ਇਤਨਾ ਜ਼ਰੂਰ ਸਪੱਸ਼ਟ ਹੋ ਜਾਂਦਾ ਹੈ ਕਿ ਅਰਬੀ ਤਹਿਜ਼ੀਬ ਵਿਚ ਵੀ ਇਸ ਨੂੰ ਕਦੀ ਕਾਫ਼ੀ ਉੱਤਮ ਤਸੱਵਰ ਕੀਤਾ ਗਿਆ ਹੋਵੇਗਾ ਤੇ ਹਿੰਦੁਸਤਾਨ ਤਾਂ ਇਸ ਨੂੰ ਕਹਿੰਦਾ ਹੈ ਕਿ ਇਹ ਇਕ ਰਤਨ ਨਹੀਂ, ਪੰਜ ਰਤਨੀ ਹੈ।

ਸਾਡੀ ਉਤਲੀ ਵੀਚਾਰ ਦਾ ਇਹ ਮਤਲਬ ਨਾ ਸਮਝਿਆ ਜਾਵੇ ਕਿ ਧਰਮ ਸ਼ਰਾਬ ਪੀਣੀ ਜਾਇਜ਼ ਕਰਾਰ ਦਿੰਦਾ ਹੈ, ਜਾਂ ਸਾਹਿੱਤਕਾਰਾਂ ਨੇ ਇਸ ਨੂੰ ਵਡਿਆਈ ਦੀ ਚੀਜ਼ ਕਿਹਾ ਹੈ। ਪੁਰਾਣੇ ਹਿੰਦੁਸਤਾਨੀ ਸਾਹਿੱਤ ਵਿਚ ਤਾਂ ਇਹੋ ਕਿਹਾ ਗਿਆ ਹੈ ਕਿ ਦੈਂਤ ਇਸ ਨੂੰ ਪਾਨ ਕਰਦੇ ਸਨ, ਜਿਸ ਤੋਂ ਉਨ੍ਹਾਂ ਦੇ ਦਿਮਾਗ਼ ਵਿਗੜ ਜਾਂਦੇ ਤੇ ਉਹ ਸਦਾ ਲੜਦੇ ਝਗੜਦੇ ਰਹਿੰਦੇ ਸਨ। ਸਿੰਮ੍ਰਿਤੀਆਂ ਵਿਚ ਸ਼ਰਾਬ ਪੀਣ ਨੂੰ ਸਭ ਤੋਂ ਵੱਡੇ ਗੁਨਾਹਾਂ ਵਿਚ ਗਿਣਿਆ ਗਿਆ ਹੈ। ਬੁੱਧ ਤੇ ਜੈਨ-ਸ਼ਾਸਤ੍ਰਾਂ ਵਿਚ ਇਸ ਦੀ ਖ਼ਾਸ ਕਰ ਨਿੰਦਾ ਕੀਤੀ ਗਈ ਹੈ। ਕੁਰਾਨ ਸ਼ਰੀਫ਼ ਇਸ ਨੂੰ ਹਰਾਮ ਕਰਾਰ ਦੇਂਦਾ ਹੈ। ਕੋਈ ਧਰਮ ਆਪਣੇ ਮੰਦਰ ਵਿਚ ਇਸ ਨੂੰ ਲੈ ਕੇ ਆਉਣ ਦੀ ਆਗਿਆ ਨਹੀਂ ਦੇਂਦਾ। ਪਰੰਤੂ ਹਿੰਦੂ ਪੁਰਾਣਾਂ ਦੇ ਇਸ ਕਥਨ ਨੇ ਕਿ 'ਇਹ ਵੀ ਰਤਨ ਹੈ' ਤੇ ਕੁਰਾਨ ਸ਼ਰੀਫ਼ ਦੇ ਇਸ ਕਲਾਮ ਨੇ ਕਿ ਮੋਮਨਾਂ ਨੂੰ ਬਹਿਸ਼ਤ ਵਿਚ ਚੰਗੀ ਕਿਸਮ ਦੀ ਸ਼ਰਾਬ ਮਿਲੇਗੀ' ਆਮ ਜਨਤਾ ਦੀ ਸਮਝ ਨੂੰ ਇਸ ਗੱਲ ਨੇ ਬਹੁਤ ਗ਼ਲਤ ਫ਼ਹਿਮੀ ਵਿਚ ਪਾ ਦਿੱਤਾ, ਜਿਸ ਕਰਕੇ ਧਰਮ ਤੇ ਰਾਜਨੀਤੀ ਦੇ ਖੇਤਰ ਵਿਚ ਦੋਹਾਂ ਪੈਰੋਕਾਰਾਂ ਨੂੰ ਬਹੁਤ ਨੁਕਸਾਨ ਉਠਾਉਣੇ ਪਏ।



ਸਾਨੂੰ ਪਤਾ ਹੈ ਕਿ ਕਿਵੇਂ ਕ੍ਰਿਸ਼ਨ ਜੀ ਦਾ ਸਾਰਾ ਕਬੀਲਾ 'ਪ੍ਰਭਾਸ ਖੇਤਰ' ਤੀਰਥ (ਸੋਮਨਾਥ, ਵੇਰਾਵਲ ਪੱਤਨ) 'ਤੇ ਇਸ 'ਸ਼ਰਾਬ ਰਤਨ' ਦੀ ਕ੍ਰਿਪਾ ਨਾਲ ਹੀ ਫ਼ਨਾਹ ਹੋ ਗਿਆ ਸੀ। ਉਹ ਕ੍ਰਿਸ਼ਨ, ਜੋ ਤਮਾਮ ਹਿੰਦੁਸਤਾਨ ਦੀ ਨੀਤੀ ਦਾ ਮੰਨਿਆ ਪ੍ਰਮੰਨਿਆ ਨੇਤਾ ਸੀ, ਉਸ ਤੋਂ ਪਿੱਛੋਂ ਸਾਕਤਾਂ ਨੂੰ ਵੀ ਸ਼ਰਾਬ ਦੇ ਪਿਆਲੇ ਵਿਚ ਡੁੱਬ ਕੇ ਆਪਣੀ ਮੌਤੇ ਮਰਨਾ ਪਿਆ। ਜੋ ਇਹ ਕਿਹਾ ਜਾਂਦਾ ਸੀ ਕਿ ਇਹ ਦੇਵਤਿਆਂ ਦੇ ਨਾਂ 'ਤੇ ਰਤਨ ਰਚਿਆ ਗਿਆ ਹੈ, ਉਸ ਦਾ ਵੀ ਖੰਡਨ ਕਰ ਦਿੱਤਾ ਗਿਆ:

**ਕੁਲ ਜਸ, ਨਾਮ, ਧਨ, ਰੂਪ, ਸੁਖ, ਭੋਗ, ਤਨ, ਬੁਧਿ,**
**ਮਨ ਏਤ ਸਭ ਨਾਸਤ ਸ਼ਿਤਾਬ ਹੈ।**
**ਸਤ੍ਰ ਕੇ ਸ਼ਕਾਰ ਲੈ ਕੇ, ਰਾਖਸ਼ ਤੇ ਰਕਾਰ ਲੈ ਕੇ,**
**ਬਿਆਧਿ ਤੇ ਬਕਾਰ ਲੈ ਕੇ ਬਿਰਚੀ ਯੇ ਸ਼ਰਾਬ ਹੈ।**

ਯੋਗੀਆਂ ਨੂੰ ਵੀ ਇਸ ਵੈਰਾਨ ਰਾਖਸ਼ ਬਿਆਧੀ ਨੇ ਹੀ ਫ਼ਨਾਹ ਕੀਤਾ ਸੀ। ਉਨ੍ਹਾਂ ਸਬੰਧੀ ਜੋ ਇਹ ਮੁਹਾਵਰਾ ਮਸ਼ਹੂਰ ਹੈ ਕਿ:

**ਯੋਗੀ ਯੋਗੀ ਲੜ ਪਏ ਖੱਪਰਾਂ ਦਾ ਨੁਕਸਾਨ।**

ਇਸ ਤੋਂ ਪ੍ਰਗਟ ਹੁੰਦਾ ਹੈ ਕਿ ਜੋਗੀ ਕਿਸੇ ਘਰ, ਜ਼ਮੀਨ ਪਿੱਛੇ ਤਾਂ ਲੜਦੇ ਹੀ ਨਹੀਂ ਸਨ, ਉਨ੍ਹਾਂ ਦੀ 'ਖੱਪਰ-ਜੰਗ' ਦਾ ਕਾਰਨ ਇਹ ਖ਼ਾਨਾ ਖ਼ਰਾਬ ਸ਼ਰਾਬ ਹੀ ਸੀ। ਪੀਂਦੇ ਸਮਾਧੀਆਂ ਲਾਉਣ ਲਈ ਸਨ, ਪਰ ਲੱਗ ਜਾਂਦੀਆਂ ਸਨ ਨਵੀਆਂ ਬਿਆਧੀਆਂ।

ਇਸੇ ਸ਼ਰਾਬ ਦੇ ਮਾਰੇ ਅੱਜ ਜੋਗੀ, ਬੰਗਾਲੇ-ਮਾਂਦਰੀ ਬਣ ਸੱਪ ਦਿਖਾ-ਦਿਖਾ ਕੇ ਮੰਗਦੇ ਫਿਰਦੇ ਹਨ।

ਇਸੇ ਤਰ੍ਹਾਂ ਇਸਲਾਮ ਦੇ ਇਤਿਹਾਸ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਕਿਵੇਂ ਸ਼ਰਾਬ ਨੇ ਸੂਫ਼ੀਆਂ ਨੂੰ ਪਾਗਲ ਬਣਾ ਕੇ ਸਦਾਚਾਰੋਂ ਡੇਗਿਆ ਤੇ ਕਿਵੇਂ ਮੁਸਲਮ ਬਾਦਸ਼ਾਹਾਂ ਨੂੰ 'ਜ਼ਾਲਮ' ਬਣਾਇਆ। ਮੁਸਲਮ ਨੀਤੀ ਦਾ ਆਮ ਤੌਰ 'ਤੇ ਜਾਬਰ ਹੋਣਾ ਸ਼ਰਾਬ ਕਰ ਕੇ ਹੀ ਸੀ। ਬਾਬਰ ਜਦੋਂ ਪਾਪ ਦੀ ਜੰਞ ਲੈ ਕੇ ਕਾਬਲੋਂ ਧਾਉਂਦਾ ਆ ਰਿਹਾ ਸੀ ਤਾਂ ਉਸ ਦਾ ਗੀਤ ਵੀ ਇਹੋ ਸੀ:

**ਬਾਬਰ ਬਐਸ਼ ਕੋਸ ਕਿ ਆਲਮ ਦੁਬਾਰਾ ਨੇਸਤ।**

ਸ਼ਰਾਬ ਨਾਲ ਅੰਨ੍ਹੇ ਹੋਏ ਬਾਦਸ਼ਾਹਾਂ ਨੇ ਕਿਵੇਂ ਮਾਸੂਮਾਂ 'ਤੇ ਜ਼ੁਲਮ ਢਾਹੇ, ਇਹ ਸਾਰੀ ਮੁਸਲਮ ਤਾਰੀਖ਼ ਤੋਂ ਪ੍ਰਗਟ ਹੀ ਹੈ। ਇਹ ਵੀ ਕਿਸੇ ਪਾਸੋਂ ਲੁਕੀ-ਛੁਪੀ ਘਟਨਾ ਨਹੀਂ ਕਿ ਸ਼ਰਾਬ ਦਾ ਪਿਆਲਾ ਫੜ ਕੇ ਮੁਗ਼ਲਈ ਸਲਤਨਤ ਦੀ ਉਸਾਰੀ ਗਈ ਇਮਾਰਤ, ਆਖ਼ਰ ਸ਼ਰਾਬ ਦੇ ਪਿਆਲੇ ਵਿਚ ਹੀ ਜਹਾਂਗੀਰ ਤੇ ਮੁਹੰਮਦ ਸ਼ਾਹ ਰੰਗੀਲੇ ਨੇ ਰੋੜ੍ਹ ਦਿੱਤੀ।

ਗੁਰੂ ਨਾਨਕ ਨੇ ਜਦੋਂ ਦੇਸ਼ ਦੀ ਇਸ ਦਰਦਨਾਕ ਅਵਸਥਾ ਨੂੰ ਤੱਕਿਆ ਕਿ ਜੋਗੀ ਧਰਮ ਨੂੰ ਸ਼ਰਾਬ ਦੀ ਨਦੀ ਵਿਚ ਰੋੜ੍ਹੀ ਜਾ ਰਹੇ ਹਨ ਤੇ ਰਾਜਨੀਤੀ ਨੂੰ ਮੁਗ਼ਲ ਸ਼ਰਾਬ ਦੇ ਖਾਰੇ ਸਾਗਰ ਵਿਚ ਡੋਬੀ ਜਾ ਰਹੇ ਹਨ ਤਾਂ ਉਸ ਸਮੇਂ ਆਪ ਨੇ ਕਿਹਾ:



**ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ॥**

*(ਵਾਰ ਬਿਹਾਗੜਾ, ਸਲੋਕੁ ਮਰਦਾਨਾ, ਪੰਨਾ 553)*

ਇਹ ਵਾਕ ਕੋਈ ਉਹ ਕੇਵਲ ਸ਼ਾਇਰਾਨਾ ਅੰਦਾਜ਼ ਵਿਚ ਨਹੀਂ ਸੀ ਕਹਿ ਰਹੇ, ਉਨ੍ਹਾਂ ਸਾਹਮਣੇ ਉਨ੍ਹਾਂ ਸਾਰੇ ਵਿਕਾਰਾਂ ਹਾਨੀਆਂ ਦਾ ਪ੍ਰਤੱਖ ਚਿੱਤਰ ਸੀ ਕਿ ਕਿਵੇਂ ਸੰਸਾਰ ਦੀ ਸਭਿਆਚਾਰਕ, ਧਾਰਮਿਕ, ਕੌਮੀ, ਸਮਾਜਿਕ, ਰਾਜਨੀਤਕ, ਸਰੀਰਿਕ, ਦਿਮਾਗ਼ੀ ਤੇ ਮਾਲੀ ਅਵਸਥਾ ਇਸ ਨਾਲ ਕਮਜ਼ੋਰ ਹੋਈ ਹੈ ਤੇ ਅੱਗੋਂ ਲਈ ਵੀ ਇਹ ਛੂਛਾ ਮਦ ਹਰ ਪਹਿਲੂ ਤੋਂ ਇਨਸਾਨੀਅਤ ਲਈ ਹਾਨੀਕਾਰਕ ਹੀ ਸਾਬਤ ਹੁੰਦਾ ਰਹੇਗਾ।

ਉਨ੍ਹਾਂ ਆਮ ਜਨਤਾ ਨੂੰ ਇਸ ਦੀ ਵਰਤੋਂ ਕਰਨੋਂ ਰੋਕਿਆ। ਭਾਵੇਂ ਅੱਗੇ ਵੀ ਲੋਕ ਇਸ ਦੀ ਰੋਕ ਥਾਮ ਕਰਦੇ ਆ ਰਹੇ ਸਨ, ਪਰ ਹਿੰਦੁਸਤਾਨੀ ਸਾਹਿੱਤ ਨੇ ਇਸ ਨੂੰ ਰਤਨ ਕਹਿ ਕੇ ਅਤੇ ਕੁਰਾਨ ਦੇ ਕਲਾਮ ਨੇ ਨੇਕੀ ਦਾ ਇਨਾਮ ਜੋ ਬਹਿਸ਼ਤ ਵਿਚ ਮਿਲਣਾ ਹੈ, ਦੱਸ ਕੇ ਇਸ ਸਬੰਧੀ ਗ਼ਲਤ ਸ਼ੰਕੇ ਪੈਦਾ ਕਰ ਦਿੱਤੇ ਸਨ। ਲੋਕ ਖੁਲ੍ਹਮ-ਖੁੱਲ੍ਹਾ ਕਹਿ ਰਹੇ ਸਨ:

**ਜੰਨਤ ਮੇਂ ਜਾ ਕਰ ਤਹੂਰਨ ਪੀਉਗੇ ਤੋ ਯਹਾਂ ਪੀਨਾ ਕਿਉਂ ਗੁਨਾਹ ਹੋ ਗਿਆ?**
**ਵਹਾਂ ਹੂਰੇਂ ਮਿਲਨੇ ਕਾ ਹੈ ਹੁਕਮ ਰੱਬੀ, ਯਹਾਂ ਕਿਉਂ ਜ਼ਨਾਹ ਕਾ ਗੁਨਾਹ ਹੋ ਗਿਆ?**

ਬਹੁਤ ਸਾਰੇ ਮਸਤਾਨੇ ਸ਼ਾਇਰ ਤਾਂ ਇਥੋਂ ਤਕ ਕਹਿ ਗਏ। ਉਨ੍ਹਾਂ ਕਿਹਾ, ਅਸਾਂ ਮਸਜਿਦ ਵਿਚ ਬਹਿ ਕੇ ਹੀ ਪੀਣੀ ਹੈ:

**ਜ਼ਾਹਦ! ਸ਼ਰਾਬ ਪੀਨੇ ਦੇ ਮਸਜਦ ਮੇਂ ਬੈਠ ਕਰ**
**ਕਿਆ ਚੁਲੂ ਭਰ ਪਾਨੀ ਮੇਂ, ਈਮਾਨ ਬਹਿ ਗਿਆ?**

ਸ਼ਾਇਰ ਆਪਣੇ ਸੁਆਦ ਵਿਚ ਗ਼ਲਤਾਨ ਸਨ। ਉਨ੍ਹਾਂ ਨੂੰ ਕੀ, ਜਨਤਾ ਕਿਸੇ ਢੱਠੇ ਖੂਹ ਵਿਚ ਡਿੱਗੇ? ਈਮਾਨ ਭਾਵੇਂ ਰਹੇ ਜਾਂ ਨਾ ਰਹੇ:

**ਚਾਨਣੀ ਰਾਤ ਹੈ ਔਰ ਯਾਰ ਬਨਾ ਹੈ ਸਾਕੀ**
**ਆਜ ਪੀ ਲੂੰਗਾ ਈਮਾਨ ਰਹੇ ਯਾ ਨ ਰਹੇ।**

ਗੁਰੂ ਨਾਨਕ ਸਾਹਿਬ ਜੋ ਧਰਮ ਦੇ ਨਾਮ 'ਤੇ ਕੁਕਰਮ ਹੋ ਰਿਹਾ ਸੀ, ਉਸ ਨੂੰ ਬੰਦ ਕਰਨਾ ਚਾਹੁੰਦੇ ਸਨ। ਉਨ੍ਹਾਂ ਦਲੀਲਾਂ ਦੇ ਕੇ ਇਸ ਨੂੰ ਰੋਕਿਆ ਕਿ ਜਿਸ ਸ਼ਰਾਬ ਪੀਣ ਦੇ ਨਾਲ ਇਨਸਾਨ ਪਾਗਲ ਹੋ ਜਾਂਦਾ ਹੈ ਤੇ ਆਪਣੇ ਪਰਾਏ ਦੀ ਪਛਾਣ ਨਹੀਂ ਰੱਖ ਸਕਦਾ, ਉਸ ਦੇ ਪੀਣ ਦਾ ਕੀ ਲਾਭ?

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**

*(ਵਾਰ ਬਿਹਾਗੜਾ ਮ: ੩, ਪੰਨਾ 554)*

ਜੋ ਧਾਰਮਿਕ ਜਾਂ ਰਾਜਸੀ ਲੋਕ ਅਜਿਹੀ ਸ਼ਰਾਬ ਪੀਂਦੇ ਵੀ ਹਨ, ਉਹ ਪਾਗਲ ਹਨ। ਵਿਸ਼ਿਆਂ ਨੇ ਉਨ੍ਹਾਂ ਨੂੰ ਦੀਵਾਨਾ ਬਣਾਇਆ ਹੋਇਆ ਹੈ। ਜ਼ਿੰਦਗੀ ਦਾ ਸਹੀ ਨਸ਼ਾ ਤਾਂ ਕੇਵਲ ਨਾਮ-ਰਸ ਨਾਲ ਹੀ ਮਿਲ ਸਕਦਾ ਹੈ:



**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥** *(ਆਸਾ ਮ: ੫, ਪੰਨਾ 399)*

ਬਾਵਜੂਦ ਗੁਰੂ ਜੀ ਦੀ ਇਤਨੀ ਸਖ਼ਤ ਤਾੜਨਾ ਦੇ ਫਿਰ ਵੀ ਅੱਜ ਸਿੱਖਾਂ ਵਿਚ ਸ਼ਰਾਬ ਦਾ ਆਮ ਜ਼ੋਰ ਹੈ। ਮਾਲਵੇ, ਮਾਝੇ, ਦੁਆਬੇ ਵਿਚ ਸ਼ਰਾਬ ਜੰਮਣ-ਗੁੜ੍ਹਤੀ ਵਾਂਗ ਹਰ ਬੁੱਢੇ, ਬਾਲ 'ਤੇ ਅਸਰ ਰੱਖਦੀ ਹੈ। ਵਿਆਹ, ਮੇਲੇ ਤੇ ਖ਼ੁਸ਼ੀ ਸਮੇਂ ਇਸ ਦੀ ਵਰਤੋਂ ਵਡਿਆਈ ਦਾ ਕਾਰਨ ਸਮਝੀ ਜਾਂਦੀ ਹੈ ਤੇ ਆਮ ਲੋਕ ਘਰ ਦੀ ਕੱਢੀ ਨੂੰ ਸੁਦੇਸ਼ੀ ਕਹਿ ਕੇ ਮਾਣ ਨਾਲ ਪੀਂਦੇ ਹਨ। ਕੁਝ ਲੋਕ ਇਸ ਦੇ ਪੀਣ ਦੇ ਹਮਾਇਤੀ ਇਹ ਵੀ ਕਹਿੰਦੇ ਸੁਣੀਂਦੇ ਹਨ: "ਜੀ! ਸ਼ਰਾਬ ਨੂੰ ਕੁਰਹਿਤਾਂ ਵਿਚ ਤਾਂ ਨਹੀਂ ਗਿਣਿਆ ਗਿਆ, ਇਹ ਕੋਈ ਬੱਜਰ ਪਾਪ ਤਾਂ ਨਹੀਂ। ਸੋ ਇਸ ਦੀ ਵਰਤੋਂ ਇਤਨੀ ਧਾਰਮਿਕ ਤੌਰ 'ਤੇ ਹਾਨੀਕਾਰਕ ਨਹੀਂ, ਜਿੰਨੀ ਕੁੱਠੇ ਜਾਂ ਤਮਾਕੂ ਦੀ।" ਉਹ ਲੋਕ ਉਪ੍ਰੋਕਤ ਕਥਨਾਂ ਨੂੰ ਭੁੱਲ ਜਾਂਦੇ ਹਨ ਜੋ ਗੁਰੂ ਜੀ ਨੇ ਸ਼ਰਾਬ ਵਿਰੁੱਧ ਸਖ਼ਤ ਤਾੜਨਾ ਕਰਦਿਆਂ ਤਮਾਮ ਇਨਸਾਨੀਅਤ ਲਈ ਕਹੇ ਹਨ। ਦੂਸਰੇ, ਜੇਕਰ ਕਿਸੇ ਚੀਜ਼ ਦੀ ਵਰਤੋਂ ਦੀ ਮਨਾਹੀ ਕੁਰਹਿਤਾਂ ਦੀ ਗਿਣਤੀ ਵਿਚ ਨਹੀਂ ਆਈ ਤਾਂ ਕੀ ਉਹ ਜਾਇਜ਼ ਚੀਜ਼ ਹੀ ਹੈ? ਮਸਲਨ ਜ਼ਹਿਰ ਨੂੰ ਕੁਰਹਿਤਾਂ ਵਿਚ ਨਹੀਂ ਗਿਣਿਆ ਗਿਆ, ਇਸ ਦਾ ਅਰਥ ਇਹ ਨਹੀਂ ਕਿ ਸਾਰੇ ਸਿੱਖ ਜ਼ਹਿਰ ਖਾ ਮਰਨ। ਸ਼ਰਾਬ ਕੁਰਹਿਤਾਂ ਦੀ ਵੱਡੀ ਕੁਰਹਿਤ ਹੈ, ਜਿਸ ਨੂੰ ਅਣਭੋਲ ਹੀ ਅਪਣਾ ਕੇ ਸਾਰੇ ਧਰਮ ਉਚਿਆਈ ਤੋਂ ਪਤਿਤ ਹੋ ਰਹੇ ਹਨ। ਕਿਉਂਕਿ ਇਹ ਸਾਰੀਆਂ ਬਦੀਆਂ ਦੀ ਜੜ੍ਹ ਹੈ। ਜਿਸ ਨੇ ਸ਼ਰਾਬ ਪੀਤੀ, ਉਸ ਨੂੰ ਵੇਸ਼ਵਾ-ਗਾਮੀ ਹੋਣ ਦਾ ਸਾਹਸ ਵੀ ਪੈ ਜਾਂਦਾ ਹੈ। ਇਸੇ ਮੰਤਵ ਲਈ ਫਿਰ

ਪੈਸੇ ਦੀ ਲੋੜ ਪੈਂਦੀ ਹੈ। ਪੈਸਿਆਂ ਖ਼ਾਤਰ ਫਿਰ ਜੂਆ, ਚੋਰੀ ਵਗ਼ੈਰਾ ਬੁਰਿਆਈਆਂ ਲੋਕ ਅਪਣਾਉਂਦੇ ਹਨ। ਸੋ ਇਸ ਤਰ੍ਹਾਂ ਸ਼ਰਾਬ ਤਮਾਮ ਖ਼ਰਾਬੀਆਂ ਦੀ ਮੂਲ ਹੋਣ ਕਰਕੇ ਸਭ ਕੁਰਹਿਤਾਂ ਦੀ ਮਾਂ ਹੈ।

ਇਥੇ ਅਸੀਂ ਸਿੱਖ ਰਹਿਤਨਾਮਿਆਂ ਤੇ ਹੋਰ ਇਤਿਹਾਸ ਵਿਚੋਂ ਸ਼ਰਾਬ ਸਬੰਧੀ ਦਿੱਤੀਆ ਗਈਆਂ ਨਸੀਹਤਾਂ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਸਮਝਦੇ ਹਾਂ, ਜਿਸ ਤੋਂ ਪਤਾ ਲੱਗ ਸਕੇ ਕਿ ਕਿਵੇਂ ਪੁਰਾਣੇ ਸਿੱਖ ਇਸ ਦੀ ਰੋਕ-ਥਾਮ ਕਰਦੇ ਆ ਰਹੇ ਸਨ। ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਲਿਖਿਆ ਹੈ:

**ਪਰ ਨਾਰੀ, ਜੂਆ ਅਸਤ, ਚੋਰੀ ਮਦਰਾ ਜਾਨ।**
**ਪਾਂਚ ਐਬ ਯਹ ਜਗਤ ਮਹਿ, ਤਜੇ ਸੁ ਸਿੰਘ ਸੁਜਾਨ।**

ਇਸੇ ਤਰ੍ਹਾਂ ਭਾਈ ਚੌਪਾ ਸਿੰਘ ਜੀ ਨੇ ਲਿਖਿਆ ਹੈ ਕਿ 'ਗੁਰੂ ਕਾ ਸਿੱਖ ਸ਼ਰਾਬ ਕਦੀ ਨਾ ਪੀਵੇ।' 'ਅਮਲ ਪ੍ਰਸਾਦੇ ਕਾ ਰੱਖਣਾ।' ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਨੂੰ ਉਪਦੇਸ਼ ਦੇਂਦਿਆਂ ਇਕ ਥਾਂ ਕਿਹਾ ਹੈ ਕਿ ਇਸ ਦੇ ਪੀਣ ਨਾਲ ਤਾਂ ਇਨਸਾਨ ਹੈਵਾਨ ਹੀ ਹੋ ਜਾਂਦਾ ਹੈ। ਕੀ ਪਸ਼ੂਪਣ ਚੰਗਾ ਹੈ ?

**ਸੰਤ ਸੁਨੋ ਤਿਹ ਕੀ ਬਤੀਆ, ਜਗ ਭੂਪਤਿ ਹੋਇ ਬਡੇ ਅਰਿ ਜੀਤੇ।**
**ਅੰਧ ਭਏ ਮਦਰਾ ਮਦ ਤੇ, ਨਿਜ ਰਾਜ ਬਿਹਾਇ ਛਿਨੇ ਛਿਨ ਰੀਤੇ।**
**ਗਿਆਨ ਔ ਧਿਆਨ ਸਯਾਨ ਬਡੋ ਨਰ, ਹੋਤ ਪਸੂ ਸਮ ਵਾਰਣੀ ਪੀਤੇ।**



ਇਸੇ ਤਰ੍ਹਾਂ 'ਪ੍ਰੇਮ ਸੁਮਾਰਗ' ਗ੍ਰੰਥ ਵਿਚ ਹਰ ਕਿਸਮ ਦੇ ਅਮਲ ਦੀ ਮਨਾਹੀ ਕਰਦਿਆਂ ਫ਼ੁਰਮਾਇਆ ਹੈ:

> ਅਮਲ ਕੋਈ ਖਾਇ ਨਹੀਂ, ਅਮਲ ਖਾਣਾ ਇਸ ਵਾਸਤੇ ਮਨ੍ਹਾ ਹੈ, ਜੋ ਦੇਹੀ ਨੂੰ ਸੁਸਤ ਕਰਦਾ ਹੈ। ਸਿਮਰਨ ਤੇ ਦੁਨੀਆਂ ਦੀ ਕਿਰਤ ਸੇ ਫੇਰ ਰੱਖਦਾ ਹੈ, ਕਰਨੇ ਨਾਹੀ ਦੇਂਦਾ। ਅਰ ਬਦ-ਅਮਲਾਂ ਨੂੰ ਦੁੜਾਉਂਦਾ ਹੈ, ਸਵਾਦਾਂ ਨੂੰ ਚਾਹੁੰਦਾ ਹੈ। ਸਵਾਦ ਕਰ ਕੇ ਬਦਅਮਲ ਹੁੰਦੇ ਹਨ।

ਇਸ ਲਈ ਅਜਿਹੀ ਸ਼ਰਾਬ ਜੋ ਸਾਡੇ ਤਮਾਮ ਬਦ-ਅਮਲਾਂ ਦਾ ਕਾਰਨ ਬਣਦੀ ਹੋਵੇ, ਕਦੀ ਵੀ ਪੀਣੀ ਲਾਭਦਾਇਕ ਨਹੀਂ। ਇਸ ਦਾ ਝੱਸ ਬੁਰਾ ਹੈ, ਇਹ ਰੱਬ ਕਰਕੇ ਕਿਸੇ ਨੂੰ ਪਵੇ ਨਾ। ਕਿਸੇ ਸ਼ਾਇਰ ਨੇ ਤੌਬਾ ਕਰਦਿਆਂ ਠੀਕ ਕਿਹਾ ਹੈ:

*ਦਿਕ ਹੋ ਸਿਲ ਹੋ ਪਲੇਗ ਹੋ ਕਿਆ ਹੀ ਭਾਰੀ ਅਜ਼ਾਬ ਹੋ।*
*ਮਗਰ ਐ ਖ਼ੁਦਾਇ ਦੋ ਜਹਾਂ ਨ ਕਿਸੀ ਕੋ ਸ਼ੌਕੇ ਸ਼ਰਾਬ ਹੋ।*

ਕੁਝ ਲੋਕ ਜੀਵਨ ਨੂੰ ਮਸਤਾਨਾ ਬਣਾਉਣ ਲਈ ਸ਼ਰਾਬ ਦੀ ਵਰਤੋਂ ਜ਼ਰੂਰੀ ਕਰਾਰ ਦਿੰਦੇ ਹਨ, ਜਿਵੇਂ ਕਿ ਜੋਗੀ ਲੋਕ ਹੀ ਸਮਾਧੀ ਲਾਉਣ ਲਈ ਇਸ ਦੀ ਮਦਦ ਲੈਣੀ ਯੋਗ ਸਮਝਦੇ ਸਨ, ਪਰੰਤੂ ਗੁਰੂ ਜੀ ਨੇ ਆਪਣੇ ਧਰਮ ਦਾ ਆਦਰਸ਼ ਜਿਥੇ ਉੱਚਾ ਸੁੱਚਾ ਰੱਖਿਆ ਹੈ, ਉਥੇ ਉਸ ਲਈ ਵਸੀਲੇ ਵੀ ਪਵਿੱਤ੍ਰ ਹੀ ਬਣਾਏ ਹਨ ਤਾਂ ਕਿ ਮਨੁੱਖ ਕਿਸੇ ਥਾਂ ਤੋਂ ਵੀ ਗ਼ਲਤ ਰਾਹ ਵੱਲ ਕਦਮ ਨਾ ਪੁੱਟ ਬੈਠੇ। ਜਦੋਂ ਜੋਗੀ ਭਰਥਰੀ ਨੇ ਗੁਰੂ ਨਾਨਕ ਜੀ ਪਾਸ ਇਹ ਸਵਾਲ ਕੀਤਾ ਕਿ ਤੁਸੀਂ ਆਪਣੀ ਜ਼ਿੰਦਗੀ ਨੂੰ ਨਸ਼ਿਆਉਣ

ਲਈ ਕਿਸ ਤਰ੍ਹਾਂ ਦੀ ਸ਼ਰਾਬ ਵਰਤਦੇ ਹੋ ? ਤਾਂ ਆਪ ਨੇ ਕਿਹਾ ਕਿ ਮੈਂ ਉਹ ਸ਼ਰਾਬ, ਸੂਝ ਨੀਝ, ਅਮਲ ਤੇ ਪ੍ਰੇਮ ਨਾਲ ਤਿਆਰ ਕਰਦਾ ਹਾਂ। ਇਸ ਦਾ ਨਸ਼ਾ ਪੀ ਕੇ ਫਿਰ ਛੂਛੇ ਮਦਾਂ ਦੇ ਰਸ ਚੱਖਣ ਦੀ ਲੋੜ ਨਹੀਂ ਰਹਿ ਜਾਂਦੀ, ਪਰ ਅਜਿਹੀ ਸ਼ਰਾਬ ਦਾ ਪਿਆਲਾ ਸਾਕੀ ਦੀ ਰਹਿਮਤ ਨਾਲ ਹੀ ਮਿਲਦਾ ਹੈ। ਗੁਰੂ ਜੀ ਇਸ ਸ਼ਰਾਬ ਦੇ ਸਰੂਰ ਵਿਚ ਆਏ ਆਖ਼ਰ ਗਾ ਉੱਠੇ। ਉਨ੍ਹਾਂ ਦੇ ਆਪਣੇ ਸ਼ਬਦਾਂ ਵਿਚ ਹੀ ਸੁਣੇ :

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥**
**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥**
**ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥**
**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥**

*(ਆਸਾ ਮ: ੧, ਪੰਨਾ 360)*

ਅਜਿਹਾ ਉੱਤਰ ਹੀ ਬਾਬੇ ਨਾਨਕ ਨੇ ਮਦ ਵਿਚ ਅੰਧੇ ਬਾਬਰ ਨੂੰ ਦਿੱਤਾ ਸੀ :

**ਪੋਸਤ ਭੰਗ ਅਫੀਮ ਮਦ, ਉਤਰ ਜਾਹਿ ਪ੍ਰਭਾਤ।**
**ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।**



ਇਸੇ ਖ਼ਿਆਲ ਨੂੰ ਇਕ ਸ਼ਾਇਰ ਦੀ ਜ਼ਬਾਨ ਵਿਚ ਸੁਣੋ :

*ਵੁਹ ਮੈ ਅਪਨੀ ਹੈ ਜਿਸ ਕੇ ਬਿਨ ਪੀਏ ਮਖ਼ਮੂਰ ਰਹਿਤੇ ਹੈਂ।*
*ਖ਼ਿਆਲੇ ਚਸ਼ਮੇ ਸਾਕੀ ਕੇ ਨਸ਼ੇ ਮੇਂ ਚੂਰ ਰਹਿਤੇ ਹੈਂ।*
*ਲੁਟਾਏ ਹੌਂ ਜਿਨ੍ਹੋਂ ਨੇ ਖਮਕੇ ਖ਼ੁਮ ਸਾਹਿਬਾਏ ਇਰਫ਼ਾਂ ਕੇ।*
*ਕਹਾਂ ਵੁਹ ਤਾਲਬੇ ਅਫ਼ਸੁਰਦਾਏ ਅੰਗੂਰ ਰਹਿਤੇ ਹੈਂ।*
*ਮੁਨਾਸਬ ਹੈ ਅਬ ਤਰਕੇ ਮਏ ਅੰਗੂਰ ਕਰ ਸ਼ਾਹਾ!*
*ਹਮਾਰੇ ਜਾਮ ਸੇ ਥੋੜੀ ਸੀ ਅਬ ਮਨਜ਼ੂਰ ਕਰ ਸ਼ਾਹਾ!*

ਭਾਈ ਨੰਦ ਲਾਲ ਜੀ ਨੇ ਵੀ ਕਿਹਾ ਹੈ ਕਿ ਮੇਰੇ ਮਜ਼ਹਬ ਵਿਚ ਮਸਤੀ ਦੇ ਮਾਅਨੇ ਹੁਸ਼ਿਆਰੀ ਦੇ ਹਨ, ਪਾਗਲਪਨ ਦੇ ਨਹੀਂ :

**ਮਸਤੀਇ ਹੱਕ ਮਾਅਨੀ ਹੁਸ਼ਿਆਰੀ ਅਸਤ।**

ਇਹ ਮਸਤੀ ਅਸੀਂ ਆਪਣੇ ਯਾਰ ਦੀਆਂ ਅੱਖੀਆਂ ਦੇ ਨਸ਼ੇ ਵਿੱਚੋਂ ਲੱਭਦੇ ਹਾਂ; ਸਾਨੂੰ ਸ਼ਰਾਬ ਦੀ ਲੋੜ ਨਹੀਂ।

**ਗੋਯਾ ਜ਼ਿ ਚਸ਼ਮਿ ਯਾਰ ਕਿ ਮਖ਼ਮੂਰ ਗਸ਼ਤਾਏਮ**
**ਕੈ ਖ਼ਾਹਸ਼ਿ ਸ਼ਰਾਬਿ ਪੁਰ ਅਸਰਾਰ ਮੀ ਕੁਨੇਮ।**

ਅਜਿਹੀ ਸ਼ਰਾਬ ਜੋ ਭਾਈ ਨੰਦ ਲਾਲ ਦੱਸਦੇ ਹਨ, ਅਸੀਂ ਹਾਸਲ ਨਹੀਂ ਕਰ ਸਕਦੇ ਕਿਉਂਕਿ ਅਸੀਂ ਤਾਂ ਆਪਣੇ ਪਿਆਲੇ ਉਸ ਭੈੜੀ ਸ਼ਰਾਬ ਨਾਲ ਭਰੀ ਬੈਠੇ ਹਾਂ, ਪਹਿਲੇ ਉਸ ਨੂੰ ਡੋਲ੍ਹਣਾ ਪਵੇਗਾ। ਗੰਦੇ ਪਿਆਲੇ ਤੋੜਨੇ ਪੈਣਗੇ ਤਾਂ ਹੀ ਅਸੀਂ ਜ਼ਿੰਦਗੀ ਦੇ ਸੱਚੇ ਤੇ ਸੁੱਚੇ ਨਸ਼ੇ ਨੂੰ ਪ੍ਰਾਪਤ ਕਰ ਸਕਾਂਗੇ।

# ਪ੍ਰਭੂ-ਪ੍ਰਾਪਤੀ ਕਿਵੇਂ ਹੋਵੇ ?

ਸਾਡੇ ਭਾਰਤੀ ਧਰਮਾਂ ਦਾ ਆਦਰਸ਼ ਪ੍ਰਭੂ-ਪ੍ਰਾਪਤੀ ਰਿਹਾ ਹੈ। ਆਤਮਾ ਦਾ ਪਰਮਾਤਮਾ ਨਾਲ ਸੰਜੋਗ ਪਾ ਲੈਣਾ ਹੀ ਉੱਚਾ ਆਦਰਸ਼ ਹੈ। ਹੁਣ ਇਹ ਆਦਰਸ਼ ਕਿਵੇਂ ਪ੍ਰਾਪਤ ਕੀਤਾ ਜਾਵੇ ਤੇ ਕਿਵੇਂ ਪਰਮੇਸ਼ਰ ਨੂੰ ਮਿਲਿਆ ਜਾਵੇ ? ਇਹ ਇਕ ਚਿਰੋਕੀ ਸਮੱਸਿਆ ਹੈ, ਜਿਸ ਦਾ ਸਮਾਧਾਨ ਵੱਖ-ਵੱਖ ਸਮੇਂ ਦੇ ਲੋਕਾਂ ਵੱਖ-ਵੱਖ ਦੱਸਿਆ ਹੈ। ਮਿਸਾਲ ਲਈ ਹਿੰਦੁਸਤਾਨ ਦੇ ਸਨਾਤਨ ਮਤਾਂ ਵਿਚ ਇਹ ਪ੍ਰਚਲਿਤ ਸੀ ਕਿ ਹੋਮ-ਯੱਗ, ਜਪ-ਤਪ, ਪੂਜਾ-ਪਾਠ, ਤੀਰਥ-ਬਰਤ, ਦਾਨ-ਪੁੰਨ, ਜੋਗ ਦਾ ਅਸ਼ਟਾਂਗ ਮਾਰਗ, ਘਰ-ਬਾਰ ਦਾ ਤਿਆਗ, ਬਨਵਾਸ ਏਕਾਂਤ ਸਮਾਧੀਆਂ—ਇਨ੍ਹਾਂ ਸਾਧਨਾਂ ਨਾਲ ਪ੍ਰਭੂ ਦੀ ਪ੍ਰਾਪਤੀ ਸੰਭਵ ਹੈ। ਇਥੋਂ ਦੇ ਲੋਕ ਇਹ ਗੱਲ ਕਰਦੇ ਵੀ ਰਹੇ, ਪਰੰਤੂ ਘਰ ਬਾਰ ਛੱਡ ਕੇ, ਪਿੰਡੇ 'ਤੇ ਸੁਆਹ ਮਲ ਕੇ, ਧੂਣੇ ਤਪਾ ਕੇ ਅਤੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਝੱਲ ਕੇ ਵੀ ਪਰਮਾਤਮਾ ਨੂੰ ਨਾ ਪਾ ਸਕੇ। ਕਾਰਣ ਇਹੋ ਸੀ ਕਿ ਇਹ ਆਤਮਾ ਨੂੰ ਧੋਣ ਦੀ ਥਾਂ, ਆਤਮਾ ਨੂੰ ਸਾਧਣ ਦੀ ਥਾਂ ਸਰੀਰਿਕ ਸਾਧਨਾ ਉੱਤੇ ਹੀ ਜ਼ੋਰ ਲਾਈ ਜਾਂਦੇ ਸਨ, ਇਸੇ ਕਰਕੇ ਆਪਣੇ ਉਦੇਸ਼ 'ਤੇ ਨਾ ਪਹੁੰਚੇ। ਗੁਰੂ ਸਾਹਿਬ ਨੇ ਲਿਖਿਆ ਹੈ:



**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥**

*(ਸੋਰਠਿ ਮ: ੫, ਪੰਨਾ 641)*

ਸਤਿਗੁਰਾਂ ਇਸੇ ਸ਼ਬਦਾਂ ਦੇ ਅੰਤ ਵਿਚ ਦੱਸਿਆ ਹੈ ਕਿ ਪ੍ਰਾਪਤੀ ਦਾ ਮਾਰਗ ਭਜਨ ਕੀਰਤਨ ਹੈ। ਇਸ ਨਾਲ ਆਤਮਾ ਸ਼ੁੱਧ ਹੁੰਦੀ ਹੈ, ਸੰਗਤ ਵਿਚ ਆ ਕੇ ਇਸ ਦੇ ਔਗੁਣ ਧੋਤੇ ਜਾਂਦੇ ਹਨ ਅਤੇ ਇਹ ਪ੍ਰਭੂ ਨਾਲ ਮਿਲਾਪ ਹਾਸਲ ਕਰ ਲੈਂਦੀ ਹੈ। ਆਪ ਲਿਖਦੇ ਹਨ:

**ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥**
**ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥**

*(ਸੋਰਠਿ ਮ: ੫, ਪੰਨਾ 642)*

ਸੋ, ਗੁਰੂਆਂ ਦੇ ਤਜਰਬੇ ਅਨੁਸਾਰ ਰੱਬ ਨੂੰ ਪਾਉਣ ਲਈ ਚਾਰ ਮੁੱਖ ਸਾਧਨ ਅਪਨਾਉਣੇ ਜ਼ਰੂਰੀ ਹਨ:

1. ਪ੍ਰਭੂ-ਕੀਰਤਨ;
2. ਸਤਿਸੰਗ;
3. ਬੁਰਿਆਈ ਦਾ ਤਿਆਗ; ਅਤੇ
4. ਗੁਣਾਂ ਦਾ ਗ੍ਰਹਿਣ।

ਪ੍ਰਭੂ-ਕੀਰਤਨ ਨੂੰ ਇਸ ਲਈ ਪਹਿਲ ਦਿੱਤੀ ਗਈ ਹੈ ਕਿ ਇਸ ਨਾਲ ਹਉਮੈ ਮਿਟਦੀ ਹੈ ਅਤੇ ਪਰਮੇਸ਼ਰ ਦੀ ਵਡਿਆਈ ਸਾਮਰਤੱਖ ਹੁੰਦੀ ਹੈ। ਇਹ ਵੀ ਆਖਿਆ ਗਿਆ ਹੈ ਕਿ ਗੁਣ ਗਾਇਣ ਕਰਨ ਨਾਲ ਮਨ ਦੀ ਮੈਲ ਧੋਤੀ ਜਾਂਦੀ ਹੈ ਅਤੇ ਪਵਿੱਤਰਤਾ ਆਉਂਦੀ ਹੈ:

**ਗੁਨ ਗਾਵਤ ਤੇਰੀ ਉਤਰਸਿ ਮੈਲੁ ॥**
**ਬਿਨਸਿ ਜਾਇ ਹਉਮੈ ਬਿਖੁ ਫੈਲੁ ॥** *(ਗਉੜੀ ਸੁਖਮਨੀ ਮ: ੫, ਪੰਨਾ 289)*

ਸਿਮਰਨ ਦਾ ਮਤਲਬ ਹੀ ਆਖ਼ਿਰ ਇਹ ਹੈ ਕਿ ਆਤਮਾ ਵਿਚ ਪਵਿੱਤਰਤਾ ਆਵੇ। ਇਸ ਨੂੰ ਸੋਝੀ ਆਵੇ ਕਿ ਕੀ ਕੁਝ ਬਣਨਾ ਹੈ ਤੇ ਕੀ ਕੁਝ ਕਰਨਾ ਹੈ। ਸਤਿਸੰਗਤ ਇਕ ਐਸੀ ਟਕਸਾਲ ਹੈ, ਵਿਦਿਆਲਾ ਹੈ, ਜਿਥੋਂ ਜਗਿਆਸੂ ਇਹ ਗੱਲਾਂ ਸਿੱਖਦਾ ਹੈ ਅਤੇ ਆਪਣੇ ਜੀਵਨ ਨੂੰ ਬਦਲ ਲੈਂਦਾ ਹੈ। ਪੁਰਾਣੇ ਲੋਕ ਘਰ-ਬਾਰ ਛੱਡ ਦਿੰਦੇ ਸਨ, ਖਾਣ-ਪੀਣ ਤਿਆਗ ਦਿੰਦੇ ਸਨ, ਪਰ ਗੁਰੂਆਂ ਫ਼ੁਰਮਾਇਆ ਕਿ ਇਹ ਚੀਜ਼ਾਂ ਤਿਆਗਣ ਯੋਗ ਨਹੀਂ। ਤਿਆਗਣਾ ਹੈ ਤਾਂ ਬੁਰਿਆਈਆਂ ਦਾ ਤਿਆਗ ਕਰੋ:



**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥**
*(ਮਾਰੂ ਮ: ੫, ਪੰਨਾ 1018)*

ਫਿਰ ਇਕ ਇਕ ਬੁਰਿਆਈ ਨੂੰ ਗਿਣ ਕੇ ਉਪਦੇਸ਼ ਦਿੱਤਾ ਹੈ ਕਿ ਸੱਚਾ ਤਿਆਗੀ ਬਣਨ ਦਾ ਰਸਤਾ ਇਹ ਹੈ:

**ਪ੍ਰਥਮੇ ਛੋਡੀ ਪਰਾਈ ਨਿੰਦਾ ॥**
**ਉਤਰਿ ਗਈ ਸਭ ਮਨ ਕੀ ਚਿੰਦਾ ॥**
**ਲੋਭੁ ਮੋਹੁ ਸਭੁ ਕੀਨੋ ਦੂਰਿ ॥**
**ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥੧॥**
**ਐਸੋ ਤਿਆਗੀ ਵਿਰਲਾ ਕੋਇ ॥**
**ਹਰਿ ਹਰਿ ਨਾਮੁ ਜਪੈ ਜਨੁ ਸੋਇ ॥੧॥ਰਹਾਉ॥**
**ਅਹੰਬੁਧਿ ਕਾ ਛੋਡਿਆ ਸੰਗੁ ॥**
**ਕਾਮ ਕ੍ਰੋਧ ਕਾ ਉਤਰਿਆ ਰੰਗੁ ॥**
**ਨਾਮ ਧਿਆਏ ਹਰਿ ਹਰਿ ਹਰੇ ॥**
**ਸਾਧ ਜਨਾ ਕੈ ਸੰਗਿ ਨਿਸਤਰੇ ॥** *(ਭੈਰਉ ਮ: ੫, ਪੰਨਾ 1147)*

ਹੁਣ ਔਗੁਣਾਂ ਦੇ ਤਿਆਗ ਤੋਂ ਬਾਅਦ ਗੁਣਾਂ ਦਾ ਧਾਰਨਾ ਵੀ ਜ਼ਰੂਰੀ ਹੋ ਜਾਂਦਾ ਹੈ ਤਾਂ ਹੀ ਆਤਮਾ ਸ਼ਿੰਗਾਰੀ ਜਾਂਦੀ ਹੈ। ਜਿਸ ਤਰ੍ਹਾਂ ਇਸ਼ਨਾਨ ਤੋਂ ਪਿੱਛੋਂ ਸੁੰਦਰੀ

ਸੋਹਣੇ ਭੂਸ਼ਣਾਂ ਨਾਲ ਆਪਣੇ ਆਪ ਨੂੰ ਅਲੰਕ੍ਰਿਤ ਕਰ ਲੈਂਦੀ ਹੈ, ਤਿਵੇਂ ਸਤਿ ਪੁਰਸ਼ ਸਤਿ, ਸੰਤੋਖ, ਦਇਆ, ਨਿਮਰਤਾ ਨਾਲ ਆਪਣਾ ਆਪ ਸਜਾਉਂਦੇ ਹਨ:

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥

*(ਆਸਾ ਮ: ੧, ਪੰਨਾ 359)*

ਇਸੇ ਤਰ੍ਹਾਂ ਇਕ ਥਾਂ ਗੁਰੂ ਜੀ ਨੇ ਗੁਣਾਂ ਦੀ ਸਾਂਝ ਤੇ ਔਗੁਣਾਂ ਦੇ ਤਿਆਗ ਉੱਤੇ ਜ਼ੋਰ ਦਿੱਤਾ ਹੈ:

ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥

*(ਸੂਹੀ ਮ: ੧, ਪੰਨਾ 765)*

ਜਿਨ੍ਹਾਂ ਪ੍ਰਭੂ ਪ੍ਰਾਪਤ ਕਰ ਲਿਆ, ਉਨ੍ਹਾਂ ਦੇ ਹਵਾਲੇ ਨਾਲ ਗੁਰੂ ਸਾਹਿਬ ਨੇ ਦੱਸਿਆ ਹੈ ਕਿ ਪ੍ਰਾਪਤੀ ਭਾਣੇ ਵਿਚ ਰਹਿਣ ਨਾਲ ਹੁੰਦੀ ਹੈ। ਭਾਣੇ ਵਿਚ ਤਾਂ ਹੀ ਕੋਈ ਚੱਲ ਸਕਦਾ ਹੈ ਜੇ ਮਨ ਪ੍ਰੇਮ ਅੰਦਰ ਖੀਵਾ ਹੋਇਆ ਹੋਵੇ, ਕਿਉਂਕਿ ਪ੍ਰੇਮੀ ਮਨ ਕਦੀ ਵੀ ਆਪਣੇ ਪ੍ਰੇਮ-ਨਾਇਕ ਸਾਹਮਣੇ ਇਨਕਾਰੀ ਨਹੀਂ ਹੁੰਦਾ। ਇਸ ਕਰਕੇ ਪ੍ਰੇਮਾ-ਭਗਤੀ ਪ੍ਰਮੁੱਖ ਸਾਧਨ ਹੈ ਤੇ ਗੁਣਾਂ ਦਾ ਗ੍ਰਹਿਣ ਅਤੇ ਔਗੁਣਾਂ ਦਾ ਤਿਆਗ ਦੂਜੀ ਥਾਂ 'ਤੇ। ਗੁਰਵਾਕ ਹੈ:

ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥

*(ਤਿਲੰਗ ਮ: ੧, ਪੰਨਾ 722)*

ਸਾਰਿਆਂ ਧਰਮਾਂ ਵਿਚ ਪ੍ਰਭੂ ਨੂੰ ਸਰਬ-ਵਿਆਪਕ ਦੱਸਿਆ ਗਿਆ ਹੈ। ਸੋ, ਸੱਚਾ ਧਰਮੀ ਹਰ ਜੀਵ ਵਿਚ ਉਸ ਦੀ ਜੋਤਿ ਤੱਕਦਾ ਤੇ ਪ੍ਰਾਣੀ ਮਾਤ੍ਰ ਨੂੰ ਪਿਆਰ ਕਰਦਾ ਹੈ ਅਤੇ ਉਸ ਦੇ ਕੰਮ ਆ ਕੇ ਖ਼ੁਸ਼ ਹੁੰਦਾ ਹੈ। ਇਹੋ ਧਰਮ ਦੀ ਅਮਲੀ ਵਰਤੋਂ ਹੈ। ਇਹੋ ਪ੍ਰਭੂ ਦਾ ਸੰਜੋਗ ਹੈ ਕਿ ਉਹ ਹਰ ਆਤਮਾ ਵਿਚ ਪਰਮਾਤਮਾ ਤੱਕ ਕੇ ਉਸ ਨਾਲ ਗਲਵਕੜੀ ਪਾਵੇ। ਗੁਰਵਾਕ ਹੈ:

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥

*(ਧਨਾਸਰੀ ਮ: ੫, ਪੰਨਾ 671)*

# ਹੁਕਮ ਰਜਾਈ ਚਲਣਾ

ਗੁਰੂ ਨਾਨਕ ਸਾਹਿਬ ਨੇ ਜਪੁ ਜੀ ਦੇ ਅਰੰਭ ਵਿਚ ਹੀ ਦੱਸਿਆ ਹੈ ਕਿ ਸਾਰੀ ਸ੍ਰਿਸ਼ਟੀ ਰਚਨਾ ਦੀ ਖੇਡ ਉਸ ਦੇ ਹੁਕਮ ਅਨੁਸਾਰ ਖੇਡੀ ਜਾ ਰਹੀ ਹੈ। ਪਹਿਲੇ ਸਰੀਰ ਬਣੇ, ਉਨ੍ਹਾਂ ਵਿਚ ਰੂਹਾਂ ਨੇ ਪ੍ਰਵੇਸ਼ ਕੀਤਾ, ਫਿਰ ਉਨ੍ਹਾਂ ਨੂੰ ਵੱਖ-ਵੱਖ ਪਦਵੀਆਂ ਜਾਂ ਵਡਿਆਈਆਂ ਨਾਲ ਸੁਸ਼ੋਭਿਤ ਕੀਤਾ ਗਿਆ। ਕਈ ਉਨ੍ਹਾਂ ਵਿਚੋਂ (ਆਤਮਿਕ ਤੌਰ 'ਤੇ) ਡਿੱਗ ਪਏ ਤੇ ਕਈ ਉੱਚੇ ਚੜ੍ਹ ਗਏ। ਕਈ ਦੁੱਖਾਂ ਦਾ ਸ਼ਿਕਾਰ ਹੋਏ ਤੇ ਕਈਆਂ ਨੇ ਬਖ਼ਸ਼ਿਸ਼ ਸਦਕਾ ਪਰਮਾਨੰਦ ਦੀ ਪ੍ਰਾਪਤੀ ਕੀਤੀ। ਗੱਲ ਕੀ, ਸਭ ਕੁਝ ਹੁਕਮ ਵਿਚ ਹੈ, ਹੁਕਮ ਤੋਂ ਬਾਹਰਾ ਕੁਝ ਵੀ ਨਹੀਂ। ਇਸ ਹਾਲਤ ਵਿਚ ਜੇ ਕੋਈ ਹੁਕਮ ਦੀ ਸੋਝੀ ਪਾ ਲੈਂਦਾ ਹੈ ਤਾਂ ਫਿਰ ਉਹ ਆਪਣੀ ਕੂੜੀ ਹਉਮੈ ਕਾਰਨ ਵਾਧੂ ਝਮੇਲੇ ਨਹੀਂ ਸਹੇੜਦਾ, ਪੂਰਨ ਸ਼ਾਂਤੀ ਦਾ ਜੀਵਨ ਬਸਰ ਕਰਦਾ ਹੈ:



**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**
**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥**
**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥**

*(ਜਪੁ ਜੀ, ਪੰਨਾ 1)*

ਇਸ ਤਰ੍ਹਾਂ ਗੁਰੂ ਸਾਹਿਬ ਨੇ ਹੁਕਮ ਦਾ ਮਹੱਤਵ ਵਰਣਨ ਕਰਕੇ ਸਪੱਸ਼ਟ ਦੱਸ ਦਿੱਤਾ ਹੈ ਕਿ ਸਭੋ ਕੁਝ ਉਸ ਹੁਕਮੀ ਕਾਰ ਵਿਚ ਹੈ, ਇਸ ਕਰਕੇ ਹੁਕਮ ਤੋਂ ਇਨਕਾਰੀ ਹੋਣਾ ਦਾਨਾਈ ਨਹੀਂ, ਸਗੋਂ ਰੂਹਾਨੀਅਤ ਦਾ ਸੱਚਾ ਮਾਰਗ ਇਹ ਹੈ ਕਿ ਆਪਣੇ ਆਪ ਦੀ ਹਉਮੈ ਗਵਾ ਕੇ ਹੁਕਮ ਰਜਾਈ ਚੱਲਿਆ ਜਾਵੇ। ਇਹ ਗੁਰੂ ਨਾਨਕ ਦਾ ਦੱਸਿਆ ਸਿੱਧਾ ਧਰਮ-ਮਾਰਗ ਹੈ। ਬਾਕੀ ਬਾਣੀਆਂ ਵਿਚ ਵੀ ਉਨ੍ਹਾਂ ਇਸੇ ਉੱਤੇ ਜ਼ੋਰ ਦਿੱਤਾ ਹੈ ਕਿ ਜੇਕਰ ਕਿਸੇ ਉਸ ਸੱਚੇ ਦਰਬਾਰ ਵਿਚ ਪਰਵਾਨ ਹੋਣਾ ਹੈ ਤਾਂ ਰੱਬੀ ਹੁਕਮ ਅੱਗੇ ਸਿਰ ਨਿਵਾਉਣਾ ਜ਼ਰੂਰੀ ਹੈ:

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥**
**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥** *(ਆਸਾ ਮ: ੧, ਪੰਨਾ 421)*

ਸੱਚਾ ਧਰਮੀ ਜਾਂ ਸੱਚਾ ਗੁਰਮੁਖ ਪੁਰਸ਼ ਉਹੋ ਹੈ ਜੋ ਇਸ ਹੁਕਮ ਦੀ ਪਾਲਣਾ

ਕਰਦਾ ਹੈ। ਉਸ ਦੇ ਲਈ ਪੂਜਾ-ਪਾਠ, ਜਪ-ਤਪ, ਧਰਮ-ਕਰਮ ਸਭੋ ਕੁਝ ਇਹੋ ਹੈ ਕਿ ਉਹ ਆਪਣੇ ਮਾਲਕ ਦੀ ਆਗਿਆ ਸਾਹਮਣੇ ਸਿਰ ਝੁਕਾਵੇ। ਕੋਈ ਬਰਤ ਨੇਮ ਜਾਂ ਸੁੱਚ-ਸੰਜਮ ਫਲੀਭੂਤ ਨਹੀਂ ਹੁੰਦਾ, ਜੇਕਰ ਉਸ ਦੀ ਰਜ਼ਾ ਵਿਚ ਨਾ ਹੋਵੇ।

ਗੁਰੂ ਨਾਨਕ ਸਾਹਿਬ ਤਾਂ ਇਥੋਂ ਤਕ ਕਹਿੰਦੇ ਹਨ ਕਿ ਮੈਂ ਤੀਰਥ ਇਸ਼ਨਾਨ ਕਰਨਾ ਵੀ ਤਾਂ ਹੀ ਪ੍ਰਵਾਨ ਕਰਾਂਗਾ ਜੇਕਰ ਉਸ ਨੂੰ ਪ੍ਰਵਾਨ ਹੋਵੇ, ਜੇ ਉਸ ਦੀ ਰਜ਼ਾ ਵਿਚ ਨਾ ਹੋਵੇ ਤਾਂ ਮੈਂ ਨਹਾ ਕੇ ਵੀ ਕੀ ਕਰਨਾ ਹੈ:

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥**
**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥** *(ਜਪੁ ਜੀ, ਪੰਨਾ 2)*

ਸੋ, ਸੱਚਾ ਜਗਿਆਸੂ ਹੁਕਮ ਨੂੰ ਪਹਿਲੀ ਤੇ ਆਖ਼ਰੀ ਚੀਜ਼ ਮੰਨਦਾ ਹੈ ਤੇ ਇਸ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਪਰ ਇਹ ਗੱਲ ਵੀ ਬਾਣੀ ਵਿਚ ਥਾਂ-ਥਾਂ ਲਿਖੀ ਗਈ ਹੈ ਕਿ ਹੁਕਮ ਆਪਣੇ ਆਪ ਮੰਨਿਆ ਨਹੀਂ ਜਾਂਦਾ, ਜੇ ਉਹ ਕ੍ਰਿਪਾ ਕਰੇ ਤਾਂ ਹੀ ਮੰਨ ਹੁੰਦਾ ਹੈ। ਗੁਰਵਾਕ ਹੈ:

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥**
**ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥**
**ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥**
**ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥**
**ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥**
*(ਸਲੋਕ ਵਾਰਾਂ ਤੇ ਵਧੀਕ, ਮ: ੪, ਪੰਨਾ 1423)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਇਹ ਹੁਕਮ ਕੀ ਚੀਜ਼ ਹੈ। ਕੀ ਜੋ ਕੁਝ ਦੁਨੀਆਂ ਵਿਚ ਚੰਗਾ-ਮੰਦਾ ਹੁੰਦਾ ਹੈ, ਉਸ ਸਭ ਕੁਝ ਨੂੰ ਉਵੇਂ ਜਿਵੇਂ ਪਰਵਾਣ ਕਰਕੇ ਤੁਰਦੇ ਰਹਿਣਾ ਚਾਹੀਦਾ ਹੈ ਜਾਂ ਬੁਰਾਈ ਤੇ ਜਬਰ ਦਾ ਵਿਰੋਧ ਕਰਨਾ ਵੀ ਹੁਕਮ ਦਾ ਹੀ ਭਾਗ ਹੈ? ਇਹ ਸਵਾਲ ਬਹੁਤ ਹੀ ਡੂੰਘੀ ਸੋਚ ਵਿਚਾਰ ਮੰਗਦਾ ਹੈ।

ਸੁਕਰਾਤ ਨੂੰ ਵੇਲੇ ਦੇ ਹਾਕਮਾਂ ਨੇ ਜ਼ਹਿਰ ਦਾ ਪਿਆਲਾ ਪਿਆ ਦਿੱਤਾ। ਈਸਾ ਮਸੀਹ ਨੂੰ ਸਮੇਂ ਦੀ ਸਰਕਾਰ ਨੇ ਸੂਲੀ ਉੱਤੇ ਚੜ੍ਹਾਅ ਦਿੱਤਾ। ਗੁਰੂ ਅਰਜਨ ਸਾਹਿਬ ਨੂੰ ਜਹਾਂਗੀਰ ਨੇ ਤਪਦੇ ਰੇਤੇ ਨਾਲ ਸਾੜ ਭੁੰਨ ਕੇ ਦਰਿਆ ਵਿਚ ਡੋਬ ਦਿੱਤਾ। ਇਨ੍ਹਾਂ ਮਹਾਂਪੁਰਸ਼ਾਂ ਖਿੜੇ ਮੱਥੇ ਇਨ੍ਹਾਂ ਸੰਕਟਾਂ ਨੂੰ ਸਹਾਰਿਆ ਅਤੇ ਉਸ ਦਾ ਹੁਕਮ ਸਮਝ ਕੇ ਆਪਣੇ ਆਦਰਸ਼ 'ਤੇ ਡਟੇ ਰਹੇ। ਦਰਅਸਲ ਧਰਮ ਅਤੇ ਨੇਕੀ ਦੇ ਆਦਰਸ਼ ਲਈ ਲੜ ਮਰਨਾ ਪ੍ਰਭੂ ਦਾ ਹੁਕਮ ਹੈ। ਕਿਸੇ ਸਰੀਰਿਕ ਲੋਭ ਲਈ ਇਸ ਦੀ ਉਲੰਘਣਾ ਕਰਨਾ ਹੁਕਮ ਦਾ ਵਿਰੋਧ ਹੈ। ਸੋ, ਇਹ ਸੰਤ ਪੁਰਸ਼ ਉੱਚੇ ਸੁੱਚੇ ਪਵਿੱਤਰ ਅਸੂਲਾਂ ਲਈ ਆਪਣੀ ਜਾਨ ਤਕ ਵਾਰ ਗਏ ਤੇ ਜ਼ਰਾ ਸੀਅ ਤਕ ਨਾ ਕੀਤੀ। ਇਹ ਇਨ੍ਹਾਂ ਦਾ ਆਚਰਣ 'ਹੁਕਮ ਰਜਾਈ ਚਲਣਾ' ਵਾਲਾ ਸੀ।

ਜੇ ਅਸੀਂ ਇਹ ਆਖੀਏ ਕਿ ਜ਼ਹਿਰ ਦਾ ਪਿਆਲਾ, ਸੂਲੀ ਅਤੇ ਤੱਤੀਆਂ ਤਵੀਆਂ ਇਸ ਕਿਸਮ ਦੇ ਸਾਰੇ ਜਬਰ, ਰੱਬ ਆਪਣੇ ਭਗਤਾਂ ਨਾਲ ਕਰਦਾ ਹੈ ਤਾਂ ਇਹ ਠੀਕ ਨਹੀਂ ਅਤੇ ਨਾ ਹੀ ਰੱਬ ਦਾ ਇਹ ਸੁਭਾਅ ਜਾਂ ਆਚਰਣ ਹੈ। ਰੱਬ ਆਪਣੇ

ਭਗਤਾਂ ਤੋਂ ਇਹ ਆਸ ਜ਼ਰੂਰ ਕਰਦਾ ਹੈ ਕਿ ਉਹ ਉੱਚੇ-ਸੁੱਚੇ ਧਰਮ ਨੂੰ ਨਿਭਾਉਂਦੇ ਹੋਏ ਸਬਰ ਸਿਦਕ ਤੋਂ ਕੰਮ ਲੈਣ ਅਤੇ ਜੇ ਲੋੜ ਪਵੇ ਤਾਂ ਇਸ ਲਈ ਆਪਣੀ ਜਾਨ ਦੀ ਬਾਜ਼ੀ ਵੀ ਲਾ ਦੇਣ। ਸੋ, ਹੁਕਮ, ਨੇਕੀ ਜਾਂ ਧਰਮ ਦਾ ਦ੍ਰਿੜ੍ਹਤਾ ਨਾਲ ਪਾਲਣ ਕਰਨਾ ਹੈ ਅਤੇ ਇਨ੍ਹਾਂ ਤੋਂ ਡੋਲਣਾ, ਡਿੱਗਣਾ ਹੁਕਮ ਦੀ ਉਲੰਘਣਾ ਹੈ। ਸੱਚਾ ਧਰਮੀ ਉਸ ਦੀ ਰਜ਼ਾ ਵਿਚ ਚੱਲਦਾ ਹੋਇਆ ਸਿਦਕ ਦੇ ਬਲ ਨਾਲ ਆਪਣੇ ਮਨ ਨੂੰ ਬਲਵਾਨ ਬਣਾਉਂਦਾ ਹੈ ਤੇ ਉੱਚ ਆਚਾਰ ਦਾ ਐਸਾ ਚਾਨਣ-ਮੁਨਾਰਾ ਕਾਇਮ ਕਰ ਜਾਂਦਾ ਹੈ ਕਿ ਉਹ ਮਰ ਕੇ ਵੀ ਨਹੀਂ ਮਰਦਾ।

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥**

*(ਸੂਹੀ ਮ: ੫, ਪੰਨਾ 749)*

# ਰਾਜ ਲੀਲਾ ਤੇਰੈ ਨਾਮਿ ਬਨਾਈ

ਜ਼ਿੰਦਗੀ ਦਾ ਮਨੋਰਥ ਖ਼ੁਸ਼ੀ ਜਾਂ ਅਨੰਦ ਹਾਸਲ ਕਰਨਾ ਹੈ ਤੇ ਹਰ ਪ੍ਰਕਾਰ ਦੇ ਦੁੱਖਾਂ ਕਲੇਸ਼ਾਂ ਤੋਂ ਛੁਟਕਾਰਾ ਪਾਉਣਾ ਹੈ। ਕੁਝ ਲੋਕ ਪ੍ਰਵਿਰਤੀ ਮਾਰਗ 'ਤੇ ਪੈ ਕੇ ਇਹ ਖ਼ੁਸ਼ੀਆਂ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ ਤੇ ਕੁਝ ਨਵਿਰਤੀ ਮਾਰਗ 'ਤੇ ਚੱਲ ਕੇ ਅਸਲੀ ਅਨੰਦ ਪਾਉਣ ਲਈ ਕਈ ਕਿਸਮ ਦੀ ਬਿਖਮ ਸਾਧਨਾ ਵੀ ਕਰਦੇ ਦਿਖਾਈ ਦਿੰਦੇ ਹਨ। ਪ੍ਰਵਿਰਤੀ ਮਾਰਗ ਵਾਲੇ ਦੁਨਿਆਵੀ ਲੋਕ, ਇਉਂ ਸੋਚਦੇ ਹਨ ਕਿ ਸੰਸਾਰ ਦੀ ਸਭ ਕਿਸਮ ਦੀ ਪਦਾਰਥਕ ਸਮੱਗਰੀ ਜੋੜ ਕੇ ਇਹ ਖ਼ੁਸ਼ੀ ਸੌਖਿਆਂ ਹਾਸਲ ਕੀਤੀ ਜਾ ਸਕਦੀ ਹੈ। ਸੋ, ਉਹ ਧਨ ਪਦਾਰਥ, ਮਹਿਲ ਮਾੜੀਆਂ ਤੇ ਹੋਰ ਲਾਉ-ਲਸ਼ਕਰ ਜੋੜਨ ਵਿਚ ਜੁਟੇ ਰਹਿੰਦੇ ਹਨ ਤੇ ਕਈ ਰਾਜ-ਸੱਤਾ ਪ੍ਰਾਪਤ ਕਰ ਕੇ ਅਤੇ ਹੋਰਾਂ ਨੂੰ ਦਬੇਲ ਬਣਾ ਕੇ ਆਪਣਾ ਹੁਕਮ ਮਨਾਉਣ ਵਿਚ ਵੀ ਵੱਡੀ ਖ਼ੁਸ਼ੀ ਸਮਝਦੇ ਹਨ, ਪਰ ਕੀ ਉਹ ਅਜਿਹਾ ਅਡੰਬਰ ਰਚ ਕੇ ਖ਼ੁਸ਼ਹਾਲ ਜੀਵਨ ਦਾ ਟੀਚਾ ਪੂਰਾ ਕਰ ਲੈਂਦੇ ਹਨ ? ਇਤਿਹਾਸ ਇਸ ਗੱਲ ਦੀ ਪੁਸ਼ਟੀ ਨਹੀਂ ਕਰਦਾ। ਤਵਾਰੀਖ਼ ਦੱਸਦੀ ਹੈ ਕਿ ਕਈ ਕਾਰੂੰ, ਕਈ ਦਾਰਾ ਤੇ ਕਿਤਨੇ ਹੀ ਸਿਕੰਦਰ, ਰਾਵਣ, ਦੁਰਯੋਧਨ ਤੇ ਔਰੰਗਜ਼ੇਬ ਵਰਗੇ ਅੱਤਿਆਚਾਰੀ ਅਜਿਹੇ ਗ਼ਲਤ ਧੰਦਿਆਂ ਵਿਚ ਉਲਝ ਕੇ ਕਈ ਕਿਸਮ ਦੀਆਂ ਵਾਧੂ ਮੁਸੀਬਤਾਂ ਤੇ ਔਕੜਾਂ ਸਹੇੜ ਕੇ ਇਸ ਅਸਾਰ ਸੰਸਾਰ ਤੋਂ ਲੱਦ ਗਏ, ਪਰ ਜੀਵਨ ਦਾ ਪਰਮ ਅਨੰਦ ਮਾਣਨਾ ਉਨ੍ਹਾਂ ਦੇ ਹਿੱਸੇ ਨਾ ਆਇਆ।

ਧਰਮ ਹਮੇਸ਼ਾ ਤੋਂ ਮਨੁੱਖ ਨੂੰ ਸਾਵਧਾਨ ਕਰਦਾ ਆਇਆ ਹੈ ਕਿ ਇਹ ਦੁਨਿਆਵੀ ਸ਼ਕਤੀ ਥੋੜ-ਚਿਰੀ ਹੈ। ਇਹ ਐਸ਼ੋ-ਇਸ਼ਰਤ ਦੇ ਪਦਾਰਥ ਸਦਾ ਸੁਖਦਾਈ ਸਿੱਧ ਨਹੀਂ ਹੁੰਦੇ, ਇਸ ਕਰਕੇ ਇਨ੍ਹਾਂ ਵਿੱਚੋਂ ਸਦੈਵੀ ਸੁੱਖ ਦੀ ਆਸ ਕਰਨਾ ਫ਼ਜ਼ੂਲ ਹੈ।

ਗੁਰੂ ਸਾਹਿਬ ਦੇ ਗੁਰਵਾਕ ਹਨ:

**ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥**

*(ਸੋਰਠਿ ਮ: ੫, ਪੰਨਾ 614)*

**ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥**
**ਹਟ ਪਟਣ ਬਾਜਾਰ ਹੁਕਮੀ ਢਹਸੀਓ ॥**
**ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥**
**ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥**

**ਤਾਜੀ ਰਥ ਤੁਖਾਰ ਹਾਥੀ ਪਾਖਰੇ ॥**
**ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥**
**ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥**
**ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥੮॥**

*(ਵਾਰ ਮਾਝ ਮ: ੧, ਪੰਨਾ 141)*

ਦੁਨੀਆਂ ਵਿਚ ਕੁਝ ਕੁ ਅਜਿਹੇ ਲੋਕ ਵੀ ਹਨ ਜੋ ਇਸ ਹਕੀਕਤ ਨੂੰ ਪਛਾਣ ਕੇ ਸੰਸਾਰ ਤੋਂ ਕਿਨਾਰਾਕਸ਼ੀ ਕਰ ਲੈਂਦੇ ਹਨ ਤੇ ਬਨਵਾਸ ਲੈ ਕੇ ਤਪ, ਤਿਆਗ ਤੇ ਸੰਜਮ ਦਾ ਜੀਵਨ ਗੁਜ਼ਾਰਦੇ ਹਨ। ਅਜਿਹੇ ਸੈਂਕੜੇ ਵੈਰਾਗੀ, ਤਿਆਗੀ, ਸੰਨਿਆਸੀ, ਜੋਗੀ ਭਸਮ ਰਮਾ ਕੇ ਤੇ ਠੂਠਾ ਫੜ ਕੇ ਰਟਨ ਕਰਦੇ ਦੇਖੇ ਜਾਂਦੇ ਹਨ। ਇਨ੍ਹਾਂ ਵਿਚ ਜੋਗੀਆਂ ਦਾ ਖ਼ਾਸ ਅਸਥਾਨ ਹੈ। ਇਹ ਲੋਕ ਯਮ, ਨਿਯਮ ਦੀ ਪਾਲਣਾ ਕਰਦੇ ਹੋਏ ਭਾਂਤ-ਭਾਂਤ ਦੇ ਆਸਨ ਲਾਉਣ ਦੀ ਸਿੱਖਿਆ ਲੈਂਦੇ ਤੇ ਪ੍ਰਾਣਾਯਾਮ ਦੁਆਰਾ ਮਨ ਨੂੰ ਸਾਧਣ ਦਾ ਉਪਰਾਲਾ ਕਰਦੇ ਹਨ। ਇਸ ਤੋਂ ਇਲਾਵਾ ਜਟਾਂ ਵਧਾਉਣਾ, ਬਿਭੂਤੀ ਰਮਾਉਣਾ, ਕੰਨ ਪੜਵਾ ਕੇ ਮੁੰਦਰਾਂ ਪਾਉਣਾ, ਗੋਦੜੀ ਪਾ ਕੇ ਸਮਾਂ ਲੰਘਾਉਣਾ ਇਨ੍ਹਾਂ ਦਾ ਸਾਧਨਾ-ਮਾਰਗ ਹੈ। ਇਸ ਤਰ੍ਹਾਂ ਕਰਨ ਨਾਲ ਸ਼ਾਇਦ ਕੁਝ ਸ਼ਕਤੀਆਂ ਵੀ ਇਨ੍ਹਾਂ ਨੂੰ ਪ੍ਰਾਪਤ ਹੋ ਜਾਂਦੀਆਂ ਹਨ ਤੇ ਇਹ ਉਨ੍ਹਾਂ ਰਿੱਧੀਆਂ-ਸਿੱਧੀਆਂ ਦੇ ਚਮਤਕਾਰ ਦਿਖਾ ਕੇ ਲੋਕਾਂ ਵਿਚ ਆਪਣੀ ਮਾਣ ਪ੍ਰਤਿਸ਼ਠਾ ਸਥਾਪਿਤ ਕਰ ਕੇ ਇਕ ਵਿਸ਼ੇਸ਼ ਖ਼ੁਸ਼ੀ ਅਨੁਭਵ ਕਰਦੇ ਹਨ, ਪਰੰਤੂ ਆਤਮਿਕ ਸ਼ਾਂਤੀ ਫਿਰ ਵੀ ਨਹੀਂ ਮਿਲਦੀ ਤੇ ਨਾ ਹੀ ਕੋਈ ਸਦੈਵੀ ਅਨੰਦ ਪੱਲੇ ਪੈਂਦਾ ਹੈ। ਗੁਰੂ ਅਰਜਨ ਸਾਹਿਬ ਫ਼ੁਰਮਾਂਦੇ ਹਨ:

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥**

*(ਸੋਰਠਿ ਮ: ੫, ਪੰਨਾ 642)*

ਬਾਹਰਲਾ ਭੇਖੀ ਅਡੰਬਰ ਵੀ ਉਨ੍ਹਾਂ ਨੂੰ ਕੁਝ ਪ੍ਰਦਾਨ ਨਹੀਂ ਕਰ ਸਕਦਾ। ਗੁਰੂ ਨਾਨਕ ਸਾਹਿਬ ਸਪਸ਼ਟ ਫ਼ੁਰਮਾ ਰਹੇ ਹਨ:

**ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥**

*(ਸੂਹੀ ਮ: ੧, ਪੰਨਾ 730)*

ਗੁਰੂ ਸਾਹਿਬ ਦਾ ਮਤਿ ਹੈ ਕਿ ਜ਼ਿੰਦਗੀ ਦਾ ਅਨੰਦ ਮਾਣਨ ਲਈ ਦੁਨਿਆਵੀ ਸ਼ਕਤੀ ਤੇ ਧਾਰਮਿਕ ਸ਼ਕਤੀ ਦੋਹਾਂ ਦੀ ਜ਼ਰੂਰਤ ਹੈ। ਪਦਾਰਥਕ ਸਾਧਨਾਂ ਬਗ਼ੈਰ ਸੰਸਾਰੀ ਜੀਵਨ ਖ਼ੁਸ਼ਹਾਲ ਨਹੀਂ ਹੋ ਸਕਦਾ ਤੇ ਨਾ ਹੀ ਧਰਮ-ਸਾਧਨਾ ਬਿਨਾਂ ਆਤਮਿਕ ਪਵਿੱਤ੍ਰਤਾ ਪ੍ਰਾਪਤ ਕੀਤੀ ਜਾ ਸਕਦੀ ਹੈ। ਸੋ, ਦੋਹਾਂ ਸ਼ਕਤੀਆਂ ਨੂੰ ਪ੍ਰਫੁੱਲਤ ਕਰਨਾ ਜ਼ਰੂਰੀ ਹੈ ਤਾਂ ਹੀ ਅਸੀਂ ਜੀਵਨ ਦਾ ਸੱਚਾ ਅਨੰਦ ਮਾਣ ਸਕਦੇ ਹਾਂ।

ਗੁਰੂ ਅਰਜਨ ਸਾਹਿਬ ਆਪਣਾ ਤਜਰਬਾ ਸਾਡੇ ਨਾਲ ਸਾਂਝਾ ਕਰਦੇ ਹੋਏ ਦੱਸਦੇ ਹਨ ਕਿ ਅਸਾਡੇ ਲਈ ਨਾਮ ਸਿਮਰਨ ਦੇ ਰੰਗ ਨੇ ਰਾਜ ਲੀਲ੍ਹਾ ਦਾ ਨਜ਼ਾਰਾ ਬੰਨ੍ਹ ਛੱਡਿਆ ਹੈ ਅਤੇ ਚੂੰਕਿ ਅਸੀਂ ਦੁਨੀਆਂ ਵਿਚ ਰਹਿੰਦੇ-ਬਹਿੰਦੇ ਇਸ ਵਿਚ ਖਚਿਤ

ਨਹੀਂ ਹੁੰਦੇ, ਸਗੋਂ ਤੇਰੀ ਸਿਫ਼ਤਿ-ਸਾਲਾਹ ਕਰ ਕੇ ਹਰਿ ਕੀਰਤਨ ਵਿਚ ਲਿਵਲੀਨ ਹਾਂ ਤੇ ਇਉਂ ਤੈਂ ਸਾਡੀ ਰਾਜ ਜੋਗ ਦੀ ਅਵਸਥਾ ਬਣਾਈ ਹੋਈ ਹੈ। ਇਸ ਦੂਹਰੀ ਪ੍ਰਾਪਤੀ ਨੇ ਸਾਡੇ ਸਨਮੁੱਖ ਸਾਰੀਆਂ ਖ਼ੁਸ਼ੀਆਂ ਦੇ ਖ਼ਜ਼ਾਨੇ ਖੋਲ੍ਹ ਰੱਖੇ ਹਨ ਤੇ ਗੁਰੂ ਦੀ ਮੇਹਰ ਸਦਕਾ ਸਾਡੇ ਭਰਮ ਦੇ ਪਰਦੇ ਲੱਥ ਗਏ ਹਨ :

**ਰਾਜ ਲੀਲਾ ਤੇਰੈ ਨਾਮਿ ਬਨਾਈ ॥**
**ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥**
**ਸਰਬ ਸੁਖਾ ਬਨੇ ਤੇਰੈ ਓਲ੍ਹੈ ॥**
**ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥** *(ਆਸਾ ਮ: ੫, ਪੰਨਾ 385)*

ਇਹ ਠੀਕ ਹੈ ਕਿ ਅੱਧੇ ਧਰਮ ਕਰਮ ਐਸੇ ਹਨ, ਜੋ ਭਰਮ-ਵਹਿਮ ਉੱਤੇ ਹੀ ਪਲਦੇ ਹਨ। ਅਸੀਂ ਸਮਝਦੇ ਹਾਂ ਕਿ ਹੋਮ ਯੱਗ ਕਰ ਕੇ ਅਸੀਂ ਦੇਵਤਿਆਂ ਨੂੰ ਖ਼ੁਸ਼ ਕਰ ਲੈਂਦੇ ਹਾਂ। ਸਾਡਾ ਖ਼ਿਆਲ ਹੈ ਕਿ ਕਿਸੇ ਖ਼ਾਸ ਮੰਤਰ ਦੇ ਰਟਣ ਨਾਲ ਸਿੱਧੀ ਪ੍ਰਾਪਤ ਹੋ ਜਾਂਦੀ ਹੈ, ਇਵੇਂ ਜਿਵੇਂ ਕੋਈ ਵਰਤ ਰੱਖ ਕੇ ਸਮਝਦਾ ਹੈ ਕਿ ਮੈਂ ਰੱਬ ਨੂੰ ਪ੍ਰਸੰਨ ਕਰ ਲਿਆ ਹੈ। ਦੂਜਾ ਅਠਸਠਿ ਤੀਰਥਾਂ 'ਤੇ ਇਸ਼ਨਾਨ ਕਰ ਕੇ ਆਤਮਿਕ ਪਵਿੱਤ੍ਰਤਾ ਦਾ ਦਾਅਵਾ ਕਰਦਾ ਫਿਰਦਾ ਹੈ। ਗੁਰੂ ਸਾਹਿਬ ਦੀ ਦ੍ਰਿਸ਼ਟੀ ਵਿਚ ਇਹ ਕਰਮ-ਕਾਂਡ ਚੂੰਕਿ ਸਾਡੇ ਮਾਨਸਿਕ ਪਰਿਵਰਤਣ ਵਿਚ ਸਹਾਈ ਨਹੀਂ ਹੁੰਦੇ, ਇਸ ਕਰਕੇ ਇਨ੍ਹਾਂ ਦੀ ਸਾਰਥਿਕਤਾ ਨਹੀਂ ਰਹਿ ਜਾਂਦੀ। ਹਰਿ ਕੀਰਤਨ ਜਾਂ ਸਿਮਰਨ ਸਾਨੂੰ ਰੱਬ ਨਾਲ ਜੋੜਦਾ ਤੇ ਉਸ ਵਾਲੀ ਵਿਸ਼ਾਲਤਾ ਤੇ ਉਦਾਰਤਾ ਲਿਆਉਂਦਾ ਹੈ, ਇਸ ਕਰਕੇ ਅਸੀਂ ਖ਼ੁਦ ਬਖ਼ੁਦ ਸਾਰੇ ਸੰਸਾਰ ਨੂੰ ਪਿਆਰ ਕਰਨ ਲੱਗ ਜਾਂਦੇ ਹਾਂ ਅਤੇ ਸਦੈਵੀ ਅਨੰਦ ਪਾਉਣ ਦੇ ਅਧਿਕਾਰੀ ਬਣ ਜਾਂਦੇ ਹਾਂ। ਇਸੇ ਲਈ ਸਤਿਗੁਰੂ ਫ਼ੁਰਮਾਉਂਦੇ ਹਨ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥**
**ਸੰਤਹੁ ਸਾਗਰੁ ਪਾਰਿ ਉਤਰੀਐ ॥**
**ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥**

*(ਸੂਹੀ ਮ: ੫, ਪੰਨਾ 747)*

# ਮਨ ਤੂੰ ਜੋਤਿ ਸਰੂਪੁ ਹੈ

ਜੇਕਰ ਦੁਨੀਆਂ ਦਾ ਵਿਚਾਰ ਐਸਾ ਹੈ ਕਿ ਜਿਸ ਉੱਤੇ ਸਾਰੇ ਮਨੁੱਖ ਹੀ ਨਹੀਂ, ਜੀਵ ਜੰਤੂ ਮਾਤਰ ਵੀ ਮੁਤਫ਼ਿਕ ਹੈ, ਉਹ ਇਹ ਹੈ ਕਿ ਮੈਂ ਹਾਂ। ਹਰ ਪ੍ਰਾਣੀ ਮਾਤਰ ਮਹਿਸੂਸ ਕਰ ਰਿਹਾ ਹੈ ਕਿ ਉਹ ਹੈ। ਸੋ, 'ਮੈਂ' ਇਕ ਸਰਬ-ਵਿਆਪੀ ਅਹਿਸਾਸ ਹੈ। ਬ੍ਰਹਿਮੰਡ ਆਪਣੀ 'ਮੈਂ' ਦਾ ਅਹਿਸਾਸ ਕਰ ਰਿਹਾ ਹੈ ਅਤੇ ਅੱਗੇ ਬ੍ਰਹਿਮੰਡ ਵਿਚ ਵੱਖਰੇ-ਵੱਖਰੇ ਦੇਸ਼ ਆਪਣੀ ਹਸਤੀ ਨੂੰ ਮਹਿਸੂਸ ਕਰ ਰਹੇ ਹਨ ਅਤੇ ਉਨ੍ਹਾਂ ਵਿਚ ਵੱਸਦੇ ਜੀਵ ਆਪਣੀ ਵੱਖਰੀ ਜਾਤ ਦੱਸ ਰਹੇ ਹਨ। ਇਸੇ ਤਰ੍ਹਾਂ ਮਨੁੱਖ ਆਪਣੀ ਹਉਮੈ ਦਾ ਇਜ਼ਹਾਰ ਕਰਕੇ ਮਾਨਸਿਕ ਸੰਤੁਸ਼ਟਤਾ ਲੱਭਦਾ ਆ ਰਿਹਾ ਹੈ। ਸੋ, ਇਹ ਤਾਂ ਸਾਰੇ ਸੰਸਾਰ ਦਾ ਅਨੁਭਵ ਹੈ ਕਿ 'ਮੈਂ ਹਾਂ' ਪਰੰਤੂ ਸਵਾਲ ਪੈਦਾ ਹੁੰਦਾ ਹੈ ਕਿ ਮੈਂ ਕੀ ਹਾਂ?

ਕਈ ਕਹਿੰਦੇ ਹਨ ਕਿ ਇਹ ਜਾਣ ਕੇ ਕੀ ਲੈਣਾ ਹੈ, ਬਸ 'ਮੈਂ' 'ਮੈਂ' ਹਾਂ, ਪਰ ਇਸ ਨਾਲ ਗੱਲ ਮੁੱਕਦੀ ਨਹੀਂ। ਆਤਮ-ਗਿਆਨ ਨਾਲ ਕਰਤੱਵ-ਗਿਆਨ ਦਾ ਡੂੰਘਾ ਸੰਬੰਧ ਹੈ। ਜੇ ਮੈਨੂੰ ਪਤਾ ਹੋਵੇ ਕਿ ਮੈਂ ਇਸ ਕਾਲਜ ਵਿਚ ਸੇਵਾਦਾਰ ਜਾਂ ਚੌਕੀਦਾਰ ਹਾਂ ਤਾਂ ਗੱਲ ਹੋਰ ਹੋ ਜਾਂਦੀ ਹੈ। ਜੇ ਮੈਨੂੰ ਪਤਾ ਹੋਵੇ ਕਿ ਮੈਂ ਪ੍ਰਿੰਸੀਪਲ ਹਾਂ ਤਾਂ ਮੇਰਾ ਅਧਿਕਾਰ ਤੇ ਕਰਤੱਵ ਹੋਰ ਹੋ ਜਾਂਦਾ ਹੈ। ਸੋ, ਆਪੇ ਦੇ ਅਹਿਸਾਸ ਨਾਲ ਕਰਣੀ ਦਾ ਡੂੰਘਾ ਸੰਬੰਧ ਹੈ। ਜੇ ਮੈਨੂੰ ਪਤਾ ਹੋਵੇ ਕਿ ਮੈਂ ਸਰੀਰ ਹੀ ਹਾਂ, ਹੋਰ ਕੁਝ ਨਹੀਂ ਤਾਂ ਮੇਰਾ ਮੰਤਵ ਸਰੀਰਕ ਖ਼ੁਸ਼ਹਾਲੀ ਤੋਂ ਵੱਧ ਹੋਰ ਕੁਝ ਨਹੀਂ ਹੋ ਸਕੇਗਾ। ਮੌਜੂਦਾ ਪਦਾਰਥਵਾਦ ਦੀ ਨੀਂਹ ਇਸੇ ਕਿਸਮ ਦੀ ਸੋਚਣੀ ਉੱਤੇ ਰੱਖੀ ਗਈ ਹੈ।



ਪੁਰਾਤਨ ਰਿਸ਼ੀਆਂ ਮੁਨੀਆਂ ਨੇ ਇਸ ਮਸਲੇ ਉੱਤੇ ਕਾਫ਼ੀ ਵਿਚਾਰ-ਚਰਚਾ ਕੀਤੀ ਹੈ। ਕੋਈ ਇੰਦ੍ਰਿਆਂ ਨੂੰ 'ਮੈਂ' ਕਹਿੰਦਾ ਹੈ, ਕੋਈ ਮਨ ਨੂੰ, ਕੋਈ ਆਤਮਾ ਨੂੰ ਤੇ ਕੋਈ ਬ੍ਰਹਿਮ ਨੂੰ ਹੀ 'ਮੈਂ' ਦਾ ਬਦਲਿਆ ਰੂਪ ਦੱਸਦਾ ਹੈ। ਆਖ਼ਰ ਫੇਰ 'ਮੈਂ' ਕੀ ਹੈ? ਸਰੀਰ ਤਾਂ ਸਾਡੀ 'ਮੈਂ' ਨਹੀਂ। ਭਗਵਾਨ ਕ੍ਰਿਸ਼ਨ ਜੀ ਦੇ ਸ਼ਬਦਾਂ ਵਿਚ 'ਇਹ ਤਾਂ ਸਾਡਾ ਬਹਿਰੂਨੀ ਲਿਬਾਸ ਹੈ ਜੋ ਫਟਿਆ ਪੁਰਾਣਾ ਹੋਣ 'ਤੇ ਬਦਲ ਦਿੱਤਾ ਜਾਂਦਾ ਹੈ ਪਰ ਅਮਰ ਹਸਤੀ ਫਿਰ ਵੀ ਕਾਇਮ ਰਹਿੰਦੀ ਹੈ।' ਜੇ ਸਾਡਾ ਸਰੀਰ ਹੀ 'ਮੈਂ' ਹੋਵੇ ਤਾਂ ਇਸ ਦੀ ਲੱਤ ਬਾਂਹ ਕੱਟੀ ਜਾਣ ਨਾਲ ਕੁਝ ਫ਼ਰਕ ਪੈ ਜਾਵੇ, ਪਰ ਸਰੀਰ ਦੇ ਅਧੂਰੇਪਣ ਦੇ ਬਾਵਜੂਦ 'ਮੈਂ' ਅਕੱਟ ਤੇ ਉਸੇ ਤਰ੍ਹਾਂ ਪੂਰੀ ਸੂਰੀ ਰਹਿੰਦੀ ਹੈ। ਇੰਦ੍ਰੇ ਮਾਰੇ ਜਾਣ ਨਾਲ 'ਮੈਂ' ਵਿਚ ਕੋਈ ਫ਼ਰਕ ਨਹੀਂ ਪੈਂਦਾ। ਕੁਝ ਚਿੰਤਕਾਂ ਨੇ ਮਨ ਬੁੱਧੀ ਨੂੰ 'ਮੈਂ' ਕਿਹਾ ਹੈ, ਪਰ ਇਹ ਵੀ ਸਾਡੀ ਆਤਮਾ ਦੇ ਸੇਵਾਦਾਰ ਹੀ ਹਨ, ਖ਼ੁਦ ਆਪ

ਨਹੀਂ। ਜਿਵੇਂ ਸਾਡੀ ਅੱਖ ਆਪਣੇ ਆਪ ਨਹੀਂ ਦੇਖ ਸਕਦੀ, ਇਸੇ ਤਰ੍ਹਾਂ ਸਾਡੀ ਆਤਮਾ ਸਾਡੇ ਵਿਚਾਰ ਦਾ ਵਿਸ਼ਾ ਬਣਨ ਤੋਂ ਬਾਹਰ ਦੀ ਚੀਜ਼ ਹੈ। ਪੱਛਮੀ ਵਿਦਵਾਨ ਮਿਸਟਰ ਹਿਊਨ ਕਹਿੰਦਾ ਹੈ ਕਿ ਜਦੋਂ ਮੈਂ ਆਪੇ ਬਾਰੇ ਵਿਚਾਰ ਕਰਦਾ ਹਾਂ ਤਾਂ ਮੈਂ ਕਿਸੇ ਸੋਚ ਵਿਚਾਰ ਵਿਚ ਹੀ ਅਟਕ ਕੇ ਰਹਿ ਜਾਂਦਾ ਹਾਂ ਤੇ ਮੈਂ ਆਪੇ ਨੂੰ ਨਹੀਂ ਪਕੜ ਸਕਦਾ।

ਸੋ, ਇਸ ਗੁੰਝਲਦਾਰ ਮਸਲੇ ਨੂੰ ਵੈਦਿਕ ਰਿਸ਼ੀਆਂ ਇਉਂ ਸਮਝਿਆ ਤੇ ਸਮਝਾਇਆ ਕਿ ਇੱਕੋ ਪਰਮਾਤਮਾ ਹੀ ਸਭ ਕੁਝ ਹੈ, ਹੋਰ ਕੁਝ ਵੀ ਨਹੀਂ:

**ਏਕੋ ਬ੍ਰਹਿਮ ਦ੍ਵਿਤੀਯਾ ਨਾਸਤਿ।**

ਫਿਰ ਦੂਜੇ ਉਨ੍ਹਾਂ ਕਿਹਾ ਕਿ ਤੂੰ ਹੀ ਹੈਂ—ਤਤ੍ਵਮਸਿ।

ਦੂਜੇ ਸ਼ਬਦਾਂ ਵਿਚ ਸਾਡੀ ਜੀਵਾਤਮਾ, ਪਰਮਾਤਮਾ ਦਾ ਹੀ ਰੂਪ ਹੈ, ਉਸ ਤੋਂ ਵੱਖ ਨਹੀਂ। ਮਨਸੂਰ ਨੇ ਜਦੋਂ ਅਨਲਹੱਕ (ਮੈਂ ਖ਼ੁਦਾ ਹਾਂ) ਦਾ ਨਾਅਰਾ ਲਾਇਆ ਸੀ ਤਾਂ ਉਸ ਦਾ ਇਹੋ ਭਾਵ ਸੀ। ਉਹ ਕਹਿੰਦਾ ਸੀ ਕਿ ਇਹ ਮੈਂ ਨਹੀਂ ਕਹਿ ਰਿਹਾ, ਸਗੋਂ ਮੇਰਾ ਮਹਿਬੂਬ ਮੈਨੂੰ ਅੰਦਰੋਂ ਹੁਕਮ ਦੇ ਰਿਹਾ ਹੈ ਕਿ ਤੂੰ ਆਖ ਕਿ ਮੈਂ ਰੱਬ ਹਾਂ:

**ਮਨ ਨਗੋਯਮ ਅਨਲਹੱਕ ਯਾਰ ਮੇ ਗੋਯਦ ਬਿਗੋ।**
**ਚੂੰ ਨਗੋਯਮ ਬਰ ਸਰਿ ਬਾਜ਼ਾਰ ਮੇ ਗੋਯਦ ਬਿਗੋ।**

ਸੋ, ਪੁਰਾਣਾ ਅਨੁਭਵ ਇਹੋ ਸੀ ਕਿ ਬੰਦਾ ਖ਼ੁਦਾ ਤੋਂ ਜੁਦਾ ਨਹੀਂ, ਉਸੇ ਦਾ ਰੂਪ ਹੈ, ਪਰੰਤੂ ਨਵੇਂ ਗਿਆਨ ਨੇ ਇਸ ਵਿਚ ਕੁਝ ਗੜਬੜ ਮਚਾ ਦਿੱਤੀ ਕਿ ਪਰਮਾਤਮਾ ਦੀ ਹਸਤੀ ਹੈ ਹੀ ਨਹੀਂ। ਪਦਾਰਥਕ ਵਿਕਾਸ ਦੀ ਖੋਜ ਕਰਦਿਆਂ ਹੁਣ ਇਥੇ ਪਹੁੰਚਿਆ ਗਿਆ ਹੈ ਕਿ ਮਨੁੱਖ ਬਾਂਦਰ ਦੀ ਔਲਾਦ ਹੈ। ਅਕਬਰ ਅਲਾਹਾਬਾਦੀ ਇਸ ਮਨੌਤ 'ਤੇ ਟਿੱਪਣੀ ਕਰਦਾ ਲਿਖਦਾ ਹੈ:

ਮਨਸੂਰ ਨੇ ਪੁਕਾਰਾ ਖ਼ੁਦਾ ਹੂੰ ਮੈਂ।
ਡਾਰਵਨ ਬੋਲਾ : ਬੂਜ਼ਨਾ ਹੂੰ ਮੈਂ।

ਭਗਤੀ ਲਹਿਰ ਦੇ ਤੱਤਵੇਤੇ ਸਾਡੇ ਬਜ਼ੁਰਗ ਇਸੇ ਸਿੱਟੇ 'ਤੇ ਪਹੁੰਚਦੇ ਹਨ ਕਿ ਇਹ ਮਨੁੱਖੀ ਹਸਤੀ ਰੱਬੀ ਹਸਤੀ ਦਾ ਹੀ ਲਘੂ ਰੂਪ ਹੈ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥** *(ਧਨਾਸਰੀ ਪੀਪਾ ਜੀ, ਪੰਨਾ 695)*

ਕਬੀਰ ਸਾਹਿਬ ਕਹਿੰਦੇ ਹਨ :

**ਕਹੁ ਕਬੀਰ ਇਹੁ ਰਾਮ ਕੀ ਅੰਸੁ॥** *(ਗੋਂਡ ਕਬੀਰ ਜੀ, ਪੰਨਾ 871)*

ਪੰਚਮ ਪਾਤਸ਼ਾਹ ਫ਼ੁਰਮਾਉਂਦੇ ਹਨ :

**ਅਚਰਜ ਕਥਾ ਮਹਾ ਅਨੂਪ ॥**
**ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥** *(ਗੋਂਡ ਮ: ੫, ਪੰਨਾ 868)*

ਗੁਰੂ ਅਮਰਦਾਸ ਜੀ ਤਾਂ ਸਾਫ਼ ਹੀ ਫ਼ੁਰਮਾਉਂਦੇ ਹਨ:

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥**

*(ਆਸਾ ਮ: ੩, ਪੰਨਾ 441)*

ਅਨੰਦੁ ਸਾਹਿਬ ਵਿਚ ਤਾਂ ਸਤਿਗੁਰ ਨੇ ਵਧੇਰੇ ਸਪੱਸ਼ਟ ਕਰ ਕੇ ਦੱਸਿਆ ਹੈ ਕਿ ਹੇ ਮਨੁੱਖ! ਜੇ ਤੇਰੇ ਅੰਦਰ ਪ੍ਰਭੂ ਦੀ ਜੋਤਿ ਨਾ ਜਗਮਗਾਈ ਹੁੰਦੀ ਤਾਂ ਤੂੰ ਇਸ ਸੰਸਾਰ ਦੀ ਖੇਡ ਵਿਚ ਹਿੱਸਾ ਲੈਣ ਦੇ ਯੋਗ ਹੀ ਨਹੀਂ ਸੈਂ ਹੋ ਸਕਦਾ :

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥**
**ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

ਸੋ, ਜ਼ਾਹਰ ਹੈ ਕਿ ਸਾਡੀ 'ਮੈਂ' ਜਾਂ ਸਾਡੀ ਆਤਮਾ ਉਸ ਪਰਮ ਜੋਤਿ ਦਾ ਇਕ ਨਿੱਕਾ ਜਿਹਾ ਭਾਗ ਹੈ। ਇਹ ਬੂੰਦ ਸਾਗਰ ਤੋਂ ਵੱਖਰੀ ਨਹੀਂ, ਇਹ ਕਿਰਨ ਸੂਰਜ ਦਾ ਹੀ ਪ੍ਰਕਾਸ਼ ਹੈ। ਇਹ ਮਿੱਟੀ ਦਾ ਜ਼ੱਰਰਾ ਧਰਤੀ ਦਾ ਹਿੱਸਾ ਹੈ। ਇਹ ਜੀਵਨ-ਚੰਗਿਆੜੀ, ਜਗਮਾਉਂਦੀ, ਮਹਾਂ ਅਗਨੀ ਵਿਚੋਂ ਹੀ ਪ੍ਰਗਟ ਹੋਈ ਹੈ ਤੇ ਅੰਤ ਇਹ ਇਸੇ ਵਿਚ ਹੀ ਸਮਾਅ ਜਾਵੇਗੀ।

ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਹੀ ਸੁੰਦਰ ਕਿਹਾ ਹੈ:

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,**
**ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਿੰਗੇ॥**
**ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,**
**ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿੰਗੇ॥**
**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ,**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥** *(ਅਕਾਲ ਉਸਤਤ)*

ਗੁਰੂ ਨਾਨਕ ਸਾਹਿਬ ਆਪਣਾ ਅਨੁਭਵ ਦੱਸਦੇ ਹੋਏ ਫ਼ੁਰਮਾਂਦੇ ਹਨ ਕਿ ਜੇ ਕੋਈ ਇਸ ਰਹੱਸ ਨੂੰ ਜਾਣ ਲਵੇ ਤਾਂ ਉਹ ਉਸ ਦਾ ਰੂਪ ਹੋ ਜਾਂਦਾ ਹੈ। ਫ਼ੁਰਮਾਨ ਹੈ:

**ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥**

*(ਵਾਰ ਆਸਾ, ਮ: ੨, ਪੰਨਾ 469)*

ਡਾ: ਇਕਬਾਲ ਨੇ ਵੀ ਇਸ ਨੁਕਤੇ ਦੀ ਵਜ਼ਾਹਤ ਕਰਦਿਆਂ ਕਿਹਾ ਹੈ:

*ਰਾਜ਼ੇ ਹਸਤੀ ਰਾਜ਼ ਹੈ, ਜਬ ਤਕ ਕੋਈ ਮਹਿਰਮ ਨ ਹੋ।*
*ਖੁੱਲ੍ਹ ਗਿਆ ਰਾਜ਼ ਜਿਸ ਦਮ ਤੋ ਮਹਿਰਮ ਕੇ ਸਿਵਾ ਕੁਛ ਭੀ ਨਹੀਂ।*

ਜੇ ਇਹ ਠੀਕ ਹੈ ਕਿ ਆਤਮਾ, ਪਰਮਾਤਮਾ ਦੀ ਹੀ ਅੰਸ਼ ਹੈ, ਸਾਡਾ ਮੂਲ ਉਹ ਪਰਮ ਜੋਤਿ ਹੈ ਤਾਂ ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਅਸੀਂ ਉਸ ਮੂਲ ਜੋਤਿ ਵਾਲੇ ਗੁਣ ਆਪਣੇ ਆਪ ਵਿਚ ਪੈਦਾ ਕਰੀਏ। ਉਹ ਇਕ ਹੈ, ਸਤਿ ਹੈ, ਚੇਤੰਨ ਹੈ, ਕਰਤਾਰੀ ਸ਼ਕਤੀਆਂ ਦਾ ਮਾਲਕ ਹੈ, ਨਿਰਭੈ, ਨਿਰਵੈਰ, ਸ਼ੁੱਧ ਪਵਿੱਤਰ ਹੈ ਅਤੇ ਸੁਤੰਤਰਤਾ ਦਾ ਧਾਰਨੀ ਹੈ। ਉਹ ਸਭ ਦਾ ਸਾਂਝਾ ਹੈ, ਸਭ ਨੂੰ ਪਿਆਰ ਕਰਨ ਵਾਲਾ, ਦਿਆਲੂ ਕ੍ਰਿਪਾਲੂ ਹੈ, ਮਿਹਰਵਾਨ ਹੈ, ਮਿੱਠ ਬੋਲੜਾ ਸੱਜਣ ਹੈ ਅਤੇ ਜੇ ਉਸ ਗੁਣਾਂ

ਦੇ ਸਾਗਰ ਵਿਚ ਇਤਨੀਆਂ ਖ਼ੂਬੀਆਂ ਹਨ ਤਾਂ ਸਾਡਾ ਫ਼ਰਜ਼ ਹੋ ਜਾਂਦਾ ਹੈ ਕਿ ਅਸੀਂ ਉਸ ਦੀ ਅੰਸ਼ ਬੰਸ ਹੋਣ ਦੇ ਨਾਤੇ ਉਸ ਦੀ ਪੈਰਵੀ ਕਰੀਏ। ਉਸ ਵਰਗੇ ਬਣਨ ਦਾ ਯਤਨ ਕਰੀਏ। ਮੂਲ ਪਛਾਣਨ ਦਾ ਮਤਲਬ ਇਹੋ ਹੈ। ਪਰ ਜੇਕਰ ਅਸੀਂ ਇਸ ਬੁਨਿਆਦੀ ਗੱਲ ਵੱਲੋਂ ਅਵੇਸਲੇ ਹੋਵਾਂਗੇ ਤਾਂ ਸਾਡਾ ਧਰਮ ਕਰਮ ਸਾਰਥਿਕ ਨਹੀਂ ਹੋ ਸਕੇਗਾ ਤੇ ਅਸੀਂ ਝੂਠੀ-ਮੂਠੀ ਹਉਮੈ ਵਿਚ ਫਸ ਕੇ ਭਟਕ ਜਾਵਾਂਗੇ ਤੇ ਉਨ੍ਹਾਂ ਲੋਕਾਂ ਵਿਚ ਸ਼ੁਮਾਰ ਕੀਤੇ ਜਾਵਾਂਗੇ, ਜਿਨ੍ਹਾਂ ਬਾਰੇ ਇਹ ਕਿਹਾ ਗਿਆ ਹੈ:

**ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ ॥**

*(ਵਾਰ ਆਸਾ ਮ: ੧, ਪੰਨਾ 468)*

# ਭਾਈ ਗੁਰਦਾਸ ਦੀ ਪਹਿਲੀ ਵਾਰ

ਭਾਈ ਗੁਰਦਾਸ ਭੱਲਾ (1551-1637 ਈ:) ਸਤਾਰ੍ਹਵੀਂ ਸਦੀ ਦੇ ਸ਼ਿਰੋਮਣੀ ਮਹਾਂ ਕਵੀ ਹਨ, ਜਿਨ੍ਹਾਂ ਨੇ ਸਭ ਤੋਂ ਵੱਧ ਵਾਰਾਂ ਲਿਖੀਆਂ। ਬੀਰ-ਸਾਹਿੱਤ ਦਾ ਕਾਵਿ-ਰੂਪ ਤੇ ਭਗਤੀ-ਸਾਹਿੱਤ ਦਾ ਵਿਸ਼ਾ-ਵਸਤੂ ਲੈ ਕੇ ਆਪ ਨੇ ਇਕ ਨਵਾਂ ਤਜਰਬਾ ਕੀਤਾ, ਜਿਸ ਦੁਆਰਾ ਧਾਰਮਿਕ ਰਚਨਾ ਬਲਵਾਨ ਰੂਪ ਧਾਰ ਕੇ ਅੱਗੇ ਆਈ ਤੇ ਬੜੀ ਪ੍ਰਭਾਵਸ਼ਾਲੀ ਸਿੱਧ ਹੋਈ। ਭਾਈ ਗੁਰਦਾਸ ਜੀ ਨਿਰਾਪੁਰਾ ਕਵੀ ਨਹੀਂ ਸਨ, ਸਗੋਂ ਸਿੱਖ ਧਰਮ ਦੇ ਇਨਕਲਾਬੀ ਵਿਚਾਰਾਂ ਦੇ ਮੁੱਖ ਪ੍ਰਚਾਰਕ ਵੀ ਸਨ। ਸੋ, ਉਨ੍ਹਾਂ ਨੇ ਸਿੱਖ ਲਹਿਰ ਦੇ ਸੰਚਾਲਕ ਗੁਰੂਆਂ ਨੂੰ ਨਾਇਕ ਬਣਾ ਕੇ ਪੇਸ਼ ਕੀਤਾ ਅਤੇ ਉਨ੍ਹਾਂ ਦੀ ਵਿਚਾਰਧਾਰਾ—ਗੁਰਮਤਿ ਨੂੰ ਆਪਣਾ ਪ੍ਰਮੁੱਖ ਵਿਸ਼ਾ-ਵਸਤੂ ਬਣਾਇਆ। ਵਾਰ ਕਾਵਿ-ਰੂਪ ਵਧੇਰੇ ਕਰਕੇ ਲੜਾਈ-ਝਗੜਿਆਂ ਦੇ ਪ੍ਰਸੰਗਾਂ ਲਈ ਨਿਸਚਿਤ ਸੀ, ਪ੍ਰੰਤੂ ਗੁਰੂਆਂ ਨੇ ਇਸ ਦਾ ਗੂੜ੍ਹਾ ਪ੍ਰਭਾਵ ਦੇਖ ਕੇ ਇਸ ਨੂੰ ਪ੍ਰਚਾਰ-ਸਾਧਨ ਵਜੋਂ ਵਰਤਣ ਲਈ ਦਰਜਨਾਂ ਅਧਿਆਤਮਕ ਤੇ ਧਾਰਮਿਕ ਵਾਰਾਂ ਵੀ ਲਿਖੀਆਂ। ਭਾਈ ਗੁਰਦਾਸ ਜੀ ਨੇ ਇਸ ਪਰੰਪਰਾ ਵਿਚ ਹੋਰ ਵਾਧਾ ਕੀਤਾ, ਖ਼ਾਸ ਕਰਕੇ ਗੁਰੂਆਂ ਦੀ ਦੱਸੀ ਵਿਚਾਰਧਾਰਾ ਨੂੰ ਆਪਣੀ ਰਚਨਾ ਲਈ ਆਦਰਸ਼ ਬਣਾਇਆ। ਉਹ ਸੰਸਕ੍ਰਿਤ, ਬ੍ਰਿਜ ਭਾਸ਼ਾ ਤੇ ਫ਼ਾਰਸੀ ਦੇ ਚੰਗੇ ਵਿਦਵਾਨ ਸਨ ਤੇ ਉਨ੍ਹਾਂ ਨੂੰ ਸਮਕਾਲੀ ਮਤਾਂ-ਮਤਾਂਤਰਾਂ ਦਾ ਵੀ ਗੂੜ੍ਹਾ ਗਿਆਨ ਸੀ। ਇਸ ਕਰਕੇ ਉਨ੍ਹਾਂ ਨੇ ਭਾਰਤ ਦੇ ਪੁਰਾਤਨ ਧਾਰਮਿਕ ਵਿਚਾਰਾਂ ਦਾ ਵੀ ਖ਼ੂਬ ਵਿਸ਼ਲੇਸ਼ਣ ਕੀਤਾ ਅਤੇ ਗੁਰਮਤਿ ਦਾ ਗੌਰਵ ਪ੍ਰਗਟਾਇਆ, ਪਰ ਇਹ ਸਾਰੀ ਗੱਲ ਜਦ ਉਨ੍ਹਾਂ ਨੇ ਗੁਰੂ ਪੀਰਾਂ ਦੇ ਕਾਵਿ-ਰੂਪ—ਵਾਰਾਂ ਵਿਚ ਬਿਆਨ ਕੀਤੀ ਤਾਂ ਇਹ ਵਿਚਾਰਧਾਰਾ ਇਕ ਤਰ੍ਹਾਂ ਸਾਣ 'ਤੇ ਚੜ੍ਹੀ ਤਲਵਾਰ ਵਾਂਗ ਚਮਕਦਾਰ ਤੇ ਤਿੱਖੀ ਧਾਰ ਹੋ ਨਿਬੜੀ, ਇਸ ਦੇ ਪ੍ਰਭਾਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਵਾਰ ਦਾ ਹਥਿਆਰ ਤਾਂ ਅੱਗੇ ਹੀ ਚੋਣ ਕਰਨ ਲਈ ਮਸ਼ਹੂਰ ਹੈ, ਪਰ ਭਾਈ ਗੁਰਦਾਸ ਜੀ ਦੀ ਕਥਨੀ ਜਦੋਂ ਤਰਕ ਦੀ ਸਾਣ 'ਤੇ ਚੜ੍ਹ ਕੇ ਉਜਾਗਰ ਹੋਈ ਤਾਂ ਉਸ ਨੇ ਹਰ ਪਾਸੇ ਜੈ-ਜੈਕਾਰ ਦੀ ਧੁਨਕਾਰ ਉਠਾ ਦਿੱਤੀ ਅਤੇ ਗੁਰਮਤਿ ਦੀ ਵਿਜੈ ਦਾ ਨਗਾਰਾ ਪੰਜਾਬ ਦੇ ਕੋਨੇ ਕੋਨੇ ਵਿਚ ਗੂੰਜਣ ਲੱਗਾ।

ਆਪ ਨੇ ਚਾਲ੍ਹੀ ਦੇ ਲਗਪਗ ਵਾਰਾਂ ਲਿਖੀਆਂ, ਜੋ ਕਿ ਇਕ ਦੂਜੇ ਤੋਂ ਵੱਧ ਪ੍ਰਭਾਵਸ਼ਾਲੀ ਹਨ, ਇਨ੍ਹਾਂ ਸਭਨਾਂ ਵਿਚ ਗੁਰਮਤਿ ਦਾ ਵਖਿਆਨ ਹੈ। ਪਹਿਲੀ ਵਾਰ ਗੁਰੂ ਨਾਨਕ ਸਾਹਿਬ ਨੂੰ ਵਿਜਈ ਨਾਇਕ ਦੇ ਰੂਪ ਵਿਚ ਪੇਸ਼ ਕਰਦੀ ਹੈ। ਉਹ ਉਨ੍ਹਾਂ

ਨੂੰ ਸੂਰਜ ਆਖ ਕੇ ਨਮਸਕਾਰ ਕਰਦਾ ਹੈ ਅਤੇ ਨਿਰਭੈ ਸ਼ੇਰ ਬੱਬਰ ਦੱਸ ਕੇ ਉਨ੍ਹਾਂ ਦੀ ਜੈ-ਜੈਕਾਰ ਕਰਦਾ ਹੈ, ਜਿਨ੍ਹਾਂ ਨੇ ਆਪਣੇ ਅਗੰਮੀ ਬਲ ਨਾਲ ਚਾਰੇ ਕੁੰਟਾਂ ਨੂੰ ਨਿਵਾਇਆ ਤੇ ਥਾਂ-ਥਾਂ ਉਸ ਮਹਾਂਬਲੀ ਦਾ ਜੱਸ ਫੈਲਾਇਆ:

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।**
**ਜਿਉਂ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।**
**ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।**
**ਜਿਥੇ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ।**
**ਸਿਧ ਆਸਣਿ ਸਭਿ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।**
**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।**
**ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ।**
**ਗੁਰਮੁਖਿ ਕਲਿ ਵਿਚਿ ਪਰਗਟ ਹੋਆ॥੨੭॥** *(ਵਾਰ ੧, ਪਉੜੀ ੨੭)*

ਚੂੰਕਿ ਗੁਰੂ ਨਾਨਕ ਸਾਹਿਬ ਨੂੰ ਗ਼ੈਬੀ ਅਵਤਾਰ ਨਹੀਂ ਸੀ ਦੱਸਣਾ, ਸਗੋਂ ਇਹ ਹਕੀਕਤ ਲੋਕਾਂ ਸਾਹਮਣੇ ਲਿਆਉਣੀ ਸੀ ਕਿ ਕਿਸ ਤਰ੍ਹਾਂ ਉਨ੍ਹਾਂ ਭੁੱਲੀ ਭਟਕੀ ਲੁਕਾਈ ਨੂੰ ਰੌਸ਼ਨ ਰਾਹ ਦਿਖਾਇਆ ਤੇ ਸਮਾਜਿਕ ਵਿਕਾਸ ਦਾ ਸੱਚਾ ਮਾਰਗ ਸਮਝਾਇਆ। ਇਸ ਲਈ ਜ਼ਰੂਰੀ ਸੀ ਕਿ ਇਹ ਦੱਸਿਆ ਜਾਂਦਾ ਕਿ ਪੁਰਾਣੇ ਜ਼ਮਾਨੇ ਦੇ ਧਾਰਮਿਕ ਆਗੂ ਕਿਸ ਤਰ੍ਹਾਂ ਲੋਕਾਂ ਨੂੰ ਗ਼ਲਤ ਰਸਤੇ ਪਾ ਕੇ ਖੱਜਲ-ਖ਼ੁਆਰ ਕਰ ਰਹੇ ਸਨ। ਉਸ ਜ਼ਮਾਨੇ ਦੇ ਧਾਰਮਿਕ ਰਹਿਬਰ—ਕਾਜ਼ੀ, ਬ੍ਰਾਹਮਣ ਤੇ ਜੋਗੀ ਪ੍ਰਮੁੱਖ ਸਨ, ਜੋ ਗੁਰੂ ਨਾਨਕ ਸਾਹਿਬ ਦੀ ਤੀਖਣ ਨਜ਼ਰ ਵਿਚ ਸਾਰੇ ਹੀ ਭ੍ਰਿਸ਼ਟਾਚਾਰ ਦਾ ਸ਼ਿਕਾਰ ਸਨ ਤੇ ਅਗਵਾਈ ਕਰਨ ਦੇ ਲਾਇਕ ਹੀ ਨਹੀਂ ਸਨ।



ਖ਼ੁਦ ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ ਕਿ ਕਾਜ਼ੀ ਗੰਦਗੀ ਖਾਣ ਵਾਲਾ, ਬ੍ਰਾਹਮਣ ਲੋਕਾਂ ਦੇ ਲਹੂ ਵਿਚ ਨਹਾਉਣ ਵਾਲਾ ਹੈ ਅਤੇ ਜੋਗੀ ਤਾਂ ਉਂਜ ਜੁਗਤਿ ਤੋਂ ਵਿਰਵਾ ਹੋਣ ਕਰਕੇ ਅੰਨ੍ਹੇ ਵਾਂਗ ਭਟਕ ਰਿਹੈ, ਇਸ ਨੇ ਲੋਕਾਂ ਨੂੰ ਕੀ ਰਾਹੇ ਪਾਉਣਾ ਸੀ:

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥** *(ਧਨਾਸਰੀ ਮ: ੧, ਪੰਨਾ 662)*

ਇਸ ਕਰਕੇ ਗੁਰੂ ਨਾਨਕ ਸਾਹਿਬ ਦੀ ਚਮਤਕਾਰੀ ਵਡਿਆਈ ਦੱਸਣ ਤੋਂ ਪਹਿਲਾਂ ਕਵੀ ਦੇਸ਼ ਵਿਚ ਵਰਤ ਰਹੀ ਧੁੰਧੂਕਾਰ ਅਵਸਥਾ ਦਾ ਖੁੱਲ੍ਹ ਕੇ ਬਿਆਨ ਕਰਦਾ ਹੈ। ਜਦੋਂ ਕੋਈ ਜੁਗ-ਗਰਦੀ ਵਾਪਰਦੀ ਹੈ ਤਾਂ ਅਵਸਥਾ ਸੱਚਮੁੱਚ ਐਸੀ ਹੀ ਹੁੰਦੀ ਹੈ ਕਿ ਨਫ਼ਰਤ ਤੇ ਦ੍ਵੈਸ਼ ਦਾ ਦਮਾਮਾ ਥਾਂ-ਥਾਂ ਵੱਜਦਾ ਹੈ:

**ਜੁਗ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।**
**ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।**
**ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।......**

*(ਵਾਰ ੧, ਪਉੜੀ ੧੭)*

ਇਸ ਦ੍ਵੈਤਵਾਦੀ ਦ੍ਵੈਸ਼ਮਈ ਦ੍ਰਿਸ਼ਟੀ ਦਾ ਸਿੱਟਾ ਇਹ ਹੁੰਦਾ ਹੈ ਕਿ ਸੰਸਾਰ ਵਿੱਚੋਂ ਪ੍ਰੇਮ ਪਿਆਰ ਦੀ ਜੋਤਿ ਬੁੱਝ ਜਾਂਦੀ ਹੈ। ਕੀ ਹਿੰਦੂ, ਕੀ ਮੁਸਲਮਾਨ ਸਾਰੇ ਹੀ ਇਸ ਦਾ ਸ਼ਿਕਾਰ ਹੋ ਜਾਂਦੇ ਹਨ। ਅਗਲੀਆਂ ਪਉੜੀਆਂ ਇਸ ਦਾ ਵਿਸਥਾਰ ਪੂਰਵਕ ਨਕਸ਼ਾ ਖਿੱਚਦੀਆਂ ਹਨ, ਜਿਵੇਂ ਕਿ:

**ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ।**
**ਦਸ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।**
**ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।**
**ਬ੍ਰਾਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।**
**ਖਟਿ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।.....**

*(ਵਾਰ ੧, ਪਉੜੀ ੧੯)*

ਇਸੇ ਤਰ੍ਹਾਂ ਮੁਸਲਮ ਸੰਸਾਰ ਵਿਚ ਜੋ ਫੁੱਟ ਤੇ ਦ੍ਵੈਸ਼ ਕਾਰਨ ਅਫ਼ਰਾ-ਤਫ਼ਰੀ ਫੈਲੀ ਹੋਈ ਸੀ, ਉਹ ਵੀ ਕਵੀ ਦੀ ਨਿਗਾਹ ਵਿਚ ਪ੍ਰਤੱਖ ਸੀ। ਉਹ ਕਹਿੰਦਾ ਹੈ:

**ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ।**
**ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।.....**
**ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤ ਉਸਾਰਾ।**
**ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।**
**ਕਾਫਰ ਮੁਲਹਦ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ।**
**ਪਾਪੇ ਦਾ ਵਰਤਿਆ ਵਰਤਾਰਾ ॥੨੦॥** *(ਵਾਰ ੧, ਪਉੜੀ ੨੦)*

ਗੁਰੂ ਨਾਨਕ ਸਾਹਿਬ ਦੀ ਖ਼ੂਬੀ ਇਹ ਸੀ ਕਿ ਉਨ੍ਹਾਂ ਇਸ ਰੋਗੀ ਸੰਸਾਰ ਦੀ ਹਾਲਤ ਨੂੰ ਚੰਗੀ ਤਰ੍ਹਾਂ ਦੇਖਿਆ-ਪੜਤਾਲਿਆ ਤੇ ਪੂਰੀ ਤਰ੍ਹਾਂ ਜਾਂਚ ਕੇ ਇਹ ਸਿੱਟਾ ਕੱਢਿਆ ਕਿ ਇਹ ਲੋਕ ਕਰਮ-ਕਾਂਡ ਨੂੰ ਹੀ ਧਰਮ ਸਮਝੀ ਫਿਰਦੇ ਹਨ ਤੇ ਆਪਣੇ ਇਸ਼ਟ ਸਾਹਮਣੇ ਵੱਖੋ-ਵੱਖ ਫ਼ਿਰਕੇ ਖੜੇ ਕਰ ਕੇ ਦੁਫੇੜ ਪੈਦਾ ਕਰ ਰਹੇ ਹਨ। ਹਕੀਕਤ ਇਹ ਹੈ ਕਿ ਸਾਰੀ ਲੁਕਾਈ ਦਾ ਕਰਤਾ ਇਕ ਹੈ, ਉਸ ਦੀ ਸਾਜੀ ਸ੍ਰਿਸ਼ਟੀ ਵੀ ਇਕ ਹੈ ਤੇ ਸਾਰੀ ਮਨੁੱਖਤਾ ਉਸੇ ਕਾਦਰ ਦੀ ਕੁਦਰਤ ਦਾ ਕ੍ਰਿਸ਼ਮਾ ਹੈ, ਇਸ ਕਰਕੇ ਇਸ ਵਿਚ ਭਿੰਨ-ਭੇਦ ਪਾਉਣਾ ਬੇ-ਸਮਝੀ ਤੇ ਅਗਿਆਨ ਕਾਰਨ ਹੈ ਤੇ ਇਸ ਅੰਨ੍ਹੇਰੇ ਨੂੰ ਦੂਰ ਕਰਨਾ ਹੀ ਪਰਮ ਧਰਮ ਹੈ। ਸੋ, ਗੁਰੂ ਨਾਨਕ ਨੇ ਸੂਰਜ ਦਾ ਪ੍ਰਕਾਸ਼ ਫੈਲਾ ਕੇ ਇਹ ਧੁੰਦ ਮਿਟਾਈ ਤੇ ਸਹੀ ਜੀਵਨ ਨੂੰ ਜੁਗਤਿ ਸਮਝਾਈ, ਏਕਤਾ ਦੀ, ਪ੍ਰੇਮ ਦੀ ਅਤੇ ਭਰਾਤਰੀ-ਭਾਵ ਦੀ:

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।**
**ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।**
**ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ।**
**ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ।**
**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।**
**ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵਾਇਆ।**

**ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।**
**ਕਲਿ ਤਾਰਣਿ ਗੁਰੂ ਨਾਨਕ ਆਇਆ ॥੨੩॥** *(ਵਾਰ ੧, ਪਉੜੀ ੨੩)*

ਇਸ ਗਿਆਨ ਦੀ ਜੋਤਿ ਅਤੇ ਪ੍ਰੇਮ ਦਾ ਪੈਗ਼ਾਮ ਲੈ ਕੇ ਗੁਰੂ ਨਾਨਕ ਸਾਹਿਬ ਹਿੰਦੂ ਤੀਰਥਾਂ 'ਤੇ ਗਏ, ਜੋਗੀਆਂ ਸਿੱਧਾਂ ਦੇ ਆਸਣਾਂ ਅਤੇ ਸੁਮੇਰ ਪਰਬਤ 'ਤੇ ਪਹੁੰਚੇ ਅਤੇ ਫਿਰ ਮੱਕੇ-ਬਗ਼ਦਾਦ ਤਕ ਫੇਰੀ ਪਾਈ। ਸਭ ਥਾਂ ਉਨ੍ਹਾਂ ਇਹੋ ਸੰਦੇਸ਼ ਦਿੱਤਾ ਕਿ ਉੱਚਾ-ਸੁੱਚਾ ਆਚਰਣ ਹੀ ਧਰਮ ਈਮਾਨ ਦੀ ਜ਼ਮਾਨਤ ਹੈ। ਇਸ ਤੋਂ ਬਿਨਾਂ ਕੀ ਹਿੰਦੂ ਤੇ ਕੀ ਮੁਸਲਮਾਨ, ਸਭ ਨੂੰ ਖ਼ੁਆਰ ਹੋਣਾ ਪਵੇਗਾ। ਸੋ, ਆਓ! ਪ੍ਰੇਮ ਪਿਆਰ ਨੂੰ ਹੀ ਗਲ ਦਾ ਹਾਰ ਬਣਾਈਏ ਤੇ ਦੁਨੀਆਂ ਵਿਚੋਂ ਨਫ਼ਰਤ, ਦ੍ਵੈਸ਼ ਅਤੇ ਵੈਰ-ਵਿਰੋਧ ਦਾ ਅੰਧਕਾਰ ਮਿਟਾਈਏ।

# ਗੁਰਬਾਣੀ ਦੇ ਚਾਨਣ ਵਿਚ ਸੁੱਖ ਦੁੱਖ

ਹਰ ਮਨੁੱਖ ਦੇ ਜੀਵਨ ਦਾ ਉਦੇਸ਼, ਸੁੱਖ ਪ੍ਰਾਪਤੀ ਹੈ, ਦੁੱਖ ਦਾ ਕੋਈ ਚਾਹਵਾਨ ਨਹੀਂ। ਪ੍ਰਾਣੀ-ਮਾਤਰ ਦੀ ਘਾਲ ਕਮਾਈ ਤੇ ਹਰ ਜਤਨ ਦਾ ਨਿਸ਼ਾਨਾ ਇਹੋ ਹੈ ਕਿ ਵੱਧ ਤੋਂ ਵੱਧ ਸੁੱਖ ਹਾਸਿਲ ਹੋਵੇ ਅਤੇ ਸਰੀਰ ਦੀ, ਇੰਦ੍ਰਿਆਂ ਤੇ ਮਨ ਦੀ ਅਤੇ ਆਤਮਾ ਦੀ ਸੰਤੁਸ਼ਟੀ ਹੋਵੇ। ਪਰ ਇਹ ਸੰਤੁਸ਼ਟੀ ਸਭ ਦੀ ਆਪਣੀ ਆਪਣੀ ਹੈ। ਇਕ ਆਦਮੀ ਨਸ਼ੇ ਪਾਣੀ ਨਾਲ ਸੁੱਖ ਅਨੁਭਵ ਕਰਦਾ ਹੈ ਤਾਂ ਦੂਜਾ ਇਨ੍ਹਾਂ ਨੂੰ ਦੇਖਣ ਮਾਤ੍ਰ ਨਾਲ ਦੁੱਖ ਮਹਿਸੂਸ ਕਰਦਾ ਹੈ। ਇਕ ਨੂੰ ਕੌੜੀ ਮਿਰਚ ਚੰਗੀ ਲੱਗਦੀ ਹੈ ਤਾਂ ਦੂਜਾ ਮਠਿਆਈ ਖਾ ਕੇ ਖ਼ੁਸ਼ ਹੈ। ਜ਼ਾਹਰ ਹੈ ਕਿ ਸੁੱਖ, ਵਿਅਕਤੀਗਤ ਪ੍ਰਵਾਨਗੀ ਦਾ ਮੁਥਾਜ ਹੈ। ਜੋ ਕਿਸੇ ਨੂੰ ਚੰਗਾ ਲੱਗਦਾ ਜਾਂ ਭਾਉਂਦਾ ਹੈ, ਉਹ ਸੁੱਖ ਹੈ; ਜੋ ਨਹੀਂ ਚੰਗਾ ਲੱਗਦਾ, ਉਹ ਦੁੱਖ ਹੈ। ਸੋ, ਕਿਸੇ ਵਿਅਕਤੀ ਦੀ ਪਸੰਦਗੀ ਤੇ ਨਾ-ਪਸੰਦਗੀ ਹੀ ਇਸ ਦੀ ਮੋਟੀ ਕਸੌਟੀ ਹੈ। ਹੋ ਸਕਦਾ ਹੈ, ਇਕ ਵਿਅਕਤੀ ਨੂੰ ਕੋਈ ਚੀਜ਼ ਭਾਏ ਅਤੇ ਦੂਜੇ ਨੂੰ ਨਾ ਭਾਏ। ਇਸ ਲਈ ਸੁੱਖ ਇਕ ਆਤਮ-ਸੰਤੁਸ਼ਟਤਾ ਦੀ ਮਾਨਸਿਕ ਅਵਸਥਾ ਹੈ, ਜੋ ਕਿਸੇ ਨੂੰ ਕਿਸੇ ਚੀਜ਼ ਰਾਹੀਂ ਵੀ ਮਿਲ ਸਕਦੀ ਹੈ। ਆਮ ਵਿਚਾਰ ਇਹ ਹੈ ਕਿ ਬੁਰਿਆਈ ਦਾ ਫਲ ਦੁੱਖ ਹੈ ਤੇ ਚੰਗਿਆਈ ਦਾ ਫਲ ਸੁੱਖ। ਚੰਗਿਆਈ ਤੇ ਬੁਰਿਆਈ ਦਾ ਟਾਕਰਾ ਕਰਨ ਲੱਗਿਆਂ ਇਹ ਕਿਹਾ ਜਾਂਦਾ ਹੈ ਕਿ ਚੰਗਿਆਈ ਉਹ ਹੈ, ਜਿਸ ਤੋਂ ਸੁੱਖ ਮਿਲੇ ਅਤੇ ਬੁਰਿਆਈ ਉਹ ਹੈ, ਜਿਸ ਤੋਂ ਦੁੱਖ ਮਿਲੇ।

ਗੁਰਬਾਣੀ ਦੀ ਵਿਚਾਰਧਾਰਾ ਵਿਚ ਇਹ ਮੰਨਿਆ ਹੈ ਕਿ ਸੁੱਖ ਤੇ ਦੁੱਖ ਸਰੀਰ ਦੇ ਧਰਮ ਹਨ। ਇਹ ਅਜਿਹੇ ਦੋ ਲਿਬਾਸ ਹਨ ਜੋ ਹਰ ਵਿਅਕਤੀ ਨੂੰ ਅੱਗੇ ਪਿੱਛੇ ਪਹਿਨਣੇ ਹੀ ਪੈਂਦੇ ਹਨ, ਕਿਉਂਕਿ ਜੀਵਨ ਇਕ ਸੰਗ੍ਰਾਮ ਹੈ। ਇਸ ਵਿਚ ਜਿੱਤਾਂ ਵੀ ਹੁੰਦੀਆਂ ਹਨ, ਹਾਰਾਂ ਵੀ। ਬਹਾਰਾਂ ਵੀ ਹੁੰਦੀਆਂ ਹਨ, ਮਾਰਾਂ ਵੀ। ਸੋ, ਇਸ 'ਤੇ ਤਿਲਮਿਲਾਉਣ ਦੀ ਲੋੜ ਨਹੀਂ:

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**

*(ਵਾਰ ਮਾਝ, ਮ: ੧, ਪੰਨਾ 149)*

ਦੁੱਖ ਭਾਵੇਂ ਸੁੱਖ ਦੇ ਅਭਾਵ ਦੀ ਅਵਸਥਾ ਹੈ, ਪਰ ਭਾਰਤੀ ਚਿੰਤਕਾਂ ਨੇ ਇਸ ਦੇ ਤਿੰਨ ਭੇਦ ਕਲਪੇ ਹਨ—ਆਧਿ, ਬਿਆਧਿ, ਉਪਾਧਿ। ਮਾਨਸਿਕ ਦੁੱਖਾਂ ਨੂੰ ਆਧਿ, ਸਰੀਰਕ ਰੋਗਾਂ ਨੂੰ ਬਿਆਧਿ ਤੇ ਬਾਹਰਲੇ ਉਪੱਦ੍ਰਵਾਂ ਨੂੰ ਉਪਾਧਿ ਕਿਹਾ ਗਿਆ ਹੈ।

ਬੁੱਧ ਮੱਤ ਨੇ ਦੁੱਖਾਂ ਦਾ ਕਾਰਨ ਤ੍ਰਿਸ਼ਨਾ ਮੰਨਿਆ ਹੈ। ਈਸਾਈ ਵੀ ਦੁੱਖ ਨੂੰ ਪਾਪਾਂ ਦਾ ਫਲ ਕਹਿੰਦੇ ਹਨ। ਪਰ ਗੁਰੂ ਸਾਹਿਬ ਹਉਮੈ ਨੂੰ ਦੁੱਖ ਦਾ ਕਾਰਨ ਮੰਨਦੇ ਹਨ, ਜਿਸ ਨੇ ਜੀਵ ਨੂੰ ਪਰਮ-ਸੱਤਾ ਨਾਲੋਂ ਵਿਛੋੜਿਆ ਹੋਇਆ ਹੈ:

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**

*(ਵਾਰ ਮਾਝ, ਮ: ੧, ਪੰਨਾ 149)*

ਗੁਰਮਤਿ ਸਰੀਰਕ ਭੋਗ, ਇੰਦ੍ਰੇ ਰਸ ਤੇ ਹਉਮੈ ਮਮਤਾ ਦੀ ਸੰਤੁਸ਼ਟਤਾ ਵਿਚ ਹੀ ਸੁੱਖ ਨਹੀਂ ਮੰਨਦੀ, ਸਗੋਂ ਉਹ ਤਾਂ ਭੋਗਾਂ ਦੀ ਥਾਂ ਤਿਆਗ ਤੇ ਵੈਰਾਗ, ਇੰਦ੍ਰੇ ਰਸ ਦੀ ਥਾਂ ਜਤ, ਸਤ ਅਤੇ ਸੰਜਮ, ਮਮਤਾ ਦੀ ਥਾਂ ਨਿਰਮਾਣਤਾ ਤੇ ਪਰਉਪਕਾਰ ਵਿਚ ਸੁੱਖ ਮੰਨਦੀ ਹੈ। ਇਸ ਦਾ ਅਰਥ ਇਹ ਵੀ ਨਹੀਂ ਕਿ ਗੁਰੂ ਸਾਹਿਬ ਖਾਣ ਪੀਣ ਜਾਂ ਇੰਦ੍ਰਿਆਂ ਦੇ ਸੁਆਦਾਂ ਦੇ ਵਿਰੁੱਧ ਹਨ, ਸਗੋਂ ਅਨੁਰੋਧ ਇਤਨਾ ਹੀ ਹੈ ਕਿ ਇਨ੍ਹਾਂ ਵਿਚ ਖਚਤ ਹੋ ਕੇ ਜੀਵਨ-ਆਦਰਸ਼ ਨਾ ਭੁਲਾਇਆ ਜਾਵੇ, ਕਿਉਂਕਿ ਖਚਤ ਹੋਣ ਨਾਲ ਸੁੱਖ ਦੀ ਥਾਂ ਦੁੱਖ ਹੁੰਦਾ ਹੈ।

ਗੁਰੂ ਸਾਹਿਬ ਨੇ ਸੁੱਖ ਦੇ ਦੋ ਭੇਦ ਕੀਤੇ ਹਨ—ਅਲਪ ਸੁੱਖ ਤੇ ਸਦਾ ਸੁੱਖ ਜਾਂ ਪਰਮ ਸੁੱਖ।

1. **ਅਲਪ ਸੁੱਖ**—ਸਰੀਰਕ ਭੋਗਾਂ ਦੁਆਰਾ ਪ੍ਰਾਪਤ ਖ਼ੁਸ਼ੀ 'ਅਲਪ ਸੁੱਖ' ਹੈ, ਕਿਉਂਕਿ ਇਹ ਪਾਇਦਾਰ ਨਹੀਂ ਤੇ ਨਾ ਹੀ ਸਦਾ ਲਾਭਕਾਰੀ ਹੈ। ਇਸੇ ਕਰਕੇ ਸਤਿਗੁਰਾਂ ਆਖਿਆ ਹੈ:

**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥**

*(ਧਨਾਸਰੀ ਮ: ੫, ਪੰਨਾ 677)*

ਇੰਦ੍ਰਿਆਂ ਦੇ ਰਸ-ਕਸ ਥੋੜ-ਚਿਰੇ ਹਨ ਤੇ ਫਿਰ ਇਨ੍ਹਾਂ ਰਸਾਂ-ਕਸਾਂ ਵਿਚ ਗ਼ਲਤਾਨ ਹੋਣ ਨਾਲ ਅਖ਼ੀਰ ਦੁੱਖ ਹੀ ਨਿਕਲਦਾ ਹੈ। ਇਉਂ ਜੋ ਸੁੱਖ, ਦੁੱਖ ਦਾ ਕਾਰਣ ਬਣੇ, ਉਸ ਨੂੰ ਸੁੱਖ ਸਮਝਣਾ ਭੁੱਲ ਹੈ। ਕੁਝ ਲੋਕ ਸਰੀਰਕ ਭੋਗਾਂ, ਦੌਲਤ, ਹੁਸਨਪ੍ਰਸਤੀ ਜਾਂ ਸ਼ਕਤੀ-ਪ੍ਰਾਪਤੀ ਨੂੰ ਸੁੱਖ ਤਸੱਵਰ ਕਰਦੇ ਹਨ, ਪਰ ਗੁਰੂ ਸਾਹਿਬ ਨੇ ਇਨ੍ਹਾਂ ਸਭ ਨੂੰ 'ਅਲਪ ਸੁੱਖ' ਕਹਿ ਕੇ ਰੱਦ ਕੀਤਾ ਹੈ:

**ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥**
**ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥** *(ਵਾਰ ਮਲਾਰ ਮ: ੧, ਪੰਨਾ 1287)*

**ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥**
**ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥**

*(ਸੋਰਠਿ ਮ: ੫, ਪੰਨਾ 614)*

ਇਹ ਹਕੀਕਤ ਹੈ ਕਿ ਦੌਲਤ ਜਾਂ ਮਾਇਆ ਸੁੱਖ ਦੀ ਪ੍ਰਾਪਤੀ ਦੇ ਸਾਧਨ ਜੁਟਾਉਂਦੀ ਹੈ, ਇਸ ਕਰਕੇ ਬਹੁਤੇ ਲੋਕ ਇਸੇ ਨੂੰ ਹੀ ਸੁੱਖ ਦਾ ਕਾਰਨ ਸਮਝਦੇ ਹਨ। ਗੁਰੂ ਸਾਹਿਬ ਇਹ ਨਹੀਂ ਮੰਨਦੇ, ਉਹ ਕਹਿੰਦੇ ਹਨ ਕਿ ਜਿਨ੍ਹਾਂ ਪਾਸ ਬਹੁਤੀ ਹੈ, ਉਹ

ਵੀ ਔਖੇ ਹਨ ਅਤੇ ਜਿਨ੍ਹਾਂ ਪਾਸ ਨਹੀਂ, ਉਹ ਉਂਜ ਚਿੰਤਾਤੁਰ ਹਨ। ਸੋ, ਇਸ ਨੂੰ ਕਿਵੇਂ ਸੁੱਖ-ਦਾਤੀ ਮੰਨੀਏ :

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥**
**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥**

*(ਮਾਰੂ ਮ: ੫, ਪੰਨਾ 1019)*

**ਸੁਖੁ ਨਾਹੀ ਬਹੁਤੈ ਧਨਿ ਖਾਟੇ ॥**
**ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ ਬਹੁ ਦੇਸ ਕਮਾਏ ॥**
**ਸਰਬ ਸੁਖਾ ਹਰਿ ਹਰਿ ਗੁਣ ਗਾਏ ॥** *(ਭੈਰਉ ਮ: ੫, ਪੰਨਾ 1147)*

ਮਾਨਸਿਕ ਸੁੱਖ ਲਈ ਹਉਮੈ ਬਾਧਕ ਹੈ। ਮਮਤਾ ਦੁੱਖ ਪੈਦਾ ਕਰਦੀ ਹੈ, ਇਸੇ ਕਰਕੇ ਹਉਮੈ ਤੇ ਮਮਤਾ ਵਾਲੇ ਲੋਕ ਵੀ ਅਸਲ ਸੁੱਖ ਹਾਸਲ ਨਹੀਂ ਕਰ ਸਕਦੇ ਤੇ ਨਾ ਹੀ ਵਿਸ਼ੇ-ਵਾਸ਼ਨਾ ਦੀ ਪੂਰਤੀ ਸੁਖਦਾਈ ਸਿੱਧ ਹੁੰਦੀ ਹੈ, ਇਸੇ ਕਰਕੇ ਤਾਕੀਦ ਹੈ :

**ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥**
**ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥**



*(ਬਿਲਾਵਲੁ ਮ: ੫, ਪੰਨਾ 802)*

2. **ਪਰਮ ਸੁੱਖ**—ਪਦਾਰਥਕ ਭੋਗਾਂ ਦੇ ਸੁੱਖ ਦੇ ਮੁਕਾਬਲੇ ਉੱਤੇ ਉੱਚੀ ਸੁੱਚੀ ਸਬਰ ਸੰਤੋਖ ਵਾਲੀ ਜੀਵਨ-ਅਵਸਥਾ ਨੂੰ 'ਪਰਮ ਸੁੱਖ' ਜਾਂ 'ਸਦਾ ਸੁੱਖ' ਜਾਂ 'ਪਰਮਾਨੰਦ' ਕਿਹਾ ਗਿਆ ਹੈ। ਸੁੱਖ, ਇੰਦ੍ਰਿਆਂ ਦੀ ਤ੍ਰਿਪਤੀ ਜਾਂ ਮਨ ਦੀ ਵਾਸ਼ਨਾ ਨੂੰ ਪੂਰਾ ਕਰਨ 'ਤੇ ਨਿਰਭਰ ਨਹੀਂ, ਸਗੋਂ ਗੁਰਮਤਿ ਇਨ੍ਹਾਂ ਉੱਤੇ ਨਿਯੰਤ੍ਰਣ ਕਰਕੇ, ਵਿਕਾਰਾਂ ਦੇ ਚਿੱਕੜ ਤੋਂ ਬਚ ਕੇ ਪਵਿੱਤਰ ਤੇ ਸੰਤੁਲਤ ਜੀਵਨ ਬਸਰ ਕਰਨ ਦੀ ਹਮਾਇਤ ਕਰਦੀ ਹੈ ਅਤੇ ਸਤਿਸੰਗ ਵਿਚ ਆਉਣ ਤੇ ਪ੍ਰਭੂ-ਪਰਾਇਣ ਹੋਣ ਉੱਤੇ ਜ਼ੋਰ ਦਿੰਦੀ ਹੈ।

# ਸੱਚੀ ਪ੍ਰੀਤ

ਪ੍ਰੀਤ ਜਾਂ ਪ੍ਰੇਮ ਪਿਆਰ ਦਾ ਜਜ਼ਬਾ ਸਰਬ-ਵਿਆਪੀ ਤੇ ਸਰਬ-ਹਿੱਤਕਾਰੀ ਹੈ ਅਤੇ ਪ੍ਰਾਣੀ ਮਾਤਰ ਵਿਚ ਇਸ ਦਾ ਕੁਦਰਤੀ ਲਿਸ਼ਕਾਰਾ ਮਿਲਦਾ ਹੈ। ਜੇ ਪਰਮੇਸ਼ਰ ਨੂੰ ਪ੍ਰਸੰਨ ਕਰਨਾ ਹੋਵੇ ਤਾਂ ਇਸੇ ਪਿਆਰ ਦੇ ਉਪਹਾਰ ਨਾਲ ਉਸ ਨੂੰ ਮਨਾਇਆ ਜਾ ਸਕਦਾ ਹੈ ਤੇ ਜੇ ਸਾਥੀ ਮਨੁੱਖਾਂ ਦੀ ਖ਼ੁਸ਼ੀ ਹਾਸਲ ਕਰਨੀ ਹੋਵੇ ਤਾਂ ਵੀ ਪ੍ਰੇਮ ਪਿਆਰ ਦਾ ਹਥਿਆਰ ਹੀ ਸਫਲ ਸਿੱਧ ਹੁੰਦਾ ਆਇਆ ਹੈ। ਸਾਡਾ ਸਾਹਿੱਤ ਪ੍ਰੇਮ-ਗਾਥਾਵਾਂ ਦੁਆਲੇ ਘੁੰਮਦਾ ਤੇ ਧਰਮ ਵੀ ਪ੍ਰੇਮ ਦੇਵਤਾ ਦੀ ਹੀ ਪਰਿਕਰਮਾ ਕਰਦਾ ਨਜ਼ਰੀਂ ਆਉਂਦਾ ਹੈ। ਸੰਸਾਰ ਸਾਗਰ ਦਾ ਕੋਈ ਹਿੱਸਾ ਨਹੀਂ, ਜਿਥੇ ਪ੍ਰੇਮ-ਤਰੰਗ ਨਾ ਉੱਠਦੇ ਹੋਣ ਤੇ ਜ਼ਿੰਦਗੀ ਵਿਚ ਤਰ੍ਹਾਂ ਤਰ੍ਹਾਂ ਦੇ ਰੰਗ ਨਾ ਭਰਦੇ ਹੋਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਲਈ ਕਿਹਾ ਹੈ ਕਿ ਮੇਰਾ ਮਾਲਕ ਪ੍ਰਭੂ ਅਨੁਰਾਗ ਜਾਂ ਪ੍ਰੇਮ ਬਣ ਕੇ ਹੀ ਜਿਧਰ ਕਿਧਰ ਵਿਆਪਕ ਹੋ ਰਿਹਾ ਹੈ, ਭਾਵੇਂ ਉਸ ਦਾ ਆਪਣਾ ਰੂਪ ਰੰਗ ਕੋਈ ਨਹੀਂ:

**ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥**
**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥੮੦॥** *(ਜਾਪੁ ਸਾਹਿਬ)*

ਜੇ ਉਸ ਨੂੰ ਮਿਲਣਾ ਹੋਵੇ ਤਾਂ ਵੀ ਪ੍ਰੇਮ ਹੀ ਵਧੀਆ ਸਾਧਨ ਹੈ, ਜਿਸ ਦੁਆਰਾ ਉਸ ਦੀ ਨਿਕਟਤਾ ਹਾਸਲ ਕੀਤੀ ਜਾ ਸਕਦੀ ਹੈ।

ਗੁਰਬਾਣੀ ਵਿਚ ਥਾਂ-ਥਾਂ ਇਸ ਪ੍ਰੀਤ-ਭਾਵਨਾ ਦੀ ਸੱਚੀ ਪ੍ਰੀਤ ਅਤੇ ਕੱਚੀ ਪ੍ਰੀਤ ਦੋ ਭਾਗਾਂ ਵਿਚ ਵੰਡ ਕੇ ਚਰਚਾ ਕੀਤੀ ਗਈ ਹੈ। ਰੱਬੀ ਪਿਆਰ ਨੂੰ 'ਸੱਚੀ ਪ੍ਰੀਤ' ਕਹਿ ਕੇ ਸਲਾਹਿਆ ਗਿਆ ਹੈ ਤੇ ਦੁਨਿਆਵੀ ਸਾਕ-ਸੰਬੰਧਾਂ ਤੇ ਪਦਾਰਥਾਂ ਦੇ ਲਗਾਉ ਨੂੰ 'ਕੱਚੀ ਪ੍ਰੀਤ' ਆਖ ਕੇ ਛੁਟਿਆਇਆ ਗਿਆ ਹੈ। ਸੰਸਾਰੀ ਪ੍ਰੀਤ ਨੂੰ ਇਸ ਲਈ ਝੂਠੀ, ਕੂੜੀ ਜਾਂ ਕਸੁੰਭੜੇ ਦੇ ਰੰਗ ਨਾਲ ਤਸ਼ਬੀਹ ਦੇ ਕੇ ਕੱਚੀ ਪ੍ਰੀਤ ਕਹਿ ਕੇ ਨਿਖੇਧਿਆ ਗਿਆ ਹੈ, ਕਿਉਂਕਿ ਇਹ ਸਵਾਰਥ ਪਰਾਇਣ ਹੁੰਦੀ ਹੈ ਤੇ ਪ੍ਰੀਤ ਕਰਨ ਵਾਲੇ ਵੀ ਸਦਾ ਨਹੀਂ ਰਹਿੰਦੇ। ਇਹ ਗੱਲ ਕਾਫ਼ੀ ਹੱਦ ਤਕ ਠੀਕ ਹੀ ਹੈ ਕਿ ਦੁਨਿਆਵੀ ਸੰਬੰਧਾਂ ਦਾ ਆਧਾਰ ਆਮ ਤੌਰ 'ਤੇ ਗ਼ਰਜ਼ਾਂ ਉੱਤੇ ਨਿਰਭਰ ਹੁੰਦਾ ਹੈ। ਜਦੋਂ ਕਿਸੇ ਦੀ ਗ਼ਰਜ਼ ਪੂਰੀ ਹੁੰਦੀ ਨਾ ਦਿੱਸੇ ਤਾਂ ਉਹ ਪਿਛਾਂਹ ਹਟ ਜਾਂਦਾ ਹੈ ਤੇ ਕੱਚੀ ਪ੍ਰੀਤ ਟੁੱਟ ਜਾਂਦੀ ਹੈ। ਦੂਜੇ ਇਹ ਸੰਸਾਰ ਕੂੜਾ ਹੈ, ਸਦਾ-ਥਿਰ ਰਹਿਣ ਵਾਲਾ ਨਹੀਂ, ਇਸ ਕਰਕੇ ਇਸ ਦਾ ਪਿਆਰ ਵੀ ਸਥਾਈ ਨਹੀਂ। ਗੁਰੂ ਨਾਨਕ ਸਾਹਿਬ ਨੇ ਸਾਰੇ ਸੰਸਾਰ ਦੇ ਕੂੜੇ ਪਸਾਰੇ ਦਾ ਚਿੱਤਰ ਖਿੱਚ ਕੇ ਇਹੋ ਤੱਤ ਕੱਢਿਆ ਸੀ:

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**

*(ਵਾਰ ਆਸਾ ਮ: ੧, ਪੰਨਾ 468)*

ਗੁਰੂ ਅਰਜਨ ਸਾਹਿਬ ਵੀ ਇਹੋ ਫ਼ੁਰਮਾਂਦੇ ਹਨ ਕਿ ਮੁਸਾਫ਼ਰ ਨਾਲ ਨੇਹੁ ਲਾ ਕੇ ਕੁਝ ਵੀ ਪੱਲੇ ਨਹੀਂ ਪੈਂਦਾ। ਉਹ ਤੁਰ ਜਾਂਦਾ ਹੈ ਤੇ ਉਸ ਦਾ ਪਿਆਰ ਵੀ ਨਾਲ ਹੀ ਚਲਾਇਮਾਨ ਹੋ ਜਾਂਦਾ ਹੈ। ਇਸ ਲਈ ਉਹ ਤਾਕੀਦ ਕਰਦੇ ਹਨ:

**ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥**
**ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥**

*(ਸਿਰੀਰਾਗੁ ਮ: ੫, ਪੰਨੇ 77-78)*

ਗੁਰੂ ਤੇਗ਼ ਬਹਾਦਰ ਸਾਹਿਬ ਪਰਿਵਾਰਕ ਮੋਹ ਦੀ ਸੱਚਾਈ ਉਘਾੜਦੇ ਹੋਏ ਫ਼ੁਰਮਾਉਂਦੇ ਹਨ ਕਿ ਇਹ ਭੈਣ, ਭਾਈ, ਇਸਤਰੀ, ਪੁੱਤ, ਦੋਸਤ, ਮਿੱਤਰ ਸਭ ਨਿੱਜੀ ਸੁਆਰਥ ਨਾਲ ਬੰਨ੍ਹੇ ਹੋਏ ਹਨ ਤੇ ਇਨ੍ਹਾਂ ਦੀ ਪ੍ਰੀਤ ਵੀ ਕੂੜੀ ਹੀ ਹੈ:

**ਜਗਤ ਮੈ ਝੂਠੀ ਦੇਖੀ ਪ੍ਰੀਤਿ ॥**
**ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥**

*(ਦੇਵਗੰਧਾਰੀ ਮ: ੯, ਪੰਨਾ 536)*

ਜਿਵੇਂ ਕੱਖਾਂ ਕਾਨਿਆਂ ਦੀ ਅਗਨੀ, ਅੱਗ ਭਬੂਕਾ ਹੋ ਕੇ ਇਕਦਮ ਭਸਮ ਦਾ ਰੂਪ ਲੈ ਲੈਂਦੀ ਹੈ, ਬੱਦਲਾਂ ਦੀ ਛਾਂ ਛਿੰਨ ਪਲ ਵਿਚ ਛਾਈਂ-ਮਾਈਂ ਹੋ ਜਾਂਦੀ ਹੈ, ਤਿਵੇਂ ਮਾਇਆਵੀ ਪਦਾਰਥਾਂ ਦੀ ਹਸਤੀ ਤੇ ਇਨ੍ਹਾਂ ਦਾ ਮੋਹ ਛਿੰਨ-ਭੰਗਰ ਹੈ:

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥**

*(ਟੋਡੀ ਮ: ੫, ਪੰਨਾ 717)*

**ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥**
**ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥**

*(ਟੋਡੀ ਮ: ੫, ਪੰਨਾ 713)*

ਇਸ ਕਿਸਮ ਦੀ ਵਿਆਖਿਆ ਦੁਆਰਾ ਅੰਤ ਇਹੋ ਤੱਤ ਕੱਢਿਆ ਗਿਆ ਹੈ ਕਿ ਸੰਸਾਰੀ ਪਦਾਰਥਾਂ ਦਾ ਨੇਹ ਸੁਖਦਾਈ ਸਾਬਤ ਨਹੀਂ ਹੁੰਦਾ ਤੇ ਨਾ ਹੀ ਸਦਾ ਰਹਿੰਦਾ ਹੈ, ਸਗੋਂ ਕਈ ਵਾਰ ਦੁਖਦਾਈ ਬਣ ਕੇ ਪਰੇਸ਼ਾਨੀਆਂ ਦਾ ਕਾਰਨ ਬਣਦਾ ਹੈ। ਫ਼ੁਰਮਾਨ ਹੈ:

**ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥**
**ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥**

*(ਧਨਾਸਰੀ ਮ: ੫, ਪੰਨਾ 671)*

ਬਾਬਾ ਫ਼ਰੀਦ ਜੀ ਇਕ ਹੋਰ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਇਹ ਸੰਸਾਰੀ ਪ੍ਰੀਤ ਤਾਂ ਟੁੱਟੇ ਛੱਪਰ ਵਾਂਗ ਹੈ, ਜਿਸ ਦਾ ਚੋਣਾ ਜਾਂ ਰੋਣਾ-ਧੋਣਾ ਲਾਜ਼ਮੀ ਹੈ। ਜ਼ਿੰਦਗੀ ਦੇ ਵਰ੍ਹਦੇ ਮੀਂਹ ਵਿਚ ਇਹ ਸਹਾਈ ਨਹੀਂ ਹੁੰਦਾ, ਕਿਉਂਕਿ ਮਤਲਬ-ਪ੍ਰਸਤ ਲੋਕਾਂ ਦੇ ਮਤਲਬੀ ਮਘੋਰੇ ਬਚਾਉ ਦਾ ਕੋਈ ਰਾਹ ਨਹੀਂ ਰਹਿਣ ਦਿੰਦੇ। ਕੋਈ ਲੋੜ ਪੈ ਗਈ

ਤਾਂ ਪ੍ਰੇਮ ਪਾ ਲਿਆ ਤੇ ਜਦ ਗ਼ਰਜ਼ ਪੂਰੀ ਹੋ ਗਈ ਤਾਂ ਤੋੜ ਦਿੱਤਾ। ਇਹ ਤਰੀਕਾ ਮਨੁੱਖੀ ਸਭਿਆਚਾਰ ਨੂੰ ਪ੍ਰਵਾਨ ਨਹੀਂ।

**ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥** *(ਸਲੋਕ ਫਰੀਦ ਜੀ, ਪੰਨਾ 1378)*

ਇਸ ਕਰਕੇ ਇਸ ਸੂਫ਼ੀ ਬਾਬੇ ਨੇ ਇਹੋ ਦ੍ਰਿੜ੍ਹਾਇਆ ਹੈ ਕਿ ਜਿਨ੍ਹਾਂ ਰੱਬ ਨਾਲ ਮੁਹੱਬਤ ਪਾਈ, ਉਹੋ ਸੱਚੀ ਮੁਹੱਬਤ ਵਾਲੇ ਹਨ, ਦੂਜਿਆਂ ਨੂੰ ਅਸੀਂ ਸੱਚੇ ਪ੍ਰੀਤਵਾਨ ਨਹੀਂ ਗਿਣ ਸਕਦੇ:

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥** *(ਆਸਾ ਫਰੀਦ ਜੀ, ਪੰਨਾ 488)*

ਗੁਰੂ ਅਰਜਨ ਸਾਹਿਬ ਵੀ ਇਸ ਕਰਕੇ ਤਾਕੀਦ ਕਰਦੇ ਹਨ ਕਿ ਕੱਚਿਆਂ ਨਾਲੋਂ ਤਾਂ ਤੋੜ ਲੈਣੀ ਹੀ ਭਲੀ ਹੈ, ਕਿਉਂਕਿ ਉਨ੍ਹਾਂ ਦੇ ਧੁਰ ਤਕ ਨਿਭ ਜਾਣ ਦੀ ਕੋਈ ਆਸ ਉਮੀਦ ਨਹੀਂ ਹੁੰਦੀ:

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥**
*(ਵਾਰ ਮਾਰੂ ਮ: ੫, ਪੰਨਾ 1102)*

ਇਸ ਸਾਰੀ ਅਵਸਥਾ ਨੂੰ ਦੇਖ ਕੇ ਧਾਰਮਿਕ ਮਹਾਂਪੁਰਸ਼ਾਂ ਨੇ ਇਹੋ ਨਤੀਜਾ ਕੱਢਿਆ ਹੈ ਕਿ ਰੱਬੀ ਪ੍ਰੀਤ ਹੀ ਸੱਚੀ ਪ੍ਰੀਤ ਹੈ ਤੇ ਇਹੋ ਹੀ ਧੁਰ ਤਕ ਨਿੱਭਣ ਵਾਲੀ ਤੇ ਸਦਾ ਅਨੰਦ ਪ੍ਰਦਾਨ ਕਰਨ ਵਾਲੀ ਹੈ। ਪਰਮੇਸ਼ਰ ਦੀ ਭਗਤੀ ਜਾਂ ਬੰਦਗੀ ਵੀ ਨਹੀਂ ਹੋ ਸਕਦੀ ਜਦ ਤਕ ਉਸ ਵਿਚ ਪ੍ਰੇਮ-ਭਾਵਨਾ ਨਾ ਹੋਵੇ, ਇਸੇ ਲਈ ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ:

**ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥** *(ਸਿਰੀਰਾਗੁ ਮ: ੧, ਪੰਨਾ 60)*

ਗੁਰੂ ਅਮਰਦਾਸ ਜੀ ਦਾ ਵਾਕ ਹੈ:

**ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ ॥**
**ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ ॥** *(ਆਸਾ ਮ: ੩, ਪੰਨਾ 429)*

ਸ਼ੇਖ਼ ਫ਼ਰੀਦ ਜੀ ਆਪਣੇ ਤਜਰਬੇ ਦੇ ਆਧਾਰ 'ਤੇ ਇਹੋ ਕਹਿੰਦੇ ਹਨ ਕਿ ਜ਼ਿੰਦਗੀ ਦਾ ਸਾਰਾ ਸੁਹਜ ਸੁਆਦ, ਰੂਪ ਰੰਗ ਅਤੇ ਜੋਬਨ ਵਿਅਰਥ ਹੈ ਜੇ ਪ੍ਰੀਤ ਪੰਧ ਉੱਤੇ ਪੈਰ ਨਹੀਂ ਰੱਖਿਆ ਗਿਆ। ਪ੍ਰੀਤ ਮਹਿਕ ਬਿਨਾਂ ਫੁੱਲਾਂ ਦਾ ਖੇੜਾ ਕਿਸ ਕੰਮ :

**ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥**
*(ਸਲੋਕ ਫਰੀਦ ਜੀ, ਪੰਨਾ 1379)*

ਪਰ ਇਹ ਸੌਖਾ ਕੰਮ ਨਹੀਂ, ਇਸ ਪ੍ਰੇਮ-ਸਾਗਰ ਉੱਤੇ ਚੱਲਣਾ ਵੀ ਸੂਲੀ ਉੱਤੇ ਖੇਡਣਾ ਹੈ। ਸਿਰ ਤਲੀ 'ਤੇ ਰੱਖੇ ਬਿਨਾਂ ਪ੍ਰਭੂ-ਪ੍ਰੇਮ ਦਾ ਪੈਂਡਾ ਤੈਅ ਨਹੀਂ ਕੀਤਾ ਜਾ ਸਕਦਾ।

ਗੁਰੂ ਨਾਨਕ ਸਾਹਿਬ ਫ਼ੁਰਮਾਂਦੇ ਹਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਸਲੋਕ ਵਾਰਾਂ ਤੇ ਵਧੀਕ, ਮ: ੧, ਪੰਨਾ 1412)*

ਸੋ, ਇਹ ਰੱਬੀ ਪ੍ਰੀਤ ਕਰਨੀ ਭਾਵੇਂ ਬਿਖਮ ਹੈ, ਪਰ ਇਸੇ ਨੂੰ ਗੁਰਬਾਣੀ ਵਿਚ ਸੱਚੀ ਪ੍ਰੀਤ ਕਹਿ ਕੇ ਸਲਾਹਿਆ ਗਿਆ ਹੈ ਤੇ ਇਸੇ ਨੂੰ ਉੱਚੇ ਧਰਮ ਕਰਮ ਦਾ ਦਰਜਾ ਦਿੱਤਾ ਗਿਆ ਹੈ:

**ਮਾਈ ਮੇਰੇ ਮਨ ਕੀ ਪ੍ਰੀਤਿ ॥**
**ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥**
*(ਟੋਡੀ ਮ: ੫, ਪੰਨਾ 716)*

ਗੁਰੂ ਰਾਮਦਾਸ ਜੀ ਤਾਂ ਬਿਲਕੁਲ ਹੀ ਸਪੱਸ਼ਟ ਫ਼ੁਰਮਾਉਂਦੇ ਹਨ:

**ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥**
**ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥**
*(ਬੈਰਾੜੀ ਮ: ੪, ਪੰਨਾ 720)*

ਇਸੇ ਤਰ੍ਹਾਂ ਇਕ ਥਾਂ ਹੋਰ ਆਪ ਦਾ ਫ਼ੁਰਮਾਨ ਹੈ:



**ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥**
**ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ ॥**
*(ਸਲੋਕ ਵਾਰਾਂ ਤੇ ਵਧੀਕ, ਮ: ੪, ਪੰਨਾ 1422)*

ਪੰਚਮ ਪਾਤਸ਼ਾਹ ਇਸੇ ਸੱਚੀ ਪ੍ਰੀਤ ਦੀ ਮਹਿਮਾ ਗਾਉਂਦੇ ਹਨ:

**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥**
**ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥** *(ਆਸਾ ਮ: ੫, ਪੰਨਾ 391)*

ਇਸ ਬਾਰੇ ਇਹ ਵੀ ਉਨ੍ਹਾਂ ਦਾ ਵੀਚਾਰ ਹੈ ਕਿ ਇਹ ਸੱਚੀ ਪ੍ਰੀਤ ਕਦੀ ਟੁੱਟਦੀ ਨਹੀਂ, ਸਦਾ ਕਾਇਮ ਰਹਿੰਦੀ ਹੈ ਤੇ ਇਸ ਦੀ ਚਰਚਾ ਵੀ ਹਰ ਜਗ੍ਹਾ ਚੱਲਦੀ ਰਹਿੰਦੀ ਹੈ:

ਚਾਹੇ ਪ੍ਰਹਿਲਾਦ, ਚਾਹੇ ਸੁਕਰਾਤ, ਚਾਹੇ ਈਸਾ ਮਸੀਹ, ਚਾਹੇ ਮਨਸੂਰ, ਜੋ ਵੀ ਇਸ ਪ੍ਰੇਮ ਦਾ ਪਾਂਧੀ ਬਣਿਆ, ਉਹ ਨਿਰਭੈ ਹੋ ਕੇ ਅੱਗੇ ਵਧਦਾ ਗਿਆ ਤੇ ਉਸ ਦੀ ਇਹ ਪ੍ਰੀਤਿ-ਡੋਰ ਕੋਈ ਜਾਬਰ ਤੋੜ ਨਹੀਂ ਸਕਿਆ। ਪ੍ਰੇਮੀ ਆਪਣੇ ਪ੍ਰੀਤਮ ਦੇ ਦਰਸ਼ਨ ਵਿਚ ਹੀ ਮਗਨ ਰਹੇ।

**ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥**
**ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ ॥**
*(ਆਸਾ ਮ: ੫, ਪੰਨੇ 431-32)*

# ਹਰਿ ਜਨੁ ਰਾਮ ਨਾਮ ਗੁਨ ਗਾਵੈ

ਇਹ ਸ਼ਬਦ ਬੈਰਾੜੀ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ, ਜਿਸ ਵਿਚ ਮੁੱਖ ਸਿਧਾਂਤ ਇਹ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਰੱਬ ਦੇ ਪਿਆਰਿਆਂ ਨੂੰ ਚਾਹੀਦਾ ਹੈ ਕਿ ਉਹ ਮਾਲਕ ਦੇ ਗੁਣ ਗਾਉਣ ਵਿਚ ਸਦਾ ਲੀਨ ਰਹਿਣ। ਜੇ ਕੋਈ ਅਕਾਰਣ ਉਨ੍ਹਾਂ ਦੇ ਵਿਰੋਧ ਵਿਚ ਮਾੜਾ ਚੰਗਾ ਵੀ ਆਖੇ ਤਾਂ ਅਜਿਹਾ ਸੁਣ ਕੇ ਆਪਣਾ ਮਾਨਸਿਕ ਸੰਤੁਲਨ ਨਾ ਗੁਆਉਣ, ਸਗੋਂ ਸ਼ਾਂਤੀ ਤੇ ਧੀਰਜ ਰੱਖ ਕੇ ਇਹ ਸਭ ਕੁਝ ਅਣਡਿੱਠ ਕਰ ਦੇਣਾ ਹੀ ਯੋਗ ਹੈ। ਧਰਮ ਦੀ ਸਿੱਖਿਆ ਦਾ ਸਾਰ ਇਹੋ ਹੈ ਕਿ ਜੇ ਕਿਤੇ ਕੋਈ ਤੁਹਾਡੇ ਗੁਣਾਂ ਵੱਲ ਸੰਕੇਤ ਕਰ ਕੇ ਤੁਹਾਡੀ ਮਹਿਮਾ ਗਾਵੇ ਤਾਂ ਉਸ ਨੂੰ ਵਰਜੋ ਤੇ ਆਖੋ, ਇਹ ਗੁਣ ਸਾਡੀ ਕਾਢ ਨਹੀਂ, ਉਸ ਕਰਤੇ ਦੀ ਦਾਤ ਹਨ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥** *(ਜਪੁ ਜੀ, ਪੰਨਾ 4)*



**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥**

*(ਸਵਈਏ ਮਹਲੇ ਚਉਥੇ ਕੇ 8, ਪੰਨਾ 1406)*

ਜੇ ਦੂਜੇ ਪਾਸੇ ਕੋਈ ਔਗੁਣਾਂ ਦੀ ਚਰਚਾ ਕਰੇ ਤਾਂ ਆਖੋ, ਇਹ ਤਾਂ ਕੁਝ ਵੀ ਨਹੀਂ, "ਹਮਰੇ ਅਵਗੁਣ ਬਹੁਤੁ ਬਹੁਤੁ ਹੈ" ਅਸੀਂ ਤਾਂ ਔਗੁਣਾਂ ਨਾਲ ਭਰੇ ਹੋਏ ਹਾਂ:

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥**

*(ਗਉੜੀ ਮ: ੧, ਪੰਨਾ 156)*

ਇਹ ਨਿਮਰਤਾ ਤੇ ਸਹਿਨਸ਼ੀਲਤਾ ਵਾਲਾ ਵਤੀਰਾ ਤਹਿਜ਼ੀਬ ਦਾ ਜ਼ਖ਼ੀਰਾ ਹੈ, ਜੋ ਇਕ ਦਿਨ ਦੀ ਉਪਜ ਨਹੀਂ, ਇਹ ਤਾਂ ਲੰਮੀ ਸਾਧਨਾ ਦਾ ਸਿੱਟਾ ਹੈ, ਜੋ ਸ਼ਖ਼ਸੀਅਤ ਨੂੰ ਸੁਚੱਜਾ ਤੇ ਉੱਚਾ-ਸੁੱਚਾ ਬਣਾਉਂਦਾ ਹੈ।

ਸਿੱਖ ਅਰਦਾਸ ਵਿਚ ਜਿਥੇ ਅਨੇਕਾਂ ਜਪੀਆਂ, ਤਪੀਆਂ ਤੇ ਹਠੀਆਂ ਦਾ ਧਿਆਨ ਧਰਿਆ ਜਾਂਦਾ ਹੈ, ਉਥੇ ਅਜਿਹੀਆਂ ਉੱਚੀਆਂ ਆਤਮਾਵਾਂ ਵੱਲ ਵੀ ਬਿਰਤੀ ਜੋੜਨ ਦਾ ਆਦੇਸ਼ ਹੈ, ਜਿਨ੍ਹਾਂ ਵੇਖ ਕੇ ਅਣਡਿੱਠ ਕੀਤਾ। ਇਹ ਅਣਡਿੱਠ ਕਰਨ ਦਾ ਕਰਮ ਕਠਿਨ ਜ਼ਰੂਰ ਹੈ, ਪਰ ਅਜਿਹਾ ਗੁਣ ਪ੍ਰਫੁੱਲਤ ਕਰਨ ਲਈ ਸਹਿਨਸ਼ੀਲਤਾ ਪਰਿਪੱਕ ਕਰਨੀ ਸਭ ਤੋਂ ਵੱਧ ਲੋੜੀਂਦੀ ਹੈ। ਅਸੀਂ ਦੇਖਦੇ ਹਾਂ ਕਿ ਬੁਰਿਆਈ ਕਰਨ ਵਾਲੇ ਵੀ ਕਈ ਕਿਸਮ ਦੇ ਹਨ। ਕੋਈ ਕਰੂਰ ਦ੍ਰਿਸ਼ਟੀ ਨਾਲ ਸਾਡੇ

'ਤੇ ਨਾਜਾਇਜ਼ ਰੋਅਬ ਪਾਉਂਦਾ ਤੇ ਸਾਡੀ ਹੇਠੀ ਕਰਦਾ ਨਜ਼ਰ ਆਉਂਦਾ ਹੈ, ਕੋਈ ਕੌੜੇ-ਬੋਲ ਬੋਲ ਕੇ ਸਾਡੇ ਮਨ ਨੂੰ ਉਤੇਜਿਤ ਤੇ ਅਸ਼ਾਂਤ ਕਰਦਾ ਹੈ ਤੇ ਇਸੇ ਤਰ੍ਹਾਂ ਕੋਈ ਜ਼ਬਰਦਸਤੀ ਹੱਥੋਪਾਈ ਕਰ ਕੇ ਜਾਂ ਮਾਰਧਾੜ ਕਰ ਕੇ ਸਾਡੇ ਆਪੇ ਨੂੰ ਵੰਗਾਰਦਾ ਅਤੇ ਹੰਕਾਰਦਾ ਹੋਇਆ ਮਾੜੀ ਤੋਂ ਮਾੜੀ ਕਰਤੂਤ ਕਰਨੋਂ ਵੀ ਸੰਕੋਚ ਨਹੀਂ ਕਰਦਾ ਪ੍ਰੰਤੂ ਪਰਮਾਰਥ ਦੇ ਪਾਂਧੀ ਲਈ ਹਦਾਇਤ ਇਹੋ ਹੈ ਕਿ ਉਹ ਅਜਿਹੀਆਂ ਨਿਖੇਧੀ ਵਾਲੀਆਂ ਅਣਉੱਚਿਤ ਕਾਰਵਾਈਆਂ ਨੂੰ ਅਣਸੁਣਿਆ ਤੇ ਅਣਡਿੱਠ ਕਰ ਕੇ ਆਪਣੀ ਮੰਜ਼ਲ ਵੱਲ ਕਦਮ ਵਧਾਉਂਦਾ ਜਾਵੇ। ਸੁਣੀ ਨੂੰ ਅਣਸੁਣੀ ਤੇ ਡਿੱਠੀ ਨੂੰ ਅਣਡਿੱਠ ਕਰਨਾ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ; ਦੂਜੇ ਸ਼ਬਦਾਂ ਵਿਚ ਇਹ ਕੋਈ ਸੌਖੀ ਗੱਲ ਨਹੀਂ। ਕੋਈ ਆਦਮੀ ਸਾਹਮਣੇ ਗਾਲ੍ਹੀ ਗਲੋਚ ਕਰਦਾ ਹੋਵੇ, ਬਿਨਾਂ ਕਿਸੇ ਕਾਰਨ ਦੇ ਝੂਠੀ ਊਜ ਲਾਉਂਦਾ ਹੋਵੇ ਜਾਂ ਨਿੰਦਾ ਕਰ ਕਰ ਭੰਡਦਾ ਹੋਵੇ ਤਾਂ ਇਹ ਸਭ ਕੁਝ ਬਰਦਾਸ਼ਤ ਕਰ ਸਕਣਾ ਸਾਧਾਰਣ ਗੱਲ ਨਹੀਂ, ਬਿਖਮ ਕਾਰ ਹੈ, ਪ੍ਰੰਤੂ ਜਿਨ੍ਹਾਂ ਆਪਣੀ ਬਿਰਤੀ ਉੱਚੇ ਆਦਰਸ਼ ਵੱਲ ਮੋੜੀ ਹੋਵੇ ਤੇ ਧੀਰਜ, ਖਿਮਾ ਆਦਿ ਸਦਾਚਾਰਕ ਗੁਣਾਂ ਨਾਲ ਸਾਂਝ ਜੋੜੀ ਹੋਵੇ, ਉਹ ਅਜਿਹੇ ਚਿੱਕੜ ਤੋਂ ਨਿਰਮਲ ਤੇ ਨਿਰਲੇਪ ਰਹਿ ਕੇ ਸੱਚਮੁੱਚ ਆਦਰਸ਼ਮਈ ਉੱਚਾ-ਸੁੱਚਾ ਜੀਵਨ ਸਥਾਪਿਤ ਕਰਨ ਵਿਚ ਸਫਲ ਹੋ ਜਾਂਦੇ ਹਨ। ਨਿੰਦਾ ਦੇ ਤੀਰਾਂ ਨਾਲ ਉਨ੍ਹਾਂ ਦੀ ਆਤਮਾ ਜ਼ਖ਼ਮੀ ਨਹੀਂ ਹੁੰਦੀ ਤੇ ਨਾ ਹੀ ਬੋਲ-ਕੁਬੋਲ ਉਨ੍ਹਾਂ ਦੇ ਹਿਰਦੇ ਉੱਤੇ ਕੋਈ ਘਾਉ ਕਰਦੇ ਹਨ।

ਇਕ ਵਾਰ ਮਹਾਤਮਾ ਬੁੱਧ ਨੂੰ ਕਿਸੇ ਪੁਰਸ਼ ਨੇ ਆ ਕੇ ਬੜੀਆਂ ਕੌੜੀਆਂ ਕੁਸੈਲੀਆਂ ਗੱਲਾਂ ਕਹੀਆਂ, ਪਰ ਉਹ ਉਤੇਜਿਤ ਨਾ ਹੋਏ, ਸਗੋਂ ਹੱਸ ਕੇ ਕਹਿਣ ਲੱਗੇ ਕਿ 'ਜੇ ਕਿਸੇ ਨੂੰ ਕੋਈ ਚੀਜ਼ ਦੇਵੇ ਤਾਂ ਉਹ ਅੱਗੋਂ ਨਾ ਲਵੇ ਤਾਂ ਆਖ਼ਰ ਉਹ ਚੀਜ਼ ਤਾਂ ਉਸੇ ਪਾਸ ਹੀ ਪਰਤ ਜਾਂਦੀ ਹੈ ਤੇ ਉਸ ਦੇ ਪੱਲੇ ਰਹਿ ਜਾਂਦੀ ਹੈ। ਤੁਸੀਂ ਮੈਨੂੰ ਮੰਦੇ ਬੋਲਾਂ ਨਾਲ ਪੁਕਾਰਿਆ ਤੇ ਹੋਰ ਵੀ ਕਾਫ਼ੀ ਕੁਝ ਬੁਰਾ ਭਲਾ ਉਚਾਰਿਆ, ਪਰ ਮੈਂ ਇਹ ਕੁਝ ਵੀ ਗ੍ਰਹਿਣ ਨਹੀਂ ਕੀਤਾ, ਇਸ ਕਰਕੇ ਇਹ ਮੁੜ ਆਪ ਦੇ ਪਾਸ ਹੀ ਚਲਿਆ ਗਿਆ, ਮੇਰੇ 'ਤੇ ਇਸ ਦਾ ਕੋਈ ਅਸਰ ਨਹੀਂ।' ਸੋ, ਬੁਰਿਆਈ ਦਾ ਅਸਰ ਕਬੂਲ ਨਾ ਕਰਨਾ ਬਹੁਤ ਵੱਡੀ ਪ੍ਰਾਪਤੀ ਹੈ ਜੋ ਸਹਿਨਸ਼ੀਲਤਾ ਤੇ ਧੀਰਜ ਵਰਗੇ ਗੁਣਾਂ ਸਦਕਾ ਹੌਲੀ ਹੌਲੀ ਵਿਕਸਤ ਹੁੰਦੀ ਹੈ, ਇਸੇ ਲਈ ਬਾਬਾ ਫ਼ਰੀਦ ਜੀ ਨੇ ਵੀ ਨਿਮਰਤਾ ਤੇ ਹਲੀਮੀ ਨਾਲ ਬਰਦਾਸ਼ਤ ਦਾ ਮਾਦਾ ਪੈਦਾ ਕਰਨਾ ਜ਼ਰੂਰੀ ਕਰਾਰ ਦਿੱਤਾ ਹੈ। ਜਿਵੇਂ ਕਿ ਪੈਰਾਂ ਹੇਠ ਮਧੋਲਿਆ ਜਾ ਰਿਹਾ ਘਾਹ ਖ਼ਾਮੋਸ਼ੀ ਨਾਲ ਸਭ ਕੁਝ ਸਹੀ ਜਾਂਦਾ ਹੈ ਪਰ ਫਿਰ ਵੀ ਟਹਿਕਿਆ ਹੀ ਰਹਿੰਦਾ ਹੈ, ਇਵੇਂ ਜਿਵੇਂ ਸਾਈਂ ਦੇ ਦਰਬਾਰ ਵਿਚ ਪ੍ਰਵੇਸ਼ ਉਨ੍ਹਾਂ ਦਾ ਹੀ ਸੰਭਵ ਹੈ, ਜੋ ਇਤਨੇ ਖਿਮਾਧਾਰੀ ਹੋਵਣ। ਬਚਨ ਹੈ:

ਫਰੀਦਾ ਥੀਉ ਪਵਾਹੀ ਦਭੁ ॥
ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥ *(ਸਲੋਕ ਫਰੀਦ ਜੀ, ਪੰਨਾ 1378)*

ਦਰਵੇਸ਼ ਫ਼ਰੀਦ ਤਾਂ ਇਥੋਂ ਤਕ ਵੀ ਕਹਿੰਦੇ ਹਨ ਕਿ ਜੇਕਰ ਤੁਹਾਡੇ ਕੋਈ ਚਪੇੜ ਮਾਰਦਾ ਹੈ ਤਾਂ ਤੁਹਾਨੂੰ ਮੋੜਵਾਂ ਉੱਤਰ ਦੇਣ ਲਈ ਅਜਿਹਾ ਕਰਨਾ ਸ਼ੋਭਦਾ ਨਹੀਂ, ਸਗੋਂ ਸਭ ਕੁਝ ਅਣਡਿੱਠ ਕਰਕੇ ਵਧੇਰੇ ਆਜਜ਼ੀ ਧਾਰਨਾ ਵਡਿਆਈ ਹੈ:

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥** *(ਸਲੋਕ ਫਰੀਦ ਜੀ, ਪੰਨਾ 1378)*

ਹਜ਼ਰਤ ਈਸਾ ਮਸੀਹ ਜੀ ਨੇ ਵੀ ਇਹੋ ਸੰਥਿਆ ਦੁਹਰਾਈ ਸੀ ਕਿ 'ਜੇ ਕੋਈ ਤੁਹਾਡੀ ਸੱਜੀ ਗਲ੍ਹ 'ਤੇ ਚਪੇੜ ਮਾਰੇ ਤਾਂ ਤੁਸੀਂ ਖੱਬੀ ਵੀ ਉਸ ਵੱਲ ਕਰ ਦਿਓ। ਮੈਂ ਤੁਹਾਨੂੰ ਤਾਕੀਦ ਕਰਦਾ ਹਾਂ ਕਿ ਤੁਸੀਂ ਆਪਣੇ ਦੋਖੀਆਂ ਨਾਲ ਵੀ ਪਿਆਰ ਕਰੋ। ਜੋ ਤੁਹਾਨੂੰ ਸਤਾਉਂਦੇ ਹਨ, ਉਨ੍ਹਾਂ ਨੂੰ ਸ਼ੁਭ ਅਸੀਸਾਂ ਦਿਓ। ਜੋ ਤੁਹਾਨੂੰ ਨਫ਼ਰਤ ਕਰਦੇ ਹਨ, ਉਨ੍ਹਾਂ ਦਾ ਵੀ ਭਲਾ ਹੀ ਲੋਚੋ।' ਇਹ ਬਿਰਤੀ ਬਹੁਤ ਉੱਚੇ ਸਭਿਆਚਾਰ ਦੀ ਨਿਸ਼ਾਨੀ ਹੈ। ਇਸ ਨੂੰ ਅਪਣਾ ਕੇ ਮਨੁੱਖ ਸੱਚਮੁੱਚ ਹੀ ਫ਼ਰਿਸ਼ਤਾ ਬਣ ਜਾਂਦਾ ਹੈ ਤੇ ਬੁਰਿਆਈਆਂ ਦਾ ਭਿਆਨਕ ਜੰਗਲ ਪਾਰ ਕਰ ਜਾਂਦਾ ਹੈ।

ਸੱਠ ਵਰ੍ਹੇ ਪੁਰਾਣੀ ਗੱਲ ਹੈ। ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸਤਿਆਗ੍ਰਹੀ ਅਕਾਲੀ ਬੜੀ ਸ਼ਾਂਤੀ ਤੇ ਧੀਰਜ ਨਾਲ ਗੋਰਿਆਂ ਦੀਆਂ ਸੰਮਾਂ ਵਾਲੀਆਂ ਡਾਂਗਾਂ ਬਰਦਾਸ਼ਤ ਕਰਦੇ ਇਹੋ ਕਹਿੰਦੇ ਸਨ—'ਹੋਰ ਗੱਫ਼ੇ ਬਖ਼ਸ਼ੋ, ਹੋਰ ਗੱਫ਼ੇ ਬਖ਼ਸ਼ੋ।' ਇਹ ਸੁਣ ਕੇ ਭਲੇ ਪੁਰਸ਼ ਹੈਰਾਨ ਹੁੰਦੇ ਤੇ ਸਰਕਾਰੀ ਜਬਰ ਉੱਤੇ ਅੰਦਰੋ-ਅੰਦਰੀ ਲਹੂ-ਲੁਹਾਨ ਹੁੰਦੇ ਦਿਖਾਈ ਦਿੰਦੇ ਸਨ। ਸੀ.ਐਫ਼. ਐਂਡ੍ਰਯੂਜ਼ ਵਰਗਾ ਈਸਾਈ ਪਾਦਰੀ ਇਨ੍ਹਾਂ ਸ਼ਾਂਤਮਈ ਜੋਧਿਆਂ ਵਿਚ ਥਾਂ ਥਾਂ ਈਸਾ ਮਸੀਹ ਦਾ ਦਰਸ਼ਨ ਪਾ ਰਿਹਾ ਸੀ। ਸੋ, ਦੇਖ ਕੇ ਅਣਡਿੱਠ ਕਰਨਾ ਇਕ ਅਨੋਖੀ ਜਿਹੀ ਕਰਾਮਾਤ ਹੈ ਜੋ ਸਾਰੇ ਵਾਤਾਵਰਣ ਨੂੰ ਹੀ ਬਦਲ ਕੇ ਰੱਖ ਦਿੰਦੀ ਹੈ ਤੇ ਕਈ ਵਾਰ ਵਿਰੋਧੀ ਵੀ ਸ਼ਰਮਸਾਰ ਹੋ ਕੇ ਮਾਰ ਖਾ ਜਾਂਦਾ ਹੈ। ਪਰ ਅਜਿਹਾ ਤਾਂ ਹੀ ਮੁਮਕਿਨ ਹੈ ਜੇ ਸਮ-ਦ੍ਰਿਸ਼ਟੀ ਵਾਲੀ ਅਵਸਥਾ ਹੋਵੇ, ਸੁੱਖ-ਦੁੱਖ, ਰਾਗ ਦ੍ਵੈਖ ਤੇ ਨਿੰਦਾ ਉਸਤਤਿ ਤੋਂ ਬੇਪ੍ਰਵਾਹ ਹੋ ਕੇ ਨਿਰਲੇਪ ਵਿਚਰ ਸਕਣ ਦੀ ਸਮਰੱਥਾ ਹੋਵੇ।

ਭਗਤ ਕਬੀਰ ਜੀ ਔਗੁਣਾਂ ਦੀ ਚਰਚਾ ਕਰਨ ਵਾਲੇ ਤੇ ਸਾਨੂੰ ਹਰਦਮ ਭੰਡਣ ਵਾਲੇ ਨਿੰਦਕਾਂ ਬਾਰੇ ਬਿਲਕੁਲ ਨਵਾਂ ਦ੍ਰਿਸ਼ਟੀਕੋਣ ਧਾਰਨ ਲਈ ਤਿਆਰ ਕਰਦੇ ਹਨ ਕਿ ਤੁਸੀਂ ਨਾ ਨਿੰਦਕ ਵਿਰੋਧੀ ਬਣੋ ਤੇ ਨਾ ਹੀ ਨਿੰਦਾ ਤੋਂ ਤਿਲਮਿਲਾਓ। ਇਹ ਤਾਂ ਤੁਹਾਡੇ ਮਨ ਦੀ ਮੈਲ ਨੂੰ ਧੋਣ ਵਾਲੇ ਧੋਬੀ ਹਨ, ਇਹ ਤਾਂ ਮਾਂ-ਪਿਉ ਵਾਂਙ ਧਿੰਗੋਜ਼ੋਰੀ ਤੁਹਾਡੇ ਸਰੀਰ 'ਤੇ ਲੱਗੇ ਮੈਲੇ ਕੁਚੈਲੇ ਧੱਬਿਆਂ ਨੂੰ ਉਤਾਰਨ ਲੱਗੇ ਹੋਏ ਹਨ, ਇਨ੍ਹਾਂ ਤੋਂ ਭੈ-ਭੀਤ ਨਾ ਹੋਵੋ। ਇਨ੍ਹਾਂ ਦੀਆਂ ਕਾਰਵਾਈਆਂ ਨੂੰ ਨਜ਼ਰ-ਅੰਦਾਜ਼ ਕਰਨਾ ਤੇ ਆਪਣੇ ਦੈਵੀ ਗੁਣਾਂ ਨੂੰ ਵਧਾਉਣਾ ਹੀ ਵਧੀਆ ਰਸਤਾ ਹੈ। ਉਹ ਫ਼ੁਰਮਾਉਂਦੇ ਹਨ:

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥**
**ਨਿੰਦਾ ਜਨ ਕਉ ਖਰੀ ਪਿਆਰੀ ॥**
**ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ਰਹਾਉ॥**

ਨਿੰਦਾ ਹੋਇ ਤ ਬੈਕੁੰਠਿ ਜਾਈਐ ॥
ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥
ਹਮਰੇ ਕਪਰੇ ਨਿੰਦਕੁ ਧੋਇ ॥੧॥
ਨਿੰਦਾ ਕਰੈ ਸੁ ਹਮਰਾ ਮੀਤੁ ॥
ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ ਹੋਰੈ ॥
ਹਮਰਾ ਜੀਵਨੁ ਨਿੰਦਕੁ ਲੋਰੈ ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥
ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥
ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥ *(ਗਉੜੀ ਕਬੀਰ ਜੀ, ਪੰਨਾ 339)*

ਸੋ, ਨਿਮਰਤਾ ਦੇ ਪੁੰਜ ਗੁਰੂ ਰਾਮਦਾਸ ਮਹਾਰਾਜ ਸਾਨੂੰ ਇਹੋ ਦ੍ਰਿੜ੍ਹ ਕਰਾਉਂਦੇ ਹਨ ਕਿ ਤੁਸੀਂ ਪ੍ਰਭੂ-ਸਿਮਰਨ ਦੇ ਅਖੰਡ ਜਾਪ ਵਿਚ ਮਸਤ ਰਹੋ ਅਤੇ ਜੇਕਰ ਕੋਈ ਬੁਰਾ ਭਲਾ ਕਹਿ ਕੇ ਤੁਹਾਡੀ ਬਿਰਤੀ ਨੂੰ ਉਖਾੜਨ ਦਾ ਉਪਰਾਲਾ ਵੀ ਕਰੇ ਤਾਂ ਵੀ ਸ਼ਾਂਤੀ, ਧੀਰਜ, ਖਿਮਾ, ਸਹਿਨਸ਼ੀਲਤਾ ਤੇ ਸਹਿਜ ਭਾਵ ਦੀ ਸ਼ਕਤੀ ਸਦਕੇ, ਸਭ ਕੁਝ ਅਣਡਿੱਠ ਕਰਦੇ ਜਾਓ, ਤੁਹਾਡੀ ਆਤਮਾ ਦੈਵੀ ਮਾਣਕ, ਮੋਤੀਆਂ ਨਾਲ ਭਰਪੂਰ ਹੁੰਦੀ ਜਾਵੇਗੀ ਤੇ ਉਸ ਮਿਹਰਵਾਨ ਮਾਲਕ ਦੇ ਹਜ਼ੂਰ ਹੁੰਦੀ ਜਾਵੇਗੀ। ਇਹੋ ਅਧਿਆਤਮਕ ਜੀਵਨ ਦਾ ਰਹੱਸ ਹੈ। ਜਿਸ ਨੇ ਇਹ ਰਾਜ਼ ਪਾ ਲਿਆ, ਮਾਨੋ ਉਸ ਨੇ ਰਾਜ ਜੋਗ ਪਾ ਲਿਆ ਤੇ ਜ਼ਿੰਦਗੀ ਨੂੰ ਸ਼ਹਿਨਸ਼ਾਹ ਬਣਾ ਲਿਆ।

# ਹਰਿ ਸਾਚਾ ਸਿਮਰਹੁ ਭਾਈ !

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰ ਪੰਨੇ 'ਤੇ ਨਾਮ ਦੀ ਮਹਿਮਾ ਵਰਣਨ ਹੈ ਤੇ ਥਾਂ-ਥਾਂ ਨਾਮ ਸਿਮਰਨ ਦੀ ਤਾਕੀਦ ਕੀਤੀ ਗਈ ਹੈ। ਜੇ ਇਹ ਕਹਿ ਦੇਈਏ ਕਿ ਗੁਰਮਤਿ ਮਾਰਗ, ਨਾਮ ਮਾਰਗ ਹੈ ਤਾਂ ਇਹ ਕੋਈ ਅਤਿ ਕਥਨੀ ਨਹੀਂ। ਹੁਣ ਸਵਾਲ ਇਹ ਉੱਠਦਾ ਹੈ ਕਿ ਇਹ ਨਾਮ ਕੀ ਹੈ ਤੇ ਇਸ ਦਾ ਸਿਮਰਨ ਕਿਵੇਂ ਕਰਨਾ ਬਣਦਾ ਹੈ ? ਫਿਰ ਇਸ ਸਿਮਰਨ ਦਾ ਲਾਭ ਕੀ ਹੈ ਤੇ ਜੇ ਨਾ ਕਰੀਏ ਤਾਂ ਹਾਨੀ ਕੀ ਹੈ ? ਗੁਰੂ ਸਾਹਿਬ ਵਾਰ ਵਾਰ ਬੜੀ ਸਪੱਸ਼ਟਤਾ ਨਾਲ ਕਹਿੰਦੇ ਹਨ ਕਿ ਜੀਵਨ ਮਿਲਿਆ ਸਿਮਰਨ ਕਰਨ ਲਈ ਹੈ, ਇਸ ਤੋਂ ਬਗ਼ੈਰ ਇਹ ਸਕਾਰਥਾ ਨਹੀਂ। ਜਿਵੇਂ ਕਿ ਮੇਘ ਵਰਖਾ ਬਿਨਾਂ ਖੇਤੀ ਸੜ ਸੁੱਕ ਜਾਂਦੀ ਹੈ, ਤਿਵੇਂ ਜ਼ਿੰਦਗੀ ਵੀ ਵੀਰਾਨ ਹੋ ਜਾਂਦੀ ਹੈ :

**ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥**
**ਮੇਘ ਬਿਨਾ ਜਿਉ ਖੇਤੀ ਜਾਇ ॥**
**ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥**
**ਜਿਉ ਕਿਰਪਨ ਕੇ ਨਿਰਾਰਥ ਦਾਮ ॥** *(ਗਉੜੀ ਸੁਖਮਨੀ ਮ: ੫, ਪੰਨਾ 269)*



ਸਤਿਗੁਰੂ ਬਾਣੀ ਵਿਚ ਇਹ ਵੀ ਕਹਿੰਦੇ ਹਨ ਕਿ ਸਿਮਰਨ ਦਾ ਸਿਧਾਂਤ ਲੰਮੇ ਤਜਰਬਿਆਂ ਬਾਅਦ ਲੱਭਿਆ ਗਿਆ ਹੈ ਤੇ ਇਸ ਤੋਂ ਬਿਨਾਂ ਆਦਮੀ ਪਾਸ ਆਤਮਿਕ ਸ਼ਾਂਤੀ ਦਾ ਕੋਈ ਹੋਰ ਚਾਰਾ ਨਹੀਂ :

**ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥**
**ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥** *(ਸੂਹੀ ਮ: ੫, ਪੰਨਾ 761)*

**ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥**
**ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥** *(ਵਾਰ ਗਉੜੀ ਮ: ੫, ਪੰਨਾ 322)*

ਇਹੋ ਗੱਲ ਗੁਰੂ ਤੇਗ਼ ਬਹਾਦਰ ਸਾਹਿਬ ਨੇ ਫ਼ੁਰਮਾਈ ਹੈ :

**ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥**
**ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥**
*(ਸੋਰਠਿ ਮ: ੯, ਪੰਨਾ 632)*

ਨਾਮ ਮਾਰਗ ਦਾ ਪਾਂਧੀ ਹੋਏ ਬਿਨਾਂ ਜੇ ਕੋਈ ਪਰਮ ਗਤਿ ਪ੍ਰਾਪਤ ਕਰਨ ਦੀ ਇੱਛਾ ਵੀ ਕਰਦਾ ਹੈ ਤਾਂ ਉਸ ਦਾ ਜਤਨ ਇਸੇ ਤਰ੍ਹਾਂ ਨਿਰਾਰਥਕ ਸਿੱਧ ਹੋਵੇਗਾ ਜਿਵੇਂ ਜੜ੍ਹ ਪੱਕੀ ਕੀਤੇ ਬਿਨਾਂ ਹਰੀ ਭਰੀ ਟਾਹਣੀਆਂ ਦੀ ਆਸ ਕਰਨੀ :

**ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥**
**ਮੂਲ ਬਿਨਾ ਸਾਖਾ ਕਤ ਆਹੈ ॥** *(ਭੈਰਉ ਮ: ੫, ਪੰਨਾ 1149)*

ਹੁਣ ਪ੍ਰਸ਼ਨ ਇਹ ਉੱਠਦਾ ਹੈ ਕਿ ਇਹ ਨਾਮ ਹੈ ਕੀ ? ਕੀ ਇਹ ਕੋਈ ਖ਼ਾਸ ਲਫ਼ਜ਼, ਸ਼ਬਦ ਜਾਂ ਸੰਗਿਆ ਮਾਤਰ ਹੈ ਜਾਂ ਕੋਈ ਵਿਸ਼ੇਸ਼ ਮੰਤਰ ? ਇਸ ਦਾ ਸਾਫ਼ ਜੁਵਾਬ ਇਹ ਹੈ ਕਿ ਐਸਾ ਨਹੀਂ। ਇਹ ਤਾਂ ਨਿਰੰਕਾਰ ਪਰਮੇਸ਼ਰ ਦੀ ਸਰਬ-ਵਿਆਪਕ ਹਸਤੀ ਦਾ ਸੁਰੀਲਾ ਸਾਕਾਰ ਸਰੂਪ ਹੈ। ਸਭ ਤੋਂ ਪਹਿਲਾਂ ਇਸ ਨਾਮ ਦਾ ਧੁਨਕਾਰ ਹੋਇਆ ਤੇ ਇਸੇ ਤੋਂ ਸਾਰੀ ਸ੍ਰਿਸ਼ਟੀ ਵਜੂਦ ਵਿਚ ਆਈ। ਇਹੋ ਪ੍ਰਾਰੰਭਿਕ ਰੱਬੀ ਕਲਾਮ ਜਾਂ ਕਵਾਉ ਹੈ, ਜਿਸ ਤੋਂ ਜ਼ਿੰਦਗੀ ਦੇ ਲੱਖਾਂ ਕਰੋੜਾਂ ਦਰਿਆ ਵਹਿ ਤੁਰੇ। ਇਹ ਅਸੀਮ ਤੇ ਅਨੰਤ ਹੈ। ਇਹ ਵੀ ਨਹੀਂ ਕਿ ਰਚਨਾ ਤੋਂ ਬਾਅਦ ਇਹ ਗੂੰਜ ਅਲੋਪ ਹੋ ਗਈ, ਸਗੋਂ ਇਹ ਤਾਂ ਸਾਰੇ ਵਿਸ਼ਵ ਵਿਚ ਗੁੰਜਾਇਮਾਨ ਹੋ ਰਹੀ ਹੈ ਤੇ ਹਰ ਥਾਂ ਇਸ ਦਾ ਨਾਦ ਸੁਣਾਈ ਦਿੰਦਾ ਹੈ—"ਘਟਿ ਘਟਿ ਵਾਜਹਿ ਨਾਦ" ਇਹੋ ਹੈ। ਗੁਰੂ ਨਾਨਕ ਸਾਹਿਬ ਤਾਂ ਆਪਣੇ ਡੂੰਘੇ ਅਨੁਭਵ ਨਾਲ ਇਹ ਫ਼ੁਰਮਾਂਦੇ ਹਨ ਕਿ ਇਸ ਨਾਮ ਬਿਨਾਂ ਕੋਈ ਥਾਂ ਖ਼ਾਲੀ ਨਹੀਂ:

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁ ਜੀ, ਪੰਨਾ 4)*

ਗੁਰੂ ਅਰਜਨ ਸਾਹਿਬ ਨੇ 'ਸੁਖਮਨੀ ਸਾਹਿਬ' ਵਿਚ ਇਸ ਦੀ ਹੋਰ ਵਿਆਖਿਆ ਕੀਤੀ ਹੈ:



**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**
**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**
**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**
**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥**
**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥** *(ਗਉੜੀ ਸੁਖਮਨੀ ਮ: ੫, ਪੰਨਾ 284)*

ਇਹ ਵਿਆਖਿਆ ਦੱਸਦੀ ਹੈ ਕਿ ਨਾਮ ਅਜਿਹੀ ਸਰਬ-ਵਿਆਪਕ ਦਾਰਸ਼ਨਿਕ ਸ਼ਕਤੀ ਹੈ ਜੋ ਸਾਰੇ ਬ੍ਰਹਿਮੰਡ ਵਿਚ ਰਮ ਰਹੀ ਹੈ ਤੇ ਸਾਡੀ ਆਪਣੀ ਆਤਮਾ ਵਿਚ ਵੀ ਉਸੇ ਦੀ ਗੁੰਜਾਰ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

**ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ ॥**
**ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥**
**ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥** *(ਵਾਰ ਸਾਰੰਗ ਮ: 8, ਪੰਨਾ 1242)*

ਪੰਚਮ ਪਾਤਸ਼ਾਹ ਦਾ ਵਾਕ ਹੈ:

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਗਉੜੀ ਸੁਖਮਨੀ ਮ: ੫, ਪੰਨਾ 293)*

ਫਿਰ ਸੂਖਮ ਰਹੱਸ ਦੀ ਖ਼ਬਰ ਕਿਵੇਂ ਲੱਗੇ ਕਿ ਨਾਮ ਕੇਵਲ ਲਫ਼ਜ਼ ਮਾਤਰ ਨਹੀਂ, ਸਗੋਂ ਸਰਬ-ਵਿਆਪਕ ਹਸਤੀ ਹੈ ਜਿਸ ਦੇ ਆਧਾਰ 'ਤੇ ਸਾਰਾ ਬ੍ਰਹਿਮੰਡ ਕਾਇਮ ਹੈ ਤੇ ਸਾਡੀ ਹੋਂਦ ਵੀ ਇਸੇ ਆਸਰੇ ਹੈ। ਗੁਰਬਾਣੀ ਵਿਚ ਇਹ ਭੇਦ ਇਉਂ ਖੋਲ੍ਹਿਆ ਗਿਆ ਹੈ ਕਿ ਇਸ ਤੱਤ ਦੀ ਪਛਾਣ ਪੂਰੇ ਗੁਰੂ ਦੀ ਸਿੱਖਿਆ ਦੁਆਰਾ ਹੁੰਦੀ ਹੈ ਤੇ ਅੰਦਰਲੀ ਬਿਰਤੀ ਇਕਾਗਰ ਹੋਣ ਉਪਰੰਤ ਹੀ ਇਹ ਅਨੂਠਾ ਅਹਿਸਾਸ ਸੰਭਵ ਹੈ। ਸੋ, ਇਹ ਗੁਰਮਤਿ ਨਾਮ ਅਭਿਆਸ ਕਮਾਈ (ਅਮਲੀ ਜੀਵਨ) ਦਾ ਸਿੱਟਾ ਹੈ, ਕੇਵਲ ਕਿਸੇ ਲਫ਼ਜ਼ ਦਾ ਰਟਣ ਮਾਤਰ ਧੁਰ ਮੰਜ਼ਿਲ ਤਕ ਨਹੀਂ ਪਹੁੰਚਾਉਂਦਾ। ਗੁਰੂ ਜੀ ਫ਼ੁਰਮਾਂਦੇ ਹਨ:

**ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥**
**ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥**

*(ਸੂਹੀ ਮ: ੩, ਪੰਨਾ 756)*

**ਤਨੁ ਮਨੁ ਖੋਜੇ ਤਾ ਨਾਉ ਪਾਏ ॥**
**ਧਾਵਤੁ ਰਾਖੈ ਠਾਕਿ ਰਹਾਏ ॥**
**ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥**

*(ਮਾਝ ਮ: ੩, ਪੰਨਾ 110)*

ਜ਼ਾਹਰ ਹੈ ਕਿ ਨਾਮ ਦੀ ਪਰਮ ਜੋਤਿ ਇਸੇ ਤਰ੍ਹਾਂ ਸਾਰੇ ਵਿਆਪਕ ਹੋ ਰਹੀ ਹੈ, ਜਿਵੇਂ ਚੰਦ੍ਰਮਾ ਦੀ ਚਾਨਣੀ ਜਾਂ ਸੂਰਜ ਦਾ ਪ੍ਰਕਾਸ਼ ਹਰ ਆਤਮਾ ਵਿਚ ਉਸੇ ਜੋਤਿ ਦਾ ਚਾਨਣ ਹੈ। ਜੋ ਕੋਈ ਇਸ ਤੱਤ ਜਾਂ ਰਾਜ਼ ਨੂੰ ਪਾ ਕੇ ਸਾਰੇ ਜੀਆਂ ਜੰਤਾਂ ਨੂੰ ਪਿਆਰ ਕਰਦਾ ਹੈ ਤੇ ਉਨ੍ਹਾਂ ਦੇ ਭਲੇ ਲਈ ਕਾਰ ਕਰਦਾ ਹੈ, ਉਹੋ ਦਰਅਸਲ ਨਾਮ ਦੀ ਵਿਆਪਕਤਾ ਨੂੰ ਅਨੁਭਵ ਕਰ ਸਕਦਾ ਅਤੇ ਸਹੀ ਸਿਮਰਨ ਕਰ ਸਕਦਾ ਹੈ, ਉਸ ਨੂੰ ਹਰ ਥਾਂ ਨਾਮ ਦੀ ਧੁਨ ਹੀ ਸੁਣਾਈ ਦਿੰਦੀ ਹੈ:

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥**

*(ਵਾਰ ਮਲਾਰ ਮ: ੪, ਪੰਨਾ 1265)*

ਸੋ, ਇਕ ਤਰ੍ਹਾਂ ਸਰਬੱਤ ਨਾਲ ਪਿਆਰ ਸਿਮਰਨ ਦੀ ਕੁੰਜੀ ਹੈ। ਜਿਸ ਕਿਸੇ ਨਾਲ ਸਾਡੀ ਪ੍ਰੀਤ ਹੋਵੇ, ਅਸੀਂ ਉਸ ਨੂੰ ਬਾਰ ਬਾਰ ਯਾਦ ਕਰਦੇ ਹਾਂ ਤੇ ਉਹ ਯਾਦ, ਆਤਮਾ ਨੂੰ ਵੀ ਸ਼ਾਂਤੀ ਤੇ ਸੰਤੁਸ਼ਟਤਾ ਪ੍ਰਦਾਨ ਕਰਦੀ ਹੈ। ਜੇ ਅੰਦਰੋਂ ਪ੍ਰੀਤ ਨਾ ਹੋਵੇ ਤਾਂ ਉਹ ਯਾਦ ਵੀ ਕਿਸੇ ਲੇਖੇ ਨਹੀਂ ਪੈਂਦੀ। ਇਸੇ ਲਈ ਨਾਮ ਸਿਮਰਨ ਨੂੰ ਔਖਾ ਕੰਮ ਕਿਹਾ ਗਿਆ। ਜਿਤਨਾ ਚਿਰ ਜਗਿਆਸਾ ਨਾ ਜਾਗੇ, ਪ੍ਰੀਤ ਭਾਵਨਾ ਪੈਦਾ ਨਾ ਹੋਵੇ, ਇਹ ਜਾਪ ਜੀਵਨ ਦਾ ਸ਼ੌਕ ਨਹੀਂ ਬਣਦਾ। ਇਸ ਦਾ ਅਰਥ ਇਹ ਵੀ ਨਹੀਂ ਕਿ ਜਿਹਬਾ ਦੁਆਰਾ ਜਾਪ ਲੋੜੀਂਦਾ ਨਹੀਂ, ਭਾਵ ਇਤਨਾ ਹੀ ਹੈ ਕਿ ਦਿਲੀ ਸਨੇਹ ਦੁਆਰਾ ਕੀਤਾ ਸਿਮਰਨ ਹੀ ਅੱਗੇ ਮੰਜ਼ਲ ਵੱਲ ਲਿਜਾਂਦਾ ਹੈ। ਸੋ, ਸਤਿਗੁਰੂ ਇਸ ਨੁਕਤੇ ਉੱਤੇ ਜ਼ੋਰ ਦਿੰਦੇ ਹਨ ਕਿ ਮਨ ਦੀ ਸਾਧਨਾ ਕਰਕੇ ਇਕਾਗਰ ਬਿਰਤੀ ਨਾਲ 'ਅਜਪਾ ਜਾਪ' ਦੁਆਰਾ ਹੀ ਸੱਚੇ ਸਿਮਰਨ ਦਾ ਪ੍ਰਵਾਹ ਚੱਲਦਾ ਹੈ ਤੇ ਫਿਰ ਪਤਾ ਲੱਗਦਾ ਹੈ ਕਿ ਨਾਮ ਕਿਤਨੀ ਸੁਖਦਾਈ ਤੇ ਸੁਆਦਲੀ ਵਸਤੂ ਹੈ:

**ਬਿਨੁ ਜਿਹਵਾ ਜੋ ਜਪੈ ਹਿਆਇ ॥**
**ਕੋਈ ਜਾਣੈ ਕੈਸਾ ਨਾਉ ॥** *(ਮਲਾਰ ਮ: ੧, ਪੰਨਾ 1256)*

ਬਾਣੀ ਵਿਚ ਇਕ ਹੋਰ ਨੁਕਤਾ ਵੀ ਥਾਂ-ਥਾਂ ਵਿਚਾਰਿਆ ਗਿਆ ਹੈ ਕਿ ਹਉਮੈ ਤੇ ਨਾਮ ਦਾ ਵਿਰੋਧ ਹੈ। ਹਉਮੈ ਵਿਅਕਤੀਵਾਦ ਦਾ ਮੁੱਢ ਹੈ ਤੇ ਨਾਮ ਸਪੱਸ਼ਟੀਵਾਦ ਦੀ ਜੜ੍ਹ। ਜੇ ਸਰਬੱਤ ਦੇ ਭਲੇ ਦਾ ਮਿਸ਼ਨ ਬਣਾਉਣਾ ਹੈ ਤਾਂ ਨਾਮ ਦੇ ਮਾਰਗ 'ਤੇ ਚੱਲ ਕੇ ਨਾਮ ਦੀ ਏਕਤਾ ਨੂੰ ਪਛਾਣਨਾ ਜ਼ਰੂਰੀ ਹੈ, ਕਿਉਂਕਿ ਨਾਮ ਸੁਆਰਥੀ ਬਿਰਤੀ ਛੁਡਾ ਕੇ ਵਿਸ਼ਵਾਰਥੀ ਬਿਰਤੀ ਬਣਾਉਂਦਾ ਹੈ। ਹਉਮੈ-ਗ੍ਰਸਤ ਇਨਸਾਨ ਆਪਣੇ ਝੂਠੇ ਗੁਮਾਨ ਦੇ ਚੱਕਰ ਵਿੱਚੋਂ ਨਿਕਲ ਨਹੀਂ ਸਕਦਾ, ਇਸ ਕਰਕੇ ਹਉਮੈ ਤਿਆਗ ਕੇ ਨਾਮ ਨਾਲ ਜੁੜਨਾ ਹੀ ਸਹੀ ਰਸਤਾ ਹੈ। ਗੁਰੂ ਸਾਹਿਬ ਫ਼ੁਰਮਾਂਦੇ ਹਨ :

**ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ ॥**
**ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ ॥**
**ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥**
**ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ ॥**

*(ਵਾਰ ਸਾਰੰਗ, ਮ: ੩, ਪੰਨਾ 1247)*

ਹੋਰ ਧਰਮ ਕਰਮਾਂ ਦਾ ਤਜਰਬਾ ਦੱਸਦਾ ਹੈ ਕਿ ਨਾਮ ਬਿਨਾਂ ਵਿਸ਼ਵਾਸ ਬੱਝਦਾ ਹੀ ਨਹੀਂ ਅਤੇ ਮਨ ਪਦਾਰਥਾਂ ਨਾਲ ਰੱਜਦਾ ਨਹੀਂ। ਮਨ ਬਹੁਤ ਅਸੀਮ, ਅਨੰਤ ਤੇ ਵਿਸ਼ਾਲ ਹੈ। ਇਸ ਨੂੰ ਭਰਪੂਰ ਕਰਨ ਲਈ ਵਿਸ਼ਾਲ ਵਸਤੂ ਚਾਹੀਦੀ ਹੈ। ਨਾਮ ਅਜਿਹੀ ਸਰਬ-ਵਿਆਪਕ ਵਿਸ਼ਾਲ ਵਸਤੂ ਹੈ ਜੋ ਇਸ ਨੂੰ ਤ੍ਰਿਪਤ ਕਰ ਸਕਦੀ ਹੈ। ਫ਼ੁਰਮਾਨ ਹੈ :



**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**

*(ਧਨਾਸਰੀ ਮ: ੫, ਪੰਨਾ 682)*

ਗੁਰੂ ਸਾਹਿਬਾਨ ਤੋਂ ਪਹਿਲਾਂ ਹੋਏ ਸੰਤ ਭਗਤ ਵੀ ਇਸ ਸਿਧਾਂਤ ਦੀ ਪੁਸ਼ਟੀ ਕਰਦੇ ਰਹੇ ਹਨ ਕਿ ਨਾਮ ਹੀ ਸਭ ਤੋਂ ਵੱਧ ਖ਼ੂਬਸੂਰਤ ਹੈ ਤੇ ਇਹੋ ਜ਼ਿੰਦਗੀ ਦਾ ਆਧਾਰ ਹੈ। ਭਗਤ ਨਾਮਦੇਵ ਜੀ ਫ਼ੁਰਮਾਂਦੇ ਹਨ :

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥**
**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥**

*(ਤਿਲੰਗ ਨਾਮਦੇਵ ਜੀ, ਪੰਨਾ 727)*

ਭਗਤ ਰਵਿਦਾਸ ਜੀ ਦੀ ਦਿਵਯ ਦ੍ਰਿਸ਼ਟੀ ਨਾਮ ਦੀ ਜਗਮਗਾਉਂਦੀ ਜੋਤਿ ਨਾਲ ਸੰਸਾਰ ਦਾ ਕੋਨਾ ਕੋਨਾ ਰੌਸ਼ਨ ਹੋਇਆ ਤੱਕ ਰਹੀ ਹੈ :

**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਦਰਵੇਸ਼ ਭੀਖਨ ਸਾਰੇ ਰੋਗਾਂ ਦਾ ਇਲਾਜ ਨਾਮ ਦੱਸਦੇ ਹਨ ਤੇ ਗੁਰੂ ਨਾਨਕ ਸਾਹਿਬ ਉੱਚੀ ਹੋਕਾ ਦਿੰਦੇ ਹੋਏ ਫ਼ੁਰਮਾਂਦੇ ਹਨ:

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥**

*(ਧਨਾਸਰੀ ਮ: ੧, ਪੰਨਾ 687)*

ਗੁਰੂ ਅਰਜਨ ਸਾਹਿਬ ਇਸੇ ਲਈ ਤਾਕੀਦ ਕਰਦੇ ਹਨ ਕਿ ਭਾਈ, ਸਾਰੇ ਸਨੇਹ ਸਹਿਤ ਨਾਮ ਧਿਆਓ ਤੇ ਸਭੇ ਮਨਚਿੰਦੇ ਸੁੱਖ ਪਾਓ:

**ਹਰਿ ਸਾਚਾ ਸਿਮਰਹੁ ਭਾਈ ॥**
**ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥**

*(ਸੋਰਠਿ ਮ: ੫, ਪੰਨਾ 616)*

# ਸਚੁ ਸਭਨਾ ਹੋਇ ਦਾਰੂ

ਇਹ ਗੁਰੂ ਨਾਨਕ ਸਾਹਿਬ ਦਾ ਮਹਾਂਵਾਕ ਹੈ ਜਿਸ ਵਿਚ ਉਨ੍ਹਾਂ ਉਪਦੇਸ਼ ਕੀਤਾ ਹੈ ਕਿ ਸੱਚ ਹੀ ਸਾਰੀਆਂ ਬੀਮਾਰੀਆਂ ਦਾ ਇਲਾਜ ਹੈ। ਇਹ ਸੱਚ ਕੀ ਹੈ ? ਇਸ ਦਾ ਮੂਲ ਲੱਛਣ ਇਉਂ ਦੱਸਿਆ ਗਿਆ ਹੈ ਕਿ ਉਹ ਹੈ, ਪਿੱਛੇ ਵੀ ਸੀ, ਹੁਣ ਵੀ ਹੈ ਅਤੇ ਅੱਗੇ ਨੂੰ ਵੀ ਹੋਵੇਗਾ। ਉਹ ਤਿੰਨ ਕਾਲ ਰਹਿਣ ਵਾਲਾ 'ਸਤਿ' ਹੈ:

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਜਪੁ ਜੀ, ਪੰਨਾ 1)*

ਇਸ ਦੇ ਉਲਟ ਅਸਤਿ ਜਾਂ ਕੂੜ ਉਹ ਹੈ ਜੋ ਨਾ ਪਹਿਲਾਂ ਸੀ, ਨਾ ਹੁਣ ਹੈ, ਨਾ ਹੀ ਅੱਗੇ ਨੂੰ ਹੋਵੇਗਾ। ਹਾਂ, ਭਰਮ ਕਰਕੇ ਪ੍ਰਤੀਤ ਜ਼ਰੂਰ ਹੁੰਦਾ ਹੈ, ਜਿਵੇਂ ਕਿ ਅੰਨ੍ਹੇਰੇ-ਸਵੇਰੇ ਕਿਤੇ ਰੱਸੀ ਵਿਚ ਸੱਪ ਦਾ ਭੁਲੇਖਾ ਪੈ ਜਾਂਦਾ ਹੈ। ਜਾਂ ਚਮਕਦੀ ਚੀਜ਼ ਵਿਚ ਸੋਨੇ ਚਾਂਦੀ ਦਾ। ਅੰਨ੍ਹੇਰੇ ਦੀ ਕੋਈ ਹਸਤੀ ਨਹੀਂ, ਪਰ ਜਦ ਸੂਰਜ ਦਾ ਪ੍ਰਕਾਸ਼ ਅੱਖੀਆਂ ਤੋਂ ਓਹਲੇ ਹੋ ਜਾਵੇ ਤਾਂ ਅੰਨ੍ਹੇਰਾ ਆਣ ਰਾਹ ਮੱਲਦਾ ਹੈ। ਵਾਸਤਵ ਵਿਚ ਜਿਵੇਂ ਅੰਨ੍ਹੇਰਾ ਕੋਈ ਠੋਸ ਪਦਾਰਥ ਨਹੀਂ, ਚਾਨਣ ਦਾ ਅਭਾਵ ਮਾਤਰ ਹੈ, ਤਿਵੇਂ ਕੂੜ ਵੀ ਸੱਚ ਦਾ ਅਭਾਵ ਮਾਤਰ ਹੈ, ਅਸਲ ਵਸਤੂ ਸੱਚ ਹੈ ਜਿਸ ਦੀ ਹਸਤੀ ਜੁਗੋ ਜੁਗ ਹੈ, ਪਰ ਇਹ ਸੱਚ ਹੈ ਕੀ ? ਇਸ ਦਾ ਸਹੀ ਸਰੂਪ ਕਿਵੇਂ ਜਾਣਿਆ ਜਾਵੇ? ਗੁਰੂ ਸਾਹਿਬ ਨੇ ਇਸ ਦਾ ਸੰਖੇਪ ਚਿੱਤਰ ਇਉਂ ਉਲੀਕਿਆ ਹੈ ਕਿ ਉਹ ਇਕ ਹੈ। ਸੱਚ ਕਦੀ ਬਹੁ-ਵਚਨ ਨਹੀਂ ਹੁੰਦਾ। ਇਸ ਕਰਕੇ ਅਨੇਕਾਂ ਦੇਵੀ ਦੇਵਤਿਆਂ ਜਾਂ ਪੀਰਾਂ ਅਵਤਾਰਾਂ ਵਿਚ ਉਸ ਦੀ ਕਲਪਨਾ ਕਰਨੀ ਫ਼ਜ਼ੂਲ ਹੈ। ਇਹ ਜਨਮ ਮਰਨ ਦੇ ਚੱਕਰ ਵਿਚ ਆਉਣ ਵਾਲੇ ਸਦੀਵੀ ਸੱਚ ਨਹੀਂ ਹੋ ਸਕਦੇ। ਉਹ ਸੱਚ ਸਦੀਵੀ ਹੈ, ਚੇਤੰਨ ਹੈ ਤੇ ਫਿਰ ਸਾਰੀ ਸ੍ਰਿਸ਼ਟੀ ਦਾ ਸਾਜਣਹਾਰ ਸਰਬ-ਵਿਆਪਕ ਹਸਤੀ ਹੈ। ਕਿਉਂਕਿ ਉਹ ਸੱਚ ਸਰਬ-ਸ਼ਕਤੀਮਾਨ ਹੈ, ਇਸ ਲਈ ਉਸ ਨੂੰ ਕਿਸੇ ਦਾ ਭੈਅ ਨਹੀਂ। ਉਹ ਨਿਰਭਉ ਹੈ। ਦ੍ਵੈਤ ਕਾਰਨ ਸ੍ਰਿਸ਼ਟੀ ਦ੍ਵੈਸ਼-ਭਾਵ ਦਾ ਸ਼ਿਕਾਰ ਹੈ, ਪ੍ਰੰਤੂ ਕਿਉਂਕਿ ਉਹ ਖ਼ੁਦ ਆਪਣੀ ਸ੍ਰਿਸ਼ਟੀ ਦੇ ਕਣ-ਕਣ ਵਿਚ ਰਚ ਰਿਹਾ ਹੈ: "ਆਪਿ ਸਾਚੁ ਧਾਰੀ ਸਭ ਸਾਚੁ" ਹੈ, ਫਿਰ ਉਹ ਕਿਸੇ ਨਾਲ ਵੈਰ ਕਿਵੇਂ ਕਰ ਸਕਦਾ ਹੈ? ਸੋ, ਸੱਚ ਦਾ ਇਹ ਪ੍ਰਮੁੱਖ ਗੁਣ ਹੈ ਕਿ ਉਹ ਨਿਰਭਉ ਨਿਰੰਕਾਰ ਹੈ ਅਤੇ ਸਭ ਤਰ੍ਹਾਂ ਨਾਲ ਸੁਤੰਤਰ ਹੈ। ਇਸ ਤਰ੍ਹਾਂ ਗੁਰੂ ਨਾਨਕ ਦਾ ਸੱਚ ਦਿਮਾਗ਼ੀ ਕਲਪਨਾ ਵਾਲਾ ਫਿਲਾਸਫੀ ਦਾ ਸੱਚ ਨਹੀਂ, ਸਗੋਂ ਜੀਵੰਤ ਸੱਚ ਹੈ, ਸਰਬ ਕਲਾ ਸਮਰੱਥ ਸਰਬ-ਵਿਆਪਕ ਸੱਚ ਹੈ,

ਸਭ ਦਾ ਮਾਲਕ ਪਾਲਕ, ਕਰਤਾ, ਹਰਤਾ, ਪਰਮ ਸੱਚ ਹੈ, ਜਿਸ ਤੋਂ ਸਾਰੇ ਤੱਤ ਅਤੇ ਇਹ ਸ੍ਰਿਸ਼ਟੀ ਬਣੀ:

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**
**ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥**

*(ਸਿਰੀਰਾਗੁ ਮ: ੧, ਪੰਨਾ 19)*

**ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥**
**ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਭਾਰਤੀ ਧਰਮ-ਆਚਾਰੀਆ ਉਸ ਮੂਲ ਤੱਤ ਨੂੰ ਸਤਿ ਮੰਨਦੇ ਹੀ ਸਨ, ਪਰ ਸ੍ਰਿਸ਼ਟੀ ਨੂੰ ਅਸਤਿ ਜਾਂ ਮਿਥਿਆ ਕਹਿ ਕੇ ਇਸ ਨਾਲ ਵਿਰੋਧੀ ਰਵੱਈਆ ਅਪਣਾ ਬਹਿੰਦੇ ਸਨ। ਇਸ ਮਨੌਤ ਨੇ ਸਾਡੇ ਸੰਸਾਰੀ ਜੀਵਨ ਨੂੰ ਨਿਰਜਿੰਦ ਅਤੇ ਨਿਰ-ਉਤਸ਼ਾਹ ਬਣਾਉਣ ਵਿਚ ਢੇਰ ਹਿੱਸਾ ਪਾਇਆ। ਗੁਰੂ ਸਾਹਿਬ "ਤੁਧੁ ਬਾਝੁ ਕੂੜੋ ਕੂੜ" ਕਹਿ ਕੇ ਸੰਸਾਰਕ ਪਦਾਰਥਾਂ ਦੀ ਨਾਸ਼ਮਾਨਤਾ ਜ਼ਰੂਰ ਦਰਸਾਉਂਦੇ ਹਨ, ਪਰ ਉਹ ਇਸ ਹਕੀਕਤ ਤੋਂ ਵੀ ਇਨਕਾਰੀ ਨਹੀਂ ਹੈ ਕਿ ਇਹ ਸ੍ਰਿਸ਼ਟੀ ਉਸ ਪਰਮੇਸ਼ਰ ਦਾ ਹੀ ਸਰਗੁਣ ਸਰੂਪ ਹੈ, ਉਸ ਤੋਂ ਭਿੰਨ ਨਹੀਂ:



**ਸਚੇ ਤੇਰੇ ਖੰਡ ਸਚੇ ਬ੍ਰਹਮੰਡ॥** *(ਵਾਰ ਆਸਾ, ਮ: ੧, ਪੰਨਾ 463)*
**ਆਪਿ ਸਤਿ ਕੀਆ ਸਭੁ ਸਤਿ॥** *(ਗਉੜੀ ਸੁਖਮਨੀ ਮ: ੫, ਪੰਨਾ 294)*

ਆਖ ਕੇ ਉਨ੍ਹਾਂ ਭਰਪੂਰ ਜੀਵਨ ਜਿਊਣ ਲਈ ਉਤਸ਼ਾਹ ਜਗਾਇਆ ਹੈ। ਦੁਨੀਆਂ ਨੂੰ ਮਿਥਿਆ ਕਹਿ ਕੇ ਭਗੌੜੇ ਹੋਣ ਵਾਲੇ ਲੋਕ ਇਸ ਤੋਂ ਦੂਰ ਭੱਜਦੇ ਰਹੇ ਹਨ। ਬਨਵਾਸ ਉਨ੍ਹਾਂ ਦਾ ਧਰਵਾਸ ਬਣਦਾ ਰਿਹਾ ਹੈ, ਪਰ ਸਤਿਗੁਰਾਂ ਸਮਝਾਇਆ ਕਿ ਕੁਦਰਤ ਨਾਲ ਰੁੱਸਣ ਦੀ ਲੋੜ ਨਹੀਂ। ਉਹ ਸਰਬ-ਵਿਆਪਕ ਸੱਚਾਈ ਇਸੇ ਬ੍ਰਹਿਮੰਡ ਦੀ ਧੜਕਣ ਵਿਚ ਹੀ ਧੜਕਦੀ ਰਹੀ ਹੈ। ਇਹ ਜਲ-ਤਰੰਗ, ਲਹਿਰਾਂ ਤੇ ਕਿਨਾਰੇ ਸਾਗਰ ਤੋਂ ਭਿੰਨ ਨਹੀਂ, ਸਾਗਰ ਦਾ ਹੀ ਭਾਗ ਹਨ। ਇਸ ਲਈ ਇਸ ਤੋਂ ਸਦਕੇ ਜਾਣ ਦੀ ਲੋੜ ਹੈ:

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ਰਹਾਉ॥**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥**

*(ਵਾਰ ਆਸਾ ਮ: ੧, ਪੰਨਾ 469)*

**ਸੋ ਅੰਤਰਿ ਸੋ ਬਾਹਰਿ ਅਨੰਤ ॥**
**ਘਟਿ ਘਟਿ ਬਿਆਪਿ ਰਹਿਆ ਭਗਵੰਤ ॥** *(ਗਉੜੀ ਸੁਖਮਨੀ ਮ: ੫, ਪੰਨਾ 293)*

ਇਸ ਤਰ੍ਹਾਂ ਸਤਿਗੁਰਾਂ ਨੇ ਸੰਸਾਰ ਨੂੰ ਵਾਧੂ ਭੰਡਣ ਤੇ ਪਰਮ ਸੱਚ ਨੂੰ ਬਾਹਰ ਢੂੰਡਣ ਦੇ ਗ਼ਲਤ ਰਾਹਾਂ ਤੋਂ ਬਚਾਅ ਕੇ, ਮਨੁੱਖ ਨੂੰ ਕਰਮਯੋਗੀ ਜੀਵਨ ਜਿਊਣ ਲਈ ਮੈਦਾਨ ਤਿਆਰ ਕੀਤਾ। ਇਕ ਹੋਰ ਪਹਿਲੂ ਵੀ ਵਿਚਾਰਨਯੋਗ ਹੈ ਕਿ ਜੇ ਮਨੁੱਖ

ਨੇ ਬਨਵਾਸ ਲੈ ਕੇ ਇਕੱਲਿਆਂ ਹੀ ਵਿਚਰਨਾ ਹੋਵੇ ਤਾਂ ਉਸ ਲਈ ਸਦਾਚਾਰਕ ਗੁਣਾਂ ਦੀ ਲੋੜ ਹੀ ਨਹੀਂ ਰਹਿ ਜਾਂਦੀ ਅਤੇ ਨਾ ਹੀ ਇਹ ਗੁਣ ਵਿਕਸਤ ਹੁੰਦੇ ਹਨ। ਪਰ ਸਤਿਗੁਰੂ ਤਾਂ ਇਹ ਸਮਝਾਉਂਦੇ ਹਨ ਕਿ ਉਸ ਪਰਮ ਸੱਚ ਦੀ ਪਹਿਚਾਨ, ਬਿਨਾਂ ਗੁਣਾਂ ਦੇ ਸੰਭਵ ਹੀ ਨਹੀਂ। ਗੁਣਾਂ ਦਾ ਗੁਲਦਸਤਾ ਇਸ ਮਹਿਫ਼ਲ ਦਾ ਸ਼ਿੰਗਾਰ ਹੈ:

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥** *(ਜਪੁ ਜੀ, ਪੰਨਾ 4)*

ਇਸ ਲਈ ਹਦਾਇਤ ਹੈ:

**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥**
*(ਸੂਹੀ ਮ: ੧, ਪੰਨਾ 766)*

ਦੂਜੇ ਪਾਸੇ ਅਜਿਹੇ ਪਦਾਰਥਵਾਦੀ ਲੋਕ ਵੀ ਸਨ, ਜਿਨ੍ਹਾਂ ਲਈ ਦੁਨਿਆਵੀ ਐਸ਼-ਇਸ਼ਰਤ ਹੀ ਸਾਰਾ ਸੱਚ ਸੀ। ਉਹ ਉਸੇ ਵਿਚ ਹੀ ਗ਼ਲਤਾਨ ਰਹਿ ਕੇ ਆਪਣੇ ਆਪ ਦਾ ਘਾਣ ਕਰੀ ਜਾਂਦੇ ਸਨ, ਜਿਵੇਂ ਕਿ ਅੱਜ-ਕੱਲ੍ਹ ਦੇ ਸਮੈਕ ਪੀਣ ਵਾਲੇ ਜਾਂ ਸਿਨੇਮਾ, ਟੀ.ਵੀ. ਦੇ ਸ਼ੌਕੀਨ ਰੰਗ-ਤਮਾਸ਼ੇ ਦੀ ਮ੍ਰਿਗ-ਜਲੀ ਨੂੰ ਹੀ ਸਭ ਕੁਝ ਮੰਨ ਬੈਠੇ ਹਨ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਅਸਲ ਸੱਚ ਕੀ ਹੈ ਅਤੇ ਉਸ ਸੱਚ ਦਾ ਅੰਮ੍ਰਿਤ-ਰਸ ਕੈਸਾ ਹੈ? ਸਤਿਗੁਰੂ ਅਜਿਹੇ ਜ਼ਿੰਦਗੀ ਦੀ ਹਕੀਕਤ ਤੋਂ ਅਨਜਾਣ ਮਨਮਤੀਆਂ ਨੂੰ ਅਗਿਆਨੀ ਕਰਾਰ ਦਿੰਦੇ ਹਨ ਅਤੇ ਕਹਿੰਦੇ ਹਨ:

**ਮੂਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ ॥**
**ਵਿਚਿ ਦੁਨੀਆ ਕਾਹੇ ਆਇਆ ॥** *(ਵਾਰ ਆਸਾ ਮ: ੧, ਪੰਨਾ 467)*

ਸੋ, ਸੱਚ ਦੀ ਪਛਾਣ ਬਹੁਤ ਜ਼ਰੂਰੀ ਹੈ। ਪੁਰਾਤਨ ਅਧਿਆਤਮਵਾਦੀਆਂ ਨੇ ਜਿਵੇਂ ਇਸ ਦੀ ਪਛਾਣ ਕੀਤੀ, ਉਸ ਨੇ ਦੀਨਦਾਰਾਂ ਤੇ ਦੁਨੀਆਦਾਰਾਂ ਵਿਚ ਵੰਡੀ ਪਾ ਦਿੱਤੀ। ਉਨ੍ਹਾਂ ਦਾ ਸੱਚ ਅਜਿਹਾ ਸੀ ਜਿਸ ਲਈ ਇਸ ਦੁਨੀਆਂ ਨੂੰ ਤਿਆਗਣਾ ਜ਼ਰੂਰੀ ਸੀ। ਦੂਜੇ ਪਾਸੇ ਦੁਨੀਆਂਦਾਰ ਅਜਿਹੇ ਮਾਇਆ ਜਾਲ ਵਿਚ ਫਸ ਗਏ ਕਿ ਉਹ ਸਹੀ ਸੱਚ ਦੀ ਪਛਾਣ ਤੋਂ ਹੀ ਮਹਿਰੂਮ ਹੋ ਗਏ। ਉਨ੍ਹਾਂ ਲਈ 'ਇਹ ਜਗ ਮਿੱਠਾ, ਅਗਲਾ ਕਿੰਨ ਡਿੱਠਾ?' ਸੱਚ ਹੋ ਨਿਬੜਿਆ।

ਸੋ, ਸਤਿਗੁਰਾਂ ਸੱਚ ਦੇ ਸਰੂਪ ਨੂੰ ਪਹਿਲ ਦਿੱਤੀ। ਉਸ ਦਾ ਮੁੱਢ ਵਿਚ ਮੂਲ-ਮੰਤਰ ਅੰਦਰ ਹੀ ਸਾਂਗੋਪਾਂਗ ਚਿੱਤਰ ਅੰਕਿਤ ਕਰ ਦਿੱਤਾ ਤਾਕਿ ਜਗਿਆਸੂ ਪਹਿਲੇ ਇਸ ਸ਼ੀਸ਼ੇ ਵਿਚ ਵੇਖੇ। ਪਰ ਨਾਲ ਹੀ ਉਨ੍ਹਾਂ ਇਹ ਸ਼ਰਤ ਵੀ ਲਾ ਦਿੱਤੀ ਕਿ ਇਸ ਸੱਚ ਦੀ ਪਛਾਣ ਗਿਆਨ ਮਾਤਰ ਦਾ ਵਿਸ਼ਾ ਨਹੀਂ ਅਤੇ ਨਾ ਹੀ ਇਹ ਸ਼ਰਧਾ ਉਪਾਸ਼ਨਾ ਮਾਤਰ ਦਾ ਮਜ਼ਮੂਨ ਹੈ। ਇਸ ਸੱਚ ਨੂੰ ਜਾਣਨ ਲਈ ਪਹਿਲਾਂ ਆਪਣੇ ਆਪ ਨੂੰ ਤਿਆਰ ਕਰਨਾ ਜ਼ਰੂਰੀ ਹੈ। ਇਹ ਤਿਆਰੀ ਦੀ ਪੌੜੀ ਇਸ ਪ੍ਰਕਾਰ ਵਿਉਂਤੀ ਗਈ ਹੈ:

1. ਪਹਿਲਾਂ ਆਪਣੇ ਹਿਰਦੇ ਨੂੰ ਸਾਫ਼ ਸ਼ੁੱਧ ਕਰੋ। ਮਨ ਦੀ ਮੈਲ ਲਾਹੋ ਅਤੇ ਤਨ ਨੂੰ ਸਵੱਛ ਰੱਖੋ, ਇਵੇਂ ਹੀ ਜਿਵੇਂ ਕਿ ਦੁੱਧ ਪਾਉਣ ਲਈ ਪਹਿਲਾਂ ਭਾਂਡੇ ਨੂੰ

ਚੰਗੀ ਤਰ੍ਹਾਂ ਧੋਈਦਾ ਹੈ। ਦੁੱਧ ਤਾਂ ਦੁੱਧ ਹੈ ਹੀ। ਜੇਕਰ ਤੁਹਾਡਾ ਭਾਂਡਾ ਸਾਫ਼ ਨਾ ਹੋਇਆ ਤਾਂ ਇਹ ਕੁਸੁੱਧ ਵੀ ਹੋ ਸਕਦਾ ਹੈ।

2. ਦੂਜੀ ਚੀਜ਼ ਹੈ—ਜੀਵਨ-ਜਾਚ ਅਤੇ ਜੁਗਤੀ। ਅਸਾਂ ਇਸ ਕਾਂਇਆ ਨੂੰ ਸਾਧ ਕੇ ਧਰਤੀ ਨੂੰ ਬੀਜ ਪਾਉਣ ਦੇ ਕਾਬਲ ਬਣਾਉਣਾ ਹੈ। ਜੇਕਰ ਜ਼ਮੀਨ ਚੰਗੀ ਤਰ੍ਹਾਂ ਵਾਹੀ ਨਾ ਗਈ, ਇਸ ਵਿਚੋਂ ਔਗੁਣਾਂ ਦਾ ਕੂੜ-ਕਬਾੜ ਨਾ ਕੱਢਿਆ ਗਿਆ ਤਾਂ ਚੰਗੀ ਫ਼ਸਲ ਸੰਭਵ ਨਹੀਂ।

3. ਤੀਜੀ ਗੱਲ : ਸੱਚ ਦੀ ਪਹਿਚਾਨ ਲਈ ਇਹ ਵੀ ਜ਼ਰੂਰੀ ਹੈ ਕਿ ਸੱਚੀ ਸਿੱਖਿਆ ਦਾ ਧਾਰਨੀ ਬਣ ਕੇ ਹਰ ਇਕ ਲਈ ਹਮਦਰਦੀ, ਪਿਆਰ ਅਤੇ ਦਇਆ ਦਾ ਵਰਤਾਰਾ ਵਰਤੋ। ਜੇਕਰ ਦਇਆ ਭਾਵ ਸਾਡੇ ਅੰਦਰ ਨਾ ਹੋਇਆ ਤਾਂ ਧਰਮ ਦਾ ਸੰਚਾਰ ਨਹੀਂ ਹੁੰਦਾ। ਜੇਕਰ ਧਾਰਮਿਕ ਭਾਵਨਾ ਨਾ ਉਪਜੀ ਤਾਂ ਸਚਾਈ ਜਾਂ ਹਕੀਕਤ ਦਾ ਕਿਵੇਂ ਪਤਾ ਲੱਗਣਾ ਹੈ।

4. ਚੌਥੀ ਬੁਨਿਆਦੀ ਲੋੜ ਇਹ ਹੈ ਕਿ ਸੱਚ ਦਾ ਮੁਤਲਾਸ਼ੀ ਜਗਿਆਸੂ ਆਤਮ ਤੀਰਥ ਦਾ ਵਾਸਾ ਅਖ਼ਤਿਆਰ ਕਰੇ ਅਤੇ ਗੁਰੂ ਦੀ ਰਹਿਨੁਮਾਈ ਵਿਚ ਇਕਾਗਰ-ਚਿੱਤ ਹੋ ਕੇ ਸੱਚ ਦੀ ਸ਼ਨਾਖ਼ਤ ਕਰੇ। ਇਹ ਆਪਾ ਚੀਨਣਾ ਬਹੁਤ ਵੱਡੀ ਗੱਲ ਹੈ। ਜੇਕਰ (ਤਰੇਲ ਦੇ ਤੁਪਕੇ) ਨੂੰ ਸਮਝ ਪੈ ਜਾਵੇ ਕਿ ਉਸ ਦੇ ਅਤੇ ਸਾਗਰ ਦੇ ਗੁਣ ਇੱਕੋ ਹਨ ਤਾਂ ਉਸ ਨੂੰ ਦਰਿਆ ਦੇ ਅੰਗ-ਸੰਗ ਤੁਰਨ ਵਿਚ ਕੋਈ ਸੰਕੋਚ ਨਹੀਂ ਹੁੰਦਾ। ਉਹ ਲੰਮਾ ਸਫ਼ਰ ਝਾਗ ਕੇ ਵੀ ਸ਼ਹੁ ਸਾਗਰ ਵਿਚ ਸਮਾਅ ਸਕਦਾ ਹੈ, ਪ੍ਰੰਤੂ ਜੇਕਰ ਉਹ ਕੂੜੀ ਹਉਮੈ ਦਾ ਸ਼ਿਕਾਰ ਹੋ ਕੇ ਕਲਮਕੱਲਾ ਤੁਰ ਪਵੇ ਤਾਂ ਉਸ ਲਈ ਮਾਮੂਲੀ ਮਾਰੂਥਲ ਦੇ ਚਾਰ ਕਿਣਕੇ ਹੀ ਮੌਤ ਬਣ ਬਹਿੰਦੇ ਹਨ। ਇਸ ਲਈ ਸਤਿਗੁਰੂ ਸਮਝਾਉਂਦੇ ਹਨ ਕਿ ਸੱਚ ਦੀ ਪਹਿਚਾਨ ਸਭ ਤੋਂ ਵੱਧ ਜ਼ਰੂਰੀ ਹੈ ਤਾਂ ਹੀ ਕੂੜੀ ਹਉਮੈ ਦੀ ਦੀਵਾਰ ਢਹਿੰਦੀ ਹੈ ਅਤੇ ਮਨੁੱਖ ਸਚਿਆਰ ਹੋ ਕੇ ਸੱਚਖੰਡ ਦੀ ਮੰਜ਼ਲ 'ਤੇ ਪਹੁੰਚ ਜਾਂਦਾ ਹੈ। ਫਿਰ ਇਹੋ ਪਰਮ ਸੱਚ ਦੀ ਚੇਤਨਾ, ਬੁਰਿਆਈ ਦੇ ਤਮਾਮ ਸੰਕਟ ਰੋਗ ਕੱਟਣ ਦੇ ਸਮਰੱਥ ਹੋ ਜਾਂਦੀ ਹੈ:

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ *(ਵਾਰ ਆਸਾ ਮ: ੧, ਪੰਨਾ 468)*

# ਗੁਰਬਾਣੀ ਦੇ ਚਾਨਣ ਵਿਚ ਤ੍ਰਿਸ਼ਨਾ

ਇਹ ਸਰੀਰ ਜ਼ਰੂਰਤਾਂ ਦਾ ਪੁਤਲਾ ਹੈ। ਇਸ ਨੂੰ ਖਾਣ-ਪੀਣ ਤੇ ਪਹਿਨਣ ਦੀ ਲੋੜ ਹੈ ਤੇ ਆਰਾਮ ਨਾਲ ਰਹਿਣ ਲਈ ਘਰ-ਬਾਹਰ ਵੀ ਚਾਹੀਦਾ ਹੈ। ਦੇਹ ਅਰੋਗਤਾ ਲਈ ਦਵਾ-ਦਾਰੂ ਤੇ ਪੁਸ਼ਟੀਕਾਰਕ ਪਦਾਰਥਾਂ ਦੀ ਵੀ ਆਵੱਸ਼ਕਤਾ ਹੈ। ਇਹ ਜ਼ਰੂਰਤਾਂ ਪੂਰੀਆਂ ਕਰਨਾ ਮਨੁੱਖ ਦਾ ਅਧਿਕਾਰ ਵੀ ਹੈ ਤੇ ਕਰਤੱਵ ਵੀ, ਪਰ ਜ਼ਰੂਰਤ ਤੋਂ ਵੱਧ ਚਾਹੁਣਾ ਜਾਂ ਤਮ੍ਹਾ ਵਧਾ ਕੇ ਬੇਲੋੜੀ ਖ਼ਾਹਸ਼ ਕਰੀ ਜਾਣਾ, ਤ੍ਰਿਸ਼ਨਾ ਹੈ। ਤ੍ਰਿਸ਼ਨਾ ਦਾ ਅੱਖਰੀ ਅਰਥ ਪਿਆਸ ਹੈ, ਤਿਹਾਕੜਾ ਹੈ, ਅਜਿਹੀ ਤ੍ਰਿਹੁ, ਜੋ ਕਦੀ ਮੁੱਕਦੀ ਨਹੀਂ। ਇਹ ਲੋਭੀ ਵਾਸ਼ਨਾ ਮਨ ਨੂੰ ਕਿਤੇ ਚੈਨ ਨਹੀਂ ਲੈਣ ਦਿੰਦੀ। ਅਸੀਂ ਰੂਹਾਨੀਅਤ ਦੇ ਉੱਚੇ ਉਪਕਾਰੀ ਆਦਰਸ਼ਾਂ ਵੱਲ ਜਾਣਾ ਚਾਹੁੰਦੇ ਹਾਂ ਤੇ ਕੋਈ ਭਲਾ ਕਰਮ ਕਰਨ ਦੀ ਵਿਉਂਤ ਵਿਉਂਤਦੇ ਹਾਂ, ਪਰ ਤ੍ਰਿਸ਼ਨਾਲੂ ਬਿਰਤੀ ਸਾਨੂੰ ਹੋਰ ਹੋਰ ਪਾਸੇ ਲਈ ਫਿਰਦੀ ਹੈ ਤੇ ਮਨ ਟਿਕਾਉ ਵਿਚ ਨਹੀਂ ਆਉਂਦਾ। ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਵਿਸ਼ਲੇਸ਼ਣ ਬਿਲਕੁਲ ਠੀਕ ਹੈ:

**ਸਾਧੋ ਇਹੁ ਮਨੁ ਗਹਿਓ ਨ ਜਾਈ ॥**
**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥**

*(ਗਉੜੀ ਮ: ੯, ਪੰਨਾ 219)*

ਗੁਰੂ ਸਾਹਿਬਾਨ ਨੇ ਇਸ ਨੂੰ ਹਉਮੈ ਤੋਂ ਬਾਅਦ ਵੱਡਾ ਰੋਗ ਕਿਹਾ ਹੈ, ਕਿਉਂਕਿ ਇਹ ਸਾਡੇ ਤਨ ਮਨ ਤੇ ਆਤਮਾ ਨੂੰ ਨਿਰਬਲ ਕਰਦਾ ਅਤੇ ਮੌਤ ਤੋਂ ਗ਼ਾਫ਼ਲ ਬਣਾ ਕੇ ਬੇ-ਸੁਰਤਿ ਕਰੀ ਰੱਖਦਾ ਹੈ:

**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 919)*

ਤ੍ਰਿਸ਼ਨਾਲੂ ਮਨੁੱਖ ਇਹ ਵੀ ਨਹੀਂ ਸੋਚਦਾ ਕਿ ਮੇਰੇ ਸਰੀਰ ਤੇ ਮੇਰੇ ਜੀਵਨ ਦੀ ਇਕ ਸੀਮਾ ਹੈ, ਜਿਥੇ ਇਸ ਨੇ ਮੁੱਕ ਜਾਣਾ ਹੈ, ਪਰ ਉਹ ਅਮੁੱਕ ਲਾਲਸਾ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ। ਇਸੇ ਕਰਕੇ ਸਤਿਗੁਰਾਂ ਇਸ ਨੂੰ ਭਿਆਨਕ ਅੱਗ ਦੀ ਤਸ਼ਬੀਹ (ਤੁਲਨਾ) ਦਿੱਤੀ ਹੈ, ਜੋ ਲੱਖਾਂ ਮਣ ਬਾਲਣ ਖਾ ਕੇ ਵੀ ਸ਼ਾਂਤ ਨਹੀਂ ਹੁੰਦੀ:

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥**
**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥**

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥**
*(ਧਨਾਸਰੀ ਮ: ੫, ਪੰਨਾ 672)*

ਜੇ ਸਮੁੱਚੇ ਤੌਰ 'ਤੇ ਦੇਖਿਆ ਜਾਵੇ ਤਾਂ ਦੋ ਹੀ ਰਸਤੇ ਹਨ—ਇਕ ਰੱਬ ਪਾਸੇ ਬਿਰਤੀ ਲਾਉਣ ਦਾ ਜਿਸ ਨੂੰ 'ਲਿਵ' ਕਿਹਾ ਹੈ ਅਤੇ ਦੂਜੇ ਪਾਸੇ ਦੁਨੀਆਂਦਾਰੀ ਵਿਚ ਖੁੱਭੇ ਰਹਿਣ ਨੂੰ 'ਤ੍ਰਿਸ਼ਨਾ' ਆਖਿਆ ਗਿਆ ਹੈ। ਵਾਕ ਹੈ :

**ਲਿਵ ਧਾਤੁ ਦੁਇ ਰਾਹ ਹੈ....॥** *(ਸਿਰੀਰਾਗ ਮ: ੪, ਪੰਨਾ 87)*

ਮਨੁੱਖੀ ਜ਼ਿੰਦਗੀ ਦਾ ਦੁਖਾਂਤ ਇਹੋ ਹੈ ਕਿ ਮਾਇਆ ਦਾ ਜਾਦੂ ਫਿਰ ਜਾਣ ਕਾਰਨ ਇਹ 'ਲਿਵ' ਦਾ ਰਸਤਾ ਵਿਸਾਰ ਬਹਿੰਦਾ ਹੈ:

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**
**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**
*(ਰਾਮਕਲੀ ਮ: ੩ ਅਨੰਦੁ, ਪੰਨਾ 921)*

ਫਿਰ ਕੀ ਇਹ ਅਸਾਧ ਰੋਗ ਹੈ, ਇਸ ਦਾ ਕੋਈ ਇਲਾਜ ਨਹੀਂ ? ਗੁਰਮਤਿ ਨੇ ਤ੍ਰਿਸ਼ਨਾ ਰੋਗ ਦੇ ਦੋ ਇਲਾਜ ਦੱਸੇ ਹਨ। ਪਹਿਲਾ ਇਹ ਕਿ ਬਿਰਤੀ ਨੂੰ ਰੱਬੀ ਸਿਮਰਨ ਵੱਲ ਲਾਇਆ ਜਾਵੇ ਤਾਕਿ ਉਹ ਮਾਇਕ ਪਦਾਰਥਾਂ ਵੱਲੋਂ ਵੈਰਾਗਵਾਨ ਹੋ ਕੇ ਉਨ੍ਹਾਂ ਨੂੰ ਇਕੱਤਰ ਕਰਨ ਦਾ ਝੇੜਾ ਛੱਡ ਬੈਠੇ। ਜਦੋਂ ਇਸ ਨੂੰ ਉਨ੍ਹਾਂ ਦੀ ਨਾਸ਼ਮਾਨਤਾ ਦਾ ਗਿਆਨ ਹੋ ਜਾਵੇਗਾ ਤਾਂ ਬਿਰਤੀ ਇਨ੍ਹਾਂ ਪਿੱਛੇ ਨਹੀਂ ਭਟਕੇਗੀ, ਸੰਤੁਸ਼ਟ ਹੋ ਕੇ ਸਬਰ ਵਿਆਪਕ ਸ਼ਕਤੀਮਾਨ ਨਾਲ ਜੁੜ ਜਾਵੇਗੀ:

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥**
*(ਧਨਾਸਰੀ ਮ: ੫, ਪੰਨਾ 682)*

ਦੂਜਾ ਇਲਾਜ ਮਾਨਸਿਕ ਪੱਧਰ 'ਤੇ ਸਬਰ ਸੰਤੋਖ ਧਾਰਨਾ ਹੈ, ਕਿਉਂਕਿ ਕੋਈ ਵੀ ਬੰਦਾ ਪਦਾਰਥਾਂ ਜਾਂ ਭੋਗਾਂ ਦੀ ਬਹੁਲਤਾ ਨਾਲ ਕਦੀ ਸੰਤੁਸ਼ਟ ਨਹੀਂ ਹੁੰਦਾ। ਉਸ ਨੂੰ ਤ੍ਰਿਸ਼ਨਾ ਦਾ ਜਾਲ ਘੇਰੀ ਰੱਖਦਾ ਹੈ:

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥**
**ਪਰੈ ਪਰੈ ਹੀ ਕਉ ਲੁਝੀ ਹੇ॥** *(ਗਉੜੀ ਮ: ੫, ਪੰਨਾ 213)*

ਭਰਥਰੀ ਹਰੀ ਨੇ ਆਪਣਾ ਤਜਰਬਾ ਦੱਸਦਿਆਂ ਕਿਹਾ ਹੈ ਕਿ ਭੋਗ ਭੋਗਦੇ-ਭੋਗਦੇ ਅਸੀਂ (ਖ਼ੁਦ) ਹੀ ਭੋਗੇ ਗਏ। ਸਾਨੂੰ ਤਾਂ ਬੁਢਾਪੇ ਨੇ ਦਬੋਚ ਲਿਆ, ਪਰ ਇਹ ਭੈੜੀ ਤ੍ਰਿਸ਼ਨਾ ਬੁੱਢੀ ਨਾ ਹੋਈ:

**ਭੋਗੰ ਨ ਭੁਗਤਾ ਵਯਮੇਵ ਭੁਗਤਾ।**
**ਤ੍ਰਿਸ਼ਣਾ ਨ ਜੀਰਣਾ ਵਯਮੇਵ ਜੀਰਣਾ।**

ਸੋ, ਇਸ ਤ੍ਰਿਸ਼ਨਾਲੂ ਬਿਰਤੀ ਦਾ ਇੱਕੋ ਇਕ ਇਲਾਜ ਸਬਰ ਸੰਤੋਖ ਹੈ। ਗੁਰੂ

ਅਰਜਨ ਸਾਹਿਬ ਦੇ ਸ਼ਬਦਾਂ ਵਿਚ ਬਿਨਾਂ ਸੰਤੋਖ ਧਾਰਨ ਕੀਤੇ ਕੋਈ ਪੂਰਨ ਭਾਂਤ ਸੰਤੁਸ਼ਟ ਹੋ ਹੀ ਨਹੀਂ ਸਕਦਾ:

**ਬਿਨਾ ਸੰਤੋਖ ਨਹੀ ਕੋਊ ਰਾਜੈ॥** *(ਗਉੜੀ ਸੁਖਮਨੀ ਮ: ੫, ਪੰਨਾ 279)*

ਸੋ, ਜ਼ਿੰਦਗੀ ਦੀ ਇਹ ਅਟੱਲ ਸਚਾਈ ਹੈ ਕਿ ਤ੍ਰਿਪਤੀ ਪਦਾਰਥਕ ਪ੍ਰਾਪਤੀ ਨਾਲ ਨਹੀਂ, ਸਗੋਂ ਪ੍ਰਾਪਤੀ ਉੱਤੇ ਸੰਤੁਸ਼ਟਤਾ ਕਰਨ ਨਾਲ ਹੁੰਦੀ ਹੈ। ਹਾਸਲ ਉੱਤੇ ਸੰਤੁਸ਼ਟ ਰਹਿਣਾ ਸਬਰ ਸੰਤੋਖ ਹੈ ਤੇ ਬੇ-ਹਾਸਲ ਲਈ ਭਟਕਦੇ ਫਿਰਨਾ ਲੋਭ ਤੇ ਤ੍ਰਿਸ਼ਨਾ ਦੇ ਜਾਲ ਵਿਚ ਫਸਣਾ ਹੈ। ਇਕ ਪੱਛਮੀ ਵਿਦਵਾਨ ਦਾ ਕਥਨ ਹੈ ਕਿ ਮੇਜ਼ਬਾਨ ਦੇ ਬਹੁ-ਭਾਂਤੇ ਖਾਨਪਾਨ ਨਾਲ ਸਜਾਏ ਦਸਤਰਖ਼ਾਨ ਹਰ ਕਿਸੇ (ਮਹਿਮਾਨ) ਨੂੰ ਖ਼ੁਸ਼ ਨਹੀਂ ਕਰ ਸਕਦੇ, ਇਹ ਤਾਂ ਮਹਿਮਾਨ ਦੀ ਆਪਣੀ ਹੀ ਸੰਤੁਸ਼ਟਤਾ ਹੈ, ਜੋ ਉਸ ਨੂੰ ਤਸੱਲੀ ਬਖ਼ਸ਼ਦੀ ਹੈ। ਸੋ, ਸੰਤੋਖ ਇਕ ਬਹੁਤ ਉੱਚਾ ਆਤਮਿਕ ਗੁਣ ਹੈ, ਉੱਚੇ ਕਲਚਰ ਦੀ ਨਿਸ਼ਾਨੀ ਹੈ, ਜਿਸ ਨਾਲ ਮਹਾਨ ਪੁਰਸ਼ਾਂ ਦੀ ਆਤਮਾ ਸਦਾ ਸ਼ਿੰਗਾਰੀ ਰਹੀ ਹੈ। ਗੁਰੂ ਨਾਨਕ ਸਾਹਿਬ ਨੇ ਸਬਰ ਸੰਤੋਖ ਨੂੰ ਦਰਵੇਸ਼ਾਂ ਦੀ ਖ਼ੁਰਾਕ ਦੱਸਿਆ ਹੈ:

**ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥**

*(ਵਾਰ ਸਿਰੀਰਾਗ, ਮ: ੧, ਪੰਨਾ 83)*

ਕੁਝ ਪੱਲੇ ਨਾ ਹੁੰਦਿਆਂ ਵੀ ਆਪਣੇ ਆਪ ਨੂੰ ਥੱਲੇ ਨਾ ਡਿੱਗਣ (ਆਤਮਿਕ ਗਿਰਾਵਟ) ਦੇਣਾ, ਮਾਂਗਤ ਨਾ ਬਣਾਉਣਾ ਬਹੁਤ ਵੱਡੀ ਖ਼ੂਬੀ ਹੈ ਜੋ ਕਿ ਸੰਤੋਖੀ ਬਿਰਤੀ ਦਾ ਸੁਨਹਿਰੀ ਸਿੱਟਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਇਹ ਸਬਰ ਸੰਤੋਖ ਦਾ ਤੀਰ ਐਸਾ ਹੈ ਜੋ ਕਦੀ ਖ਼ਾਲੀ ਨਹੀਂ ਜਾਂਦਾ, ਇਹ ਜ਼ਰੂਰ ਨਿਸ਼ਾਨੇ 'ਤੇ ਵੱਜਦਾ ਹੈ। ਉਨ੍ਹਾਂ ਇਹ ਵੀ ਫ਼ੁਰਮਾਇਆ ਹੈ ਕਿ ਰੁੱਖੀ-ਸੁੱਖੀ ਖਾ ਕੇ ਠੰਡਾ ਪਾਣੀ ਪੀ ਲੈਣਾ ਹਿੱਤਕਾਰੀ ਹੈ, ਪ੍ਰੰਤੂ ਦੂਜੇ ਦੀ ਚੋਪੜੀ ਦੇਖ ਕੇ ਲਲਚਾਉਣਾ ਜਾਂ ਪਛਤਾਉਣਾ ਜ਼ਿੰਦਗੀ ਦੀ ਸਿਹਤ ਲਈ ਸਦਾ ਹਾਨੀਕਾਰਕ ਹੀ ਹੈ।

**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥** *(ਸਲੋਕ ਫਰੀਦ ਜੀ, ਪੰਨਾ 1381)*

ਸਬਰ ਸੰਤੋਖ ਦਾ ਵੈਰੀ ਲੋਭ ਤੇ ਤ੍ਰਿਸ਼ਨਾ ਹੈ। ਇਹ ਐਸੇ ਔਗੁਣ ਹਨ ਜੋ ਮਨੁੱਖ ਨੂੰ ਸਦਾ ਭਟਕਣ ਵਿਚ ਪਾਈ ਰੱਖਦੇ ਹਨ। ਗੁਰਬਾਣੀ ਵਿਚ ਲੋਭ ਨੂੰ ਕੁੱਤਾ ਜਾਂ ਹਨੇਰਖਾਤੇ ਵਾਲਾ ਬੰਦੀਖ਼ਾਨਾ ਕਿਹਾ ਹੈ ਜੋ ਮਨ ਨੂੰ ਕੈਦ ਕਰੀ ਰੱਖਦਾ ਹੈ। ਲੋਭ ਕਾਰਨ ਮਨੁੱਖ ਵਿਚ ਚੰਗੇ ਮਾੜੇ ਦੀ ਤਮੀਜ਼ ਵੀ ਖ਼ਤਮ ਹੋ ਜਾਂਦੀ ਹੈ ਤੇ ਉਹ ਕੇਵਲ ਵਾਸ਼ਨਾ ਦਾ ਗ਼ੁਲਾਮ ਬਣ ਕੇ ਰਹਿ ਜਾਂਦਾ ਹੈ। ਖ਼ਾਹਸ਼ਾਂ ਮੁੱਕਦੀਆਂ ਨਹੀਂ ਤੇ ਉਸ ਦੀ ਦੌੜ ਵੀ ਨਹੀਂ ਮੁੱਕਦੀ। ਬਾਬਾ ਫ਼ਰੀਦ ਜੀ ਦੇ ਕਥਨ ਅਨੁਸਾਰ ਲੋਭੀ ਆਦਮੀ ਦੀ ਦੋਸਤੀ ਵੀ ਟੁੱਟੇ ਛੱਪਰ ਵਾਂਗ ਹੁੰਦੀ ਹੈ ਜੋ ਜ਼ਰਾ ਛਰਾਟਾ ਪੈਣ 'ਤੇ ਚੋਣ ਲੱਗ ਜਾਂਦਾ ਹੈ।

ਸ੍ਰੇਸ਼ਟ ਪੁਰਸ਼ਾਂ ਦਾ ਲੱਛਣ ਇਹ ਹੈ ਕਿ ਉਹ ਬੁਨਿਆਦੀ ਤੌਰ 'ਤੇ ਸੰਤੋਖੀ ਹੁੰਦੇ ਹਨ। ਭਾਵੇਂ ਇਹ ਮਾਰਗ ਕਠਿਨ ਹੈ, ਪਰ ਉਹ ਦ੍ਰਿੜ੍ਹਤਾ ਨਾਲ ਇਸੇ ਦਾ ਪਾਲਣ ਕਰਦੇ ਹਨ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 918)*

ਇਸ ਦਾ ਅਰਥ ਇਹ ਵੀ ਨਹੀਂ ਕਿ ਸੰਸਾਰੀ ਜੀਵਨ ਦੀਆਂ ਲੋੜਾਂ ਪੂਰੀਆਂ ਨਹੀਂ ਕਰਨੀਆਂ। ਇਨ੍ਹਾਂ ਦੀ ਪੂਰਤੀ ਜ਼ਰੂਰੀ ਹੈ। ਇਸ ਤੋਂ ਕੋਈ ਵੀ ਇਨਕਾਰੀ ਨਹੀਂ, ਪਰ ਇਨ੍ਹਾਂ ਵਿਚ ਬੇਲੋੜਾ ਖੱਚਤ ਹੋਣਾ ਤੇ ਰਾਤ ਦਿਨ ਕੇਵਲ ਇਨ੍ਹਾਂ ਨੂੰ ਇਕੱਤਰ ਕਰਨ ਵਿਚ ਹੀ ਲੱਗੇ ਰਹਿਣਾ ਨਿਰੀ ਖ਼ੁਆਰੀ ਹੈ। ਭੋਜਨ ਸਰੀਰ ਦੀ ਪੁਸ਼ਟੀ ਕਰਦਾ ਹੈ, ਗਹਿਣੇ ਕੱਪੜੇ ਸਰੀਰ ਨੂੰ ਕੱਜਦੇ, ਸੰਵਾਰਦੇ ਤੇ ਸ਼ਿੰਗਾਰਦੇ ਹਨ। ਮਕਾਨ ਸਰਦੀ ਗਰਮੀ ਸਮੇਂ ਵਿਸ਼ਰਾਮ ਲਈ ਕੰਮ ਆਉਂਦਾ ਹੈ, ਪਰ ਜੇ ਕੋਈ ਗਹਿਣੇ ਕਪੜਿਆਂ ਨਾਲ ਹੀ ਆਪਣੇ ਆਪ ਨੂੰ ਲੱਦ ਲਵੇ ਤੇ ਵੱਧ ਤੋਂ ਵੱਧ ਸਾਮਾਨ ਇਕੱਠਾ ਕਰਨਾ ਹੀ ਨਿਸ਼ਾਨਾ ਬਣਾ ਲਵੇ ਤਾਂ ਇਸ ਦਾ ਕੋਈ ਚੰਗਾ ਸਿੱਟਾ ਨਹੀਂ ਨਿਕਲਦਾ।

ਮੌਜੂਦਾ ਪਦਾਰਥਕ ਯੁੱਗ ਵਿਚ ਪ੍ਰਚਾਰ ਪੁੱਠਾ ਕੀਤਾ ਜਾ ਰਿਹਾ ਹੈ ਕਿ ਪਦਾਰਥਕ ਪ੍ਰਾਪਤੀ ਹੀ ਜ਼ਿੰਦਗੀ ਦਾ ਅੰਤਿਮ ਨਿਸ਼ਾਨਾ ਹੈ, ਇਸ ਲਈ ਜੋ ਵੀ ਸਾਧਨ ਵਰਤਿਆ ਜਾਵੇ, ਉਹ ਠੀਕ ਹੈ, ਉਸ ਤੋਂ ਸੰਕੋਚ ਨਾ ਕਰੋ। ਇਹੋ ਕਾਰਨ ਹੈ ਕਿ ਅਜੋਕਾ ਮਨੁੱਖ ਹਰ ਤਰ੍ਹਾਂ ਦੇ ਪਦਾਰਥ ਇਕੱਠੇ ਕਰਨ ਵਿਚ ਰੁੱਝਾ ਹੋਇਆ ਹੈ। ਉਹ ਆਪਣੀ ਲੋੜ ਤੇ ਉਮਰ ਦੀ ਸੀਮਾ ਨੂੰ ਵੀ ਧਿਆਨ-ਗੋਚਰੇ ਨਹੀਂ ਕਰਦਾ। ਉਸ ਦਾ ਨਿਸ਼ਾਨਾ ਵੱਧ ਤੋਂ ਵੱਧ ਸਮੱਗਰੀ ਹਥਿਆਉਣਾ ਹੈ। ਇਕ ਆਦਮੀ ਦੀਆਂ ਵੱਖ-ਵੱਖ ਸ਼ਹਿਰਾਂ ਵਿਚ ਦਸ-ਦਸ ਕੋਠੀਆਂ ਹਨ। ਇਕ ਅਮੀਰ ਪਾਸ ਕਿੰਨੇ ਸੂਟ-ਬੂਟ ਹਨ ਤੇ ਕਿੰਨੇ ਹੋਰ ਅੱਯਾਸ਼ੀ ਦੇ ਸਾਮਾਨ, ਇਸ ਦਾ ਅਨੁਮਾਨ ਨਹੀਂ ਲਗਾਇਆ ਜਾ ਸਕਦਾ। ਕਈ ਥਾਂ ਹਾਲਤ ਇਹ ਵੀ ਹੈ ਕਿ ਇਨ੍ਹਾਂ ਦੀ ਸੰਭਾਲ ਕਰਨਾ ਵੀ ਔਖਾ ਹੈ, ਪਰ ਫਿਰ ਵੀ ਮਨ ਨੂੰ ਸ਼ਾਂਤੀ ਨਹੀਂ, ਟਿਕਾਉ ਨਹੀਂ, ਤਰੱਦਦ ਜਾਰੀ ਹੈ। ਤ੍ਰਿਸ਼ਨਾ ਕਾਰਨ ਹੋਰ-ਹੋਰ ਲਈ ਹੋੜ ਲੱਗੀ ਹੋਈ ਹੈ।

ਇਸ ਦੇ ਮੁਕਾਬਲੇ 'ਤੇ ਜੋ ਸਬਰ ਸੰਤੋਖ ਦਾ ਆਸਰਾ ਲੈ ਕੇ ਆਪਣਾ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਲਈ ਕੋਈ ਔਕੜ ਹੈ ਹੀ ਨਹੀਂ, ਸਗੋਂ ਉਹ ਬਹੁਤੇ ਪਦਾਰਥਾਂ ਵਾਲਿਆਂ ਨਾਲੋਂ ਵਧੇਰੇ ਖ਼ੁਸ਼ਹਾਲ ਹਨ। ਉਨ੍ਹਾਂ ਨੂੰ ਕਿਸੇ ਕਿਸਮ ਦੀ ਚਿੰਤਾ ਨਹੀਂ ਸਤਾਉਂਦੀ। ਉਹ ਸੰਜਮ ਦਾ ਜੀਵਨ ਬਤੀਤ ਕਰ ਕੇ ਆਪਣੀਆਂ ਖ਼ਾਹਸ਼ਾਂ ਉੱਤੇ ਕਾਬੂ ਪਾਉਂਦੇ ਤੇ ਵੱਡੇ ਵੱਡੇ ਅਮੀਰਾਂ ਨਾਲੋਂ ਵਧੀਆ ਸਮਾਂ ਲੰਘਾਉਂਦੇ ਹਨ। ਸੋ, ਸੰਤੋਖ ਇਕ ਐਸਾ ਦਾਰੂ ਹੈ ਜੋ ਤ੍ਰਿਸ਼ਨਾ ਤੇ ਲੋਭ ਦੇ ਰੋਗ ਨੂੰ ਰੋਕ ਪਾ ਸਕਦਾ ਹੈ। ਇਸ ਰਾਹੀਂ ਮਨ ਨੂੰ ਸੌਖਿਆਂ ਸਮਝਾਇਆ ਜਾ ਸਕਦਾ ਹੈ ਕਿ ਖ਼ੁਸ਼ੀ ਸੰਜਮ ਵਾਲੇ ਜੀਵਨ ਵਿਚ ਹੈ ਨਾ ਕਿ ਬੇਲੋੜੀ ਭੱਜ-ਦੌੜ ਕਰਕੇ ਪ੍ਰਾਪਤ ਕੀਤੇ ਪਦਾਰਥਾਂ ਵਿਚ। ਨਾਲੇ ਇਹ ਵੀ ਸਮਝਣਾ ਚਾਹੀਦਾ ਹੈ ਕਿ ਇਹ ਪਦਾਰਥ ਸਹਾਇਕ ਸਾਧਨ ਮਾਤਰ ਹਨ, ਅੰਤਿਮ ਨਿਸ਼ਾਨਾ ਨਹੀਂ।

ਕਹਿੰਦੇ ਹਨ ਕਿ ਕੋਈ ਸਾਧੂ ਬਾਜ਼ਾਰ ਵਿਚਦੀ ਲੰਘ ਰਿਹਾ ਸੀ ਤਾਂ ਉਸ ਦਾ ਮਨ ਕੀਤਾ ਕਿ ਤਾਜ਼ੀ ਮਠਿਆਈ ਖਾਧੀ ਜਾਵੇ। ਜਦੋਂ ਉਸ ਨੇ ਆਪਣੀ ਚਿੱਪੀ ਵਿਚ

ਹੱਥ ਮਾਰਿਆ ਤਾਂ ਪੈਸੇ ਥੋੜ੍ਹੇ ਲੱਗੇ ਤੇ ਉਹ ਚੁੱਪ-ਚੁਪੀਤਾ ਅੱਗੇ ਤੁਰ ਪਿਆ। ਹਲਵਾਈ ਦੂਰ ਜਾਂਦੇ ਗਾਹਕ ਨੂੰ ਉੱਚੀ ਪੁਕਾਰ ਕੇ ਕਹਿਣ ਲੱਗਾ ਕਿ 'ਸੰਤ ਜੀ! ਜੇ ਪੈਸੇ ਥੋੜ੍ਹੇ ਹਨ ਤਾਂ ਕੋਈ ਗੱਲ ਨਹੀਂ, ਜੋ ਹੈ ਉਹ ਦੇ ਜਾਓ, ਬਾਕੀ ਉਧਾਰ ਕਰ ਜਾਓ, ਕੱਲ੍ਹ ਦੇ ਦੇਣਾ।' ਅੱਗੋਂ ਸੰਤੋਖੀ ਸਾਧੂ ਨੇ ਜਵਾਬ ਦਿੱਤਾ ਕਿ ਭਾਈ, ਅਸੀਂ ਫ਼ਿਲਹਾਲ ਤੁਹਾਡੇ ਨਾਲ ਨਹੀਂ, ਆਪਣੇ ਮਨੀਰਾਮ ਨਾਲ ਹੀ ਉਧਾਰ ਕਰ ਲੈਂਦੇ ਹਾਂ।' ਜੋ ਕੋਈ ਮਨੀਰਾਮ ਨਾਲ ਉਧਾਰ ਕਰਨਾ ਸਿੱਖ ਜਾਂਦਾ ਹੈ, ਉਹ ਦਰ ਦਰ ਦੀ ਠੋਕਰ ਨਹੀਂ ਖਾਂਦਾ। ਸੋ, ਤ੍ਰਿਸ਼ਨਾ ਦਾ ਇਲਾਜ ਸੰਤੋਖ ਹੈ, ਜੋ ਮਨੁੱਖ ਦੀ ਸ਼ਖ਼ਸੀਅਤ ਨੂੰ ਸਦਾ ਭਰਪੂਰ ਕਰੀ ਰੱਖਦਾ ਹੈ ਤੇ ਉਸ ਨੂੰ ਕਦੀ ਕੋਈ ਕਮੀ ਪ੍ਰਤੀਤ ਨਹੀਂ ਹੁੰਦੀ। ਛੋਲਿਆਂ ਨੂੰ 'ਬਦਾਮ' ਤੇ ਸਾਧਾਰਨ ਸਾਗਪਾਤ ਨੂੰ 'ਸਬਜ਼ ਪੁਲਾਅ' ਆਖ ਕੇ ਛਕਣ ਵਾਲਾ ਸਦਾ ਚੜ੍ਹਦੀ ਕਲਾ ਦਾ ਜੀਵਨ ਜਿਊਂਦਾ ਹੈ।

# ਸਭ ਜੋਤਿ ਤੇਰੀ ਜਗ ਜੀਵਨਾ

ਦੁਨੀਆਂ ਦੇ ਤਮਾਮ ਆਸਤਿਕ ਧਰਮਾਂ ਦਾ ਤੇ ਖ਼ਾਸ ਕਰਕੇ ਸਿੱਖ ਧਰਮ ਦਾ ਇਹ ਬੁਨਿਆਦੀ ਸਿਧਾਂਤ ਰਿਹਾ ਹੈ ਕਿ ਸ੍ਰਿਸ਼ਟੀ ਦਾ ਕਰਤਾ-ਪ੍ਰਭੂ ਪਰਮੇਸ਼ਰ, ਹਰ ਦੇਸ਼, ਹਰ ਕਾਲ ਤੇ ਹਰ ਵਿਅਕਤੀ ਵਿਚ ਜਿਥੇ ਕਿਤੇ ਸਭ ਥਾਂ ਮੌਜੂਦ ਹੈ। ਇਸ ਕਰਕੇ ਸੰਸਾਰ ਦੇ ਹਰ ਜੀਅ ਜੰਤ ਤੇ ਮਨੁੱਖ ਮਾਤਰ ਨੂੰ ਪਿਆਰਨਾ, ਸਤਿਕਾਰਨਾ ਧਰਮ ਦਾ ਮੁੱਢਲਾ ਕਰਤੱਵ ਹੈ। ਇਸ ਕਰਕੇ ਊਚ-ਨੀਚ ਜਾਂ ਵੱਡੇ ਛੋਟੇ ਦੀ ਵੰਡ ਗ਼ੈਰ ਕੁਦਰਤੀ ਹੈ। ਕਿਸੇ ਨਸਲ, ਰੰਗ, ਮਜ਼੍ਹਬ ਜਾਂ ਜਾਤ-ਪਾਤ ਦੇ ਭੇਦ ਕਰਕੇ ਕਿਸੇ ਵਿਅਕਤੀ ਨੂੰ ਤ੍ਰਿਸਕਾਰ ਦੀ ਦ੍ਰਿਸ਼ਟੀ ਨਾਲ ਦੇਖਣਾ ਇਕ ਤਰ੍ਹਾਂ ਧਰਮ-ਵਿਰੋਧੀ ਕਾਰ ਹੈ। ਜਦ ਸਭ ਵਿਚ ਪਰਮੇਸ਼ਰ ਦੀ ਜੋਤਿ ਹੈ ਅਤੇ ਪਰਮੇਸ਼ਰ ਅੰਦਰ ਸਾਰੀ ਸ੍ਰਿਸ਼ਟੀ ਹੈ ਤਾਂ ਦ੍ਵੈਤ ਕਿਸ ਨਾਲ ਕੀਤੀ ਜਾ ਸਕਦੀ ਹੈ ? ਗੁਰੂ ਅਰਜਨ ਸਾਹਿਬ ਦਾ ਫ਼ੁਰਮਾਨ ਹੈ:

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥**

*(ਸੋਰਠਿ ਮ: ੫, ਪੰਨਾ 617)*

ਇਹੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ ਹੈ ਕਿ ਰੱਬ ਤਾਂ ਪ੍ਰੇਮ ਪਿਆਰ ਬਣ ਕੇ ਸਾਰੇ ਸੰਸਾਰ ਵਿਚ ਵਿਆਪਕ ਹੋ ਰਿਹਾ ਹੈ। ਇਸ ਨੂੰ ਕਿਸੇ ਖ਼ਾਸ ਦੇਸ ਕਾਲ ਦੀ ਹੱਦ ਵਿਚ ਕਿਵੇਂ ਸੀਮਤ ਕੀਤਾ ਜਾ ਸਕਦਾ ਹੈ:

**ਦੇਸ ਔਰ ਨ ਭੇਸ ਜਾਕਰ, ਰੂਪ ਰੇਖ ਨ ਰਾਗ॥**
**ਜੱਤ੍ਰ ਤੱਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ॥੮੦॥** *(ਜਾਪੁ ਸਾਹਿਬ)*

ਇਹ ਗੱਲ ਨਹੀਂ ਕਿ ਇਹ ਕੋਈ ਨਵਾਂ ਸਿਧਾਂਤ ਹੈ ਜਾਂ ਫਿਰ ਧਰਮ ਦੀ ਨਵੀਂ ਵਿਆਖਿਆ ਹੈ, ਸਗੋਂ ਇਹ ਮਾਨਤਾ ਤਾਂ ਆਦਿ ਜੁਗਾਦਿ ਤੋਂ ਹੀ ਚੱਲੀ ਆਈ ਹੈ ਕਿ ਪਰਮੇਸ਼ਰ ਕਣ ਕਣ ਵਿਚ ਰਮਿਆ ਹੋਇਆ ਹੈ, ਕੋਈ ਥਾਂ ਐਸੀ ਨਹੀਂ ਜਿਥੇ ਉਹ ਨਹੀਂ ਹੈ। ਪੁਰਾਣੇ ਰਿਸ਼ੀ ਮੁਨੀ ਤੇ ਭਗਤੀ ਲਹਿਰ ਦੇ ਸੰਤ ਭਗਤ ਵੀ ਮਨੁੱਖ ਨੂੰ ਇਹੋ ਦ੍ਰਿੜ੍ਹ ਕਰਾਉਂਦੇ ਆ ਰਹੇ ਹਨ। ਚੂੰਕਿ ਉਹ ਸਭ ਵਿਚ ਹੈ, ਇਸ ਲਈ ਸਭ ਨੂੰ ਪਿਆਰ ਕਰਨਾ ਮਨੁੱਖ ਦਾ ਆਦਿ ਧਰਮ ਹੈ। ਭਗਤ ਨਾਮਦੇਵ ਜੀ ਆਪਣੇ ਲੰਮੇ ਤਜਰਬੇ ਉਪਰੰਤ ਇਹ ਦੱਸ ਰਹੇ ਹਨ ਕਿ ਉਸ ਦੀ ਆਵਾਜ਼ ਸਾਰੇ ਬ੍ਰਹਿਮੰਡ ਵਿਚ ਗੁੰਜਾਇਮਾਨ ਹੈ, ਉਸ ਨੂੰ ਧਿਆਨ ਨਾਲ ਸੁਣੋ, ਉਹ ਕੋਈ ਓਪਰੀ ਆਵਾਜ਼ ਨਹੀਂ, ਉਹ ਤਾਂ ਮੇਰੇ ਮਾਲਕ ਦੀ ਆਵਾਜ਼ ਹੈ:

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥**
**ਰਾਮ ਬਿਨਾ ਕੋ ਬੋਲੈ ਰੇ ॥੧॥ਰਹਾਉ॥**
**ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥**

*(ਮਾਲੀ ਗਉੜਾ ਨਾਮਦੇਵ ਜੀ, ਪੰਨਾ 988)*

**ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥**
**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥**
**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥**

*(ਆਸਾ ਨਾਮਦੇਉ ਜੀ, ਪੰਨਾ 485)*

ਭਗਤ ਕਬੀਰ ਜੀ ਵਰਗੇ ਇਨਕਲਾਬੀ ਸੰਤ ਕਵੀ ਦਾ ਅਨੁਭਵ ਵੀ ਇਸੇ ਪ੍ਰਕਾਰ ਦਾ ਹੈ ਕਿ ਇਹ ਸਾਰੀ ਸ੍ਰਿਸ਼ਟੀ, ਰੱਬੀ ਨੂਰ ਦਾ ਹੀ ਪ੍ਰਕਾਸ਼ ਹੈ, ਉਸ ਨੇ ਇੱਕੋ ਮਿੱਟੀ ਤੋਂ ਸਾਰੇ ਭਾਂਡੇ ਸਾਜੇ ਹਨ। ਇਨ੍ਹਾਂ ਵਿਚ ਕੋਈ ਅੰਤਰ ਨਹੀਂ। ਫਿਰ ਜਿਸ ਮਿੱਟੀ ਤੋਂ ਇਹ ਸਾਰੀ ਘਾੜਤ ਘੜੀ ਗਈ ਹੈ, ਉਹ ਮਿੱਟੀ ਵੀ ਉਸ ਦਾਨੇ ਬੀਨੇ ਘੜਨਹਾਰ ਕਰਤੇ ਦੀ ਹਸਤੀ ਤੋਂ ਵੱਖਰੀ ਨਹੀਂ, ਸਗੋਂ ਇਹ ਕਿਹਾ ਜਾ ਸਕਦਾ ਹੈ ਕਿ ਮਾਲਕ ਸ੍ਰਿਸ਼ਟੀ-ਰਚਨਾ ਕਰ ਕੇ ਖ਼ੁਦ ਸੂਖਮ ਤੋਂ ਸਥੂਲ ਹੋ ਇਸ ਸੰਸਾਰ ਦਾ ਆਕਾਰ ਧਾਰਨ ਕਰਦਾ ਹੈ। ਇਸ ਲਈ ਖ਼ਾਲਕ ਖ਼ਲਕਤ ਵਿਚ ਤੇ ਖ਼ਲਕਤ ਖ਼ਾਲਕ ਵਿਚ ਸਮਾਈ ਹੋਈ ਹੈ, ਇਸ ਨੂੰ ਅਲਹਿਦਾ-ਅਲਹਿਦਾ ਸਮਝਣਾ ਭੁੱਲ ਹੈ। ਆਪ ਫ਼ੁਰਮਾਉਂਦੇ ਹਨ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**
**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥**
**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥**

*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਭਗਤ ਰਵਿਦਾਸ ਜੀ ਦਾ ਵਿਚਾਰ ਹੈ ਕਿ ਜ਼ਿੰਦਗੀ ਦਾ ਸਾਗਰ ਲਹਿਰਾ ਰਿਹਾ ਹੈ, ਇਸ ਵਿਚ ਲਹਿਰਾਂ ਉੱਠਦੀਆਂ, ਬਹਿੰਦੀਆਂ ਅਤੇ ਕਈ ਤਰੰਗ ਤੇ ਬੁਲਬੁਲੇ ਵੀ ਆਪਣੀ ਨ੍ਰਿਤਕਾਰੀ ਕਰਦੇ ਨਜ਼ਰ ਆਉਂਦੇ ਹਨ, ਪਰ ਇਹ ਸਭ ਪਾਣੀ ਹੀ ਪਾਣੀ ਹੈ, ਹੋਰ ਕੁਝ ਨਹੀਂ, ਭਾਵੇਂ ਸਿਆਣਾ ਸੁਨਿਆਰ ਸੋਨੇ ਦੇ ਕੜੇ, ਕੁੰਡਲ ਕਈ ਕਿਸਮ ਦੇ ਬਣਾ ਦਿੰਦਾ ਹੈ ਤੇ ਜ਼ੰਜੀਰੀਆਂ ਤੇ ਮੁੰਦਰੀਆਂ ਵੀ ਵੰਨ-ਸੁਵੰਨੀਆਂ ਰਚ ਧਰਦਾ ਹੈ, ਪਰ ਸੋਨਾ ਸੋਨਾ ਹੀ ਰਹਿੰਦਾ ਹੈ।

ਇਸੇ ਤਰ੍ਹਾਂ ਬ੍ਰਹਮ ਦੀ ਜੋਤਿ ਭਾਵੇਂ ਕਿਤੇ ਕੋਈ ਵੀ ਨਵਾਂ ਨਾਮ, ਰੂਪ ਧਾਰ ਕੇ ਮੂਰਤੀਮਾਨ ਹੋਵੇ, ਪਰ ਉਹ ਵੱਖਰੀ ਵਸਤੂ ਨਹੀਂ ਕਹੀ ਜਾ ਸਕਦੀ ਤੇ ਨਾ ਹੀ ਉਹ ਵੱਖਰੀ ਹੈ। ਇਹ ਤਾਂ ਸਾਡੀ ਹਉਮੈ ਨੇ ਹੀ ਇਕ ਭਰਮ-ਭੁਲੇਖਾ ਖੜਾ ਕੀਤਾ ਹੋਇਆ ਹੈ। ਭਗਤ ਜੀ ਕਥਨ ਕਰਦੇ ਹਨ:

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥

*(ਸੋਰਠਿ ਰਵਿਦਾਸ ਜੀ, ਪੰਨਾ 657)*

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥

*(ਸੋਰਠਿ ਰਵਿਦਾਸ ਜੀ, ਪੰਨਾ 658)*

ਗੁਰੂ ਅਰਜਨ ਸਾਹਿਬ ਇਸ ਸ੍ਰਿਸ਼ਟੀ ਨੂੰ ਇਕ ਵਿਸ਼ਾਲ ਬ੍ਰਿਛ ਤਸੱਵਰ ਕਰਕੇ ਬਿਆਨ ਕਰਦੇ ਹਨ ਕਿ ਇਹ ਖੰਡ ਬ੍ਰਹਿਮੰਡ ਇਸ ਦੀਆਂ ਸ਼ਾਖ਼ਾਵਾਂ ਹਨ ਤੇ ਦੇਸ ਪ੍ਰਦੇਸ ਇਸ ਦੇ ਲਹਿਲਹਾਉਂਦੇ ਪੱਤੇ। ਇਹ ਵਿਸ਼ਾਲ ਸਾਗਰ ਉਸੇ ਪ੍ਰਭੂ ਦਾ ਵਿਰਾਟ ਰੂਪ ਹੈ। ਨਿਰਗੁਣ ਵੀ ਉਹੋ ਹੈ, ਸਰਗੁਣ ਵੀ ਉਹੋ। ਅਸੀਂ ਉਸ ਦਾ ਅੰਤ ਨਹੀਂ ਪਾ ਸਕਦੇ।

ਤੂੰ ਪੇਡੁ ਸਾਖ ਤੇਰੀ ਫੂਲੀ ॥
ਤੂੰ ਸੂਖਮੁ ਹੋਆ ਅਸਥੂਲੀ ॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥
ਤੂੰ ਸੂਤੁ ਮਣੀਏ ਭੀ ਤੂੰਹੈ ॥
ਤੂੰ ਗੰਠੀ ਮੇਰੁ ਸਿਰਿ ਤੂੰਹੈ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥

*(ਮਾਝ ਮ: ੫, ਪੰਨਾ 102)*



ਸੁਖਮਨੀ ਸਾਹਿਬ ਵਿਚ ਪੰਚਮ ਗੁਰੂ ਨੇ ਹੋਰ ਵਧੇਰੇ ਵਿਸਥਾਰ ਨਾਲ ਸਮਝਾਇਆ ਹੈ ਕਿ ਉਹ ਜ਼ੱਰਰੇ-ਜ਼ੱਰਰੇ ਵਿਚ ਬਿਰਾਜਮਾਨ ਹੈ ਤੇ ਕੋਈ ਅਜਿਹਾ ਥਾਂ ਨਹੀਂ, ਜਿਥੇ ਉਹ ਨਹੀਂ। ਗੁਰੂ ਸਾਹਿਬ ਕਿਵੇਂ ਨਕਸ਼ਾ ਖਿੱਚਦੇ ਜਾਂਦੇ ਹਨ :

ਸੋ ਅੰਤਰਿ ਸੋ ਬਾਹਰਿ ਅਨੰਤ ॥
ਘਟਿ ਘਟਿ ਬਿਆਪਿ ਰਹਿਆ ਭਗਵੰਤ ॥
ਧਰਨਿ ਮਾਹਿ ਆਕਾਸ ਪਇਆਲ ॥
ਸਰਬ ਲੋਕ ਪੂਰਨ ਪ੍ਰਤਿਪਾਲ ॥
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥
ਜੈਸੀ ਆਗਿਆ ਤੈਸਾ ਕਰਮੁ ॥
ਪਉਣ ਪਾਣੀ ਬੈਸੰਤਰ ਮਾਹਿ ॥
ਚਾਰਿ ਕੁੰਟ ਦਹ ਦਿਸੇ ਸਮਾਹਿ ॥
ਤਿਸ ਤੇ ਭਿੰਨ ਨਹੀ ਕੋ ਠਾਉ ॥
ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ *(ਗਉੜੀ ਸੁਖਮਨੀ ਮ: ੫, ਪੰਨਾ 293)*

ਇਹ ਬ੍ਰਹਮ-ਗਿਆਨੀਆਂ ਦਾ ਅੰਤਰੀਵ ਅਨੁਭਵ ਹੈ, ਜੋ ਹਰ ਕਿਸੇ ਨੂੰ ਹਾਸਲ ਨਹੀਂ, ਪ੍ਰੰਤੂ ਅਜੋਕੇ ਪਦਾਰਥ-ਵਿਗਿਆਨੀ ਵੀ ਇਹ ਪ੍ਰਵਾਨ ਕਰ ਕੇ ਚੱਲਦੇ ਹਨ

ਕਿ ਇਹ ਮਾਦਾ ਜੜ੍ਹ ਨਹੀਂ, ਸਗੋਂ ਇਸ ਦੇ ਕਣ-ਕਣ ਅੰਦਰ ਚੇਤਨਾ ਦਾ ਸੰਚਾਰ ਹੈ, ਜਿਵੇਂ ਕਿ ਜਿਊਂਦੇ ਜਾਗਦੇ ਜੀਆਂ ਜੰਤਾਂ ਵਿਚ। ਇਸ ਨੂੰ ਰੱਬ ਕਹੋ ਚਾਹੇ ਸ਼ਕਤੀ, ਇਹ ਤੁਹਾਡੀ ਇੱਛਾ ਹੈ। ਸੰਤਾਂ ਮਹਾਂਪੁਰਸ਼ਾਂ ਨੇ ਤਾਂ ਦੱਸ ਦਿੱਤਾ ਹੈ:

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**

*(ਸਲੋਕ ਮ: ੯, ਪੰਨਾ 1427)*

ਪ੍ਰੰਤੂ ਇਹ ਵਿਸ਼ਾਲ ਦ੍ਰਿਸ਼ਟੀ ਖੁੱਲ੍ਹਣੀ ਹਰ ਇਕ ਦੇ ਭਾਗਾਂ ਵਿਚ ਨਹੀਂ। ਇਹ ਤਾਂ ਹੀ ਖੁੱਲ੍ਹਦੀ ਹੈ ਜਦੋਂ ਹਉਮੈ ਤੇ ਮਮਤਾ ਦਾ ਪੜਦਾ ਦੂਰ ਹੋ ਜਾਵੇ। ਜਿੰਨਾ ਚਿਰ ਅਹੰਭਾਵ ਜਾਂ ਮੈਂ-ਮੇਰੀ ਦਾ ਭੁਲੇਖਾ ਕੰਮ ਕਰਦਾ ਹੈ, ਉਤਨਾ ਚਿਰ ਸਰਬ-ਵਿਆਪਕਤਾ ਦਾ ਅਹਿਸਾਸ ਸੰਭਵ ਨਹੀਂ। ਬ੍ਰਹਮ-ਗਿਆਨੀਆਂ ਦਾ 'ਬ੍ਰਹਮ ਸ਼ਾਸਤ੍ਰ' ਜਣੇ-ਖਣੇ ਦੀ ਪਹੁੰਚ ਵਿਚ ਨਹੀਂ ਸੀ। ਗੁਰੂਆਂ ਨੇ ਇਸ ਨੂੰ 'ਸਮਾਜ ਸ਼ਾਸਤ੍ਰ' ਬਣਾ ਕੇ ਸੰਗਤ ਦੀ ਸੰਸਥਾ ਸਥਾਪਤ ਕੀਤੀ ਤੇ ਇਹ ਸਮਝਾਇਆ ਕਿ ਕੋਈ ਊਚ-ਨੀਚ ਨਹੀਂ, ਕੋਈ ਵੱਡਾ ਛੋਟਾ ਨਹੀਂ, ਸਭ ਵਿਚ ਪਰਮੇਸ਼ਰ ਦੀ ਜੋਤਿ ਹੈ ਤੇ ਸਭ ਇਕ-ਸਮਾਨ ਹਨ। ਗੁਰੂ ਗੋਬਿੰਦ ਸਿੰਘ ਜੀ ਨੇ 'ਆਪੇ ਗੁਰ ਚੇਲਾ' ਦਾ ਕੌਤਕ ਰਚ ਕੇ ਇਹ ਵੀ ਦ੍ਰਿੜ੍ਹ ਕਰਾ ਦਿੱਤਾ ਕਿ ਗੁਰੂ ਦੀ ਹਸਤੀ ਵੀ ਵੱਖਰੀ ਨਹੀਂ, ਉਹ ਵੀ ਸੰਗਤ ਵਿਚ ਅਭੇਦ ਹੈ।

ਸੋ, ਗੁਰਮਤਿ ਦਾ ਇਹ ਅਮੋਲਕ ਦ੍ਰਿਸ਼ਟੀਕੋਣ ਹੈ। ਚੂੰਕਿ ਉਸ ਦੀ ਜੋਤਿ ਹਰ ਵਿਅਕਤੀ ਵਿਚ ਜਗਮਗਾ ਰਹੀ ਹੈ, ਇਸ ਕਰਕੇ ਹਰੇਕ ਨੂੰ ਪਿਆਰਨਾ ਜਾਂ ਸਰਬੱਤ ਦਾ ਭਲਾ ਮੰਗਣਾ ਹੀ ਸਰਬੋਤਮ ਧਰਮ ਹੈ। ਅਜੋਕੇ ਭਿੰਨ-ਭੇਦ ਤੇ ਵਿਤਕਰਿਆਂ ਵਾਲੇ ਵਾਤਾਵਰਣ ਵਿਚ ਇਸ ਸੰਦੇਸ਼ ਦੀ ਸਭ ਤੋਂ ਵੱਧ ਲੋੜ ਹੈ। ਗੁਰੂ ਰਾਮਦਾਸ ਸਾਹਿਬ ਵਾਰ ਕਾਨੜੇ ਦੀ ਪਉੜੀ ਵਿਚ ਸਾਨੂੰ ਇਵੇਂ ਅਰਦਾਸ ਦੀ ਜੁਗਤਿ ਦੱਸ ਰਹੇ ਹਨ ਕਿ ਆਓ, ਜੋਦੜੀ ਕਰੀਏ ਕਿ ਹੇ ਪ੍ਰਭੂ! ਤੇਰੀ ਜੋਤਿ ਘਟਿ-ਘਟਿ ਵਿਚ ਨਵੇਂ ਰੰਗ ਭਰ ਰਹੀ ਹੈ, ਸਾਨੂੰ ਵੀ ਆਪਣੀ ਪ੍ਰੀਤਿ ਦੇ ਰੰਗੀਨ ਸਾਗਰ ਵਿਚ ਲੀਨ ਕਰ ਲੈ ਤਾਕਿ ਸਦੈਵੀ ਸ਼ਾਂਤੀ ਹਾਸਲ ਹੋਵੇ:

**ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥**
**ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥**

*(ਵਾਰ ਕਾਨੜਾ ਮ: ੪, ਪੰਨਾ 1313)*

# ਨਿਰਵੈਰਤਾ ਦਾ ਸੰਕਲਪ

ਗੁਰਬਾਣੀ ਅੰਦਰ ਇਹ ਸਬਕ ਬਾਰ-ਬਾਰ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਕਿਸੇ ਨਾਲ ਵੈਰ-ਵਿਰੋਧ ਕਰਨਾ ਬਿਲਕੁਲ ਉਚਿਤ ਨਹੀਂ; ਕਿਉਂਕਿ ਸਭ ਦੇ ਅੰਦਰ ਉਹੋ ਮਾਲਕ ਪਰਮੇਸ਼ਰ ਪਿਆਰਾ ਪ੍ਰੀਤਮ ਬਿਰਾਜਮਾਨ ਹੈ, ਜਿਸ ਨੂੰ ਤੁਸੀਂ ਆਪਣਾ ਇਸ਼ਟ ਸਮਝ ਕੇ ਰੋਜ਼ਾਨਾ ਧਿਆਨ ਧਰਦੇ ਹੋ। ਉਹ ਕਰਤਾ ਵੀ ਹੈ, ਪ੍ਰਤਿਪਾਲਕ ਵੀ ਹੈ ਤੇ ਅੰਤ ਸ੍ਰਿਸ਼ਟੀ ਦਾ ਸੰਘਾਰ ਵੀ ਉਹੋ ਕਰਦਾ ਹੈ। ਇਹ ਸਾਰੇ ਕਰਤੱਵ ਨਿਭਾਉਂਦਾ ਹੋਇਆ ਉਹ ਮਿਹਰਵਾਨ ਸਮੂਹ ਸੰਸਾਰੀ ਜੀਆਂ-ਜੰਤਾਂ ਉੱਤੇ ਸਦਾ ਮਿਹਰ ਹੀ ਕਰਦਾ ਹੈ। ਮਿਹਰਾਮਤਿ, ਦਯਾ-ਦ੍ਰਿਸ਼ਟੀ, ਨਜ਼ਰਿ ਕਰਮ ਅਤੇ ਬਖ਼ਸ਼ਿਸ਼ ਉਸ ਦੇ ਵਿਸ਼ੇਸ਼ ਗੁਣ ਹਨ। ਚੂੰਕਿ ਉਹ ਸਭ ਦਾ ਮਾਤਾ-ਪਿਤਾ ਹੈ ਤੇ ਕੋਈ ਵੀ ਮਾਤਾ-ਪਿਤਾ ਆਪਣੀ ਸੰਤਾਨ ਨਾਲ ਵੈਰ ਜਾਂ ਦ੍ਵੈਸ਼ ਕਰ ਕੇ ਰਾਜ਼ੀ ਨਹੀਂ, ਸਗੋਂ ਜੇਕਰ ਕੋਈ ਬੱਚਾ ਗ਼ਲਤੀ ਵੀ ਕਰਦਾ ਹੈ ਜਾਂ ਉਸ ਤੋਂ ਕੋਈ ਗੁਸਤਾਖ਼ੀ ਹੋ ਜਾਂਦੀ ਹੈ ਤਾਂ ਲਾਇਕ ਮਾਪੇ ਫ਼ੌਰਨ ਉਸ ਨੂੰ ਮਾਫ਼ ਕਰ ਕੇ ਪ੍ਰਸੰਨ ਹੁੰਦੇ ਹਨ। ਭਗਤ ਕਬੀਰ ਜੀ ਲਿਖਦੇ ਹਨ:

**ਸੁਤੁ ਅਪਰਾਧ ਕਰਤ ਹੈ ਜੇਤੇ ॥**
**ਜਨਨੀ ਚੀਤਿ ਨ ਰਾਖਸਿ ਤੇਤੇ ॥**
**ਰਾਮਈਆ ਹਉ ਬਾਰਿਕੁ ਤੇਰਾ ॥**
**ਕਾਹੇ ਨ ਖੰਡਸਿ ਅਵਗਨੁ ਮੇਰਾ ॥**
**ਜੇ ਅਤਿ ਕ੍ਰੋਪ ਕਰੇ ਕਰਿ ਧਾਇਆ ॥**
**ਤਾ ਭੀ ਚੀਤਿ ਨ ਰਾਖਸਿ ਮਾਇਆ ॥**

*(ਆਸਾ ਕਬੀਰ ਜੀ, ਪੰਨਾ 478)*

ਇਹੋ ਗੱਲ ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿਚ ਕਹੀ ਹੈ ਕਿ ਕ੍ਰਿਪਾਲੂ ਪਿਤਾ ਦੇ ਸਾਏ ਹੇਠ ਸਾਨੂੰ ਸੁੱਖ ਹੀ ਸੁੱਖ ਹਨ:

**ਤੂ ਠਾਕੁਰੁ ਤੁਮ ਪਹਿ ਅਰਦਾਸਿ ॥**
**ਜੀਉ ਪਿੰਡੁ ਸਭੁ ਤੇਰੀ ਰਾਸਿ ॥**
**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥**
**ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥** *(ਗਉੜੀ ਸੁਖਮਨੀ ਮ: ੫, ਪੰਨਾ 268)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤਿ ਤੇ ਜਾਪੁ ਸਾਹਿਬ ਵਿਚ ਉਸ ਦੇ ਕ੍ਰਿਪਾਲੂ ਦਿਆਲੂ ਹੋਣ ਦੀ ਸਾਖ ਭਰੀ ਹੈ ਤੇ ਦੱਸਿਆ ਹੈ ਕਿ ਉਹ ਕੇਵਲ

ਆਦਮੀਆਂ ਉੱਤੇ ਹੀ ਨਹੀਂ, ਬਲਕਿ ਚਰਿੰਦੇ-ਪਰਿੰਦੇ ਉੱਤੇ ਵੀ ਮਿਹਰ ਦੀ ਵਰਖਾ ਕਰਦਾ ਹੈ। ਦੀਨਾਂ ਗ਼ਰੀਬਾਂ ਦੀ ਪਾਲਣਾ ਉਸ ਦਾ ਵਿਸ਼ੇਸ਼ ਗੁਣ ਹੈ:

**ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥**
**ਪੱਛ ਪਸੂ ਨਗ ਨਾਗ ਨਰਾਧਪ, ਸਰਬ ਸਮੈ ਸਭ ਕੋ ਪ੍ਰਤਿਪਾਰੈ॥**
**ਪੋਖਤ ਹੈ ਜਲ ਮੈ ਥਲ ਮੈ, ਪਲ ਮੈ ਕਲਿ ਕੇ ਨਹੀਂ ਕਰਮ ਬਿਚਾਰੈ॥**
**ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥**

*(ਅਕਾਲ ਉਸਤਤਿ)*

ਜਾਪੁ ਸਾਹਿਬ ਵਿਚ ਵੀ ਉਸ ਨੂੰ ਕ੍ਰਿਪਾਲੂ ਕਹਿ ਕੇ ਬਾਰ ਬਾਰ ਨਮਸਕਾਰ ਕੀਤੀ ਹੈ:

**ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥....੨॥**
**ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥** *(ਜਾਪੁ ਸਾਹਿਬ)*

ਇਹ ਸਰਬ-ਸ਼ਕਤੀਮਾਨ ਅਕਾਲ ਪੁਰਖ ਦਾ ਚਿੱਤਰ ਹੈ, ਜੋ ਗੁਰੂਆਂ ਨੇ ਚਿੱਤ੍ਰਿਤ ਕੀਤਾ ਹੈ। ਗੁਰੂ ਨਾਨਕ ਸਾਹਿਬ ਨੇ ਮੂਲਮੰਤ੍ਰ ਵਿਚ ਜੋ ਓਅੰਕਾਰ ਦੇ ਦਸ ਵਿਸ਼ੇਸ਼ਣ ਗਿਣੇ ਹਨ, ਉਨ੍ਹਾਂ ਵਿਚ ਨਿਰਭਉ ਤੇ ਨਿਰਵੈਰ ਵਿਸ਼ੇਸ਼ ਧਿਆਨਯੋਗ ਹਨ। ਉਸ ਜ਼ਮਾਨੇ ਵਿਚ ਹਿੰਦੂ ਮੁਸਲਮਾਨਾਂ ਵਿਚ ਭੈਅ ਤੇ ਵੈਰ ਦੀ ਭਾਵਨਾ ਬਹੁਤ ਪ੍ਰਬਲ ਸੀ। ਇਕ ਭੈਅ ਖਾਂਦਾ ਸੀ ਤੇ ਇਕ ਭੈਅ ਦੇਂਦਾ ਸੀ। ਇਸ ਤਰ੍ਹਾਂ ਇਕ ਵੈਰ ਕਰਦਾ ਤੇ ਦੂਜਾ ਉਸ ਵੈਰ ਨੂੰ ਸਿਰ 'ਤੇ ਝੱਲਦਾ ਸੀ। ਜਿਨ੍ਹਾਂ ਦਾ ਰਾਜ ਸੀ, ਉਹ ਦੂਜਿਆਂ ਨਾਲ ਵੈਰ ਕਮਾਉਂਦੇ ਸਨ ਤੇ ਜਿਨ੍ਹਾਂ ਪਾਸ ਧਰਮ ਤੇ ਰਾਜ ਕੁਝ ਵੀ ਨਹੀਂ ਸੀ, ਉਹ ਭੈ-ਭੀਤ ਸਨ ਤੇ ਵੈਰ-ਵਿਰੋਧ ਦੀਆਂ ਚੋਟਾਂ ਵੀ ਸਹਿੰਦੇ ਸਨ। ਕਿਉਂਕਿ ਹਾਕਮਾਨਾ ਨਸ਼ਾ, ਵੈਰ ਦੀਆਂ ਚੰਗਿਆੜੀਆਂ ਮਘਾ ਕੇ ਨਫ਼ਰਤ ਦੇ ਬੀਜ ਬੀਜਦਾ ਸੀ। ਗੁਰੂ ਸਾਹਿਬ ਨੇ ਇਹ ਦੋ ਵਿਸ਼ੇਸ਼ਣ ਦੋਹਾਂ ਜਾਤੀਆਂ ਦੇ ਲੋਕਾਂ ਨੂੰ ਸਮਝਾਉਣ ਬੁਝਾਉਣ ਲਈ ਉਚੇਚੇ ਪਾਏ ਕਿ ਭਾਈ! ਤੁਹਾਡਾ ਰਾਮ ਅਤੇ ਅੱਲ੍ਹਾ ਤਾਂ ਨਿਰਭਉ ਨਿਰਵੈਰ ਹੈ, ਤੁਸੀਂ ਕਿਉਂ ਭੈ-ਭੀਤ ਹੁੰਦੇ ਤੇ ਵੈਰ-ਵਿਰੋਧ ਦਾ ਸ਼ਿਕਾਰ ਬਣਦੇ ਹੋ। ਆਓ, ਆਪਣੇ ਮਾਲਕ ਪਰਮੇਸ਼ਰ ਵਾਂਗ ਪ੍ਰੇਮ ਸਰੂਪ ਹੋਈਏ, ਕਿਉਂਕਿ ਨਿਰਵੈਰਤਾ ਤਾਂ ਪ੍ਰੇਮ-ਪਿਆਰ ਦਾ ਹੀ ਦੂਜਾ ਰੂਪ ਹੈ।

ਗੁਰੂ ਅਰਜਨ ਸਾਹਿਬ ਨੇ ਤਾਂ ਆਪਣੇ ਸਿੱਖਾਂ ਨੂੰ ਸਾਫ਼ ਹੀ ਕਹਿ ਦਿੱਤਾ ਕਿ ਤੁਸਾਂ ਸਮਾਜ ਵਿਚ ਬਿਲਕੁਲ ਵੈਰ-ਵਿਰੋਧ ਤੋਂ ਰਹਿਤ ਹੋ ਕੇ ਵਿਚਰਨਾ ਹੈ, ਕਿਸੇ ਨਾਲ ਦ੍ਵੈਸ਼ ਨਹੀਂ ਕਰਨਾ, ਕਿਸੇ ਨੂੰ ਬੇਗਾਨਾ ਨਹੀਂ ਸਮਝਣਾ:

**ਵਵਾ ਵੈਰੁ ਨ ਕਰੀਐ ਕਾਹੂ॥**
**ਘਟ ਘਟ ਅੰਤਰਿ ਬ੍ਰਹਮ ਸਮਾਹੂ॥**
**ਵਾਸੁਦੇਵ ਜਲ ਥਲ ਮਹਿ ਰਵਿਆ॥**
**ਗੁਰ ਪ੍ਰਸਾਦਿ ਵਿਰਲੈ ਹੀ ਗਵਿਆ॥**
**ਵੈਰ ਵਿਰੋਧ ਮਿਟੇ ਤਿਹ ਮਨ ਤੇ॥**
**ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ॥** *(ਗਉੜੀ ਬਾਵਨ ਅਖਰੀ ਮ: ੫, ਪੰਨਾ 259)*

ਵੈਰ-ਵਿਰੋਧ ਦੀ ਭਾਵਨਾ ਦਾ ਜੇਕਰ ਮਨੋਵਿਗਿਆਨਕ ਪੱਖੋਂ ਅਧਿਐਨ ਕਰੀਏ, ਇਸ ਦਾ ਕੁਰਸੀਨਾਮਾ ਫੋਲੀਏ ਤਾਂ ਪਤਾ ਲੱਗੇਗਾ ਕਿ ਅਹੰਕਾਰ ਦਾ ਪੁੱਤਰ ਕ੍ਰੋਧ ਹੈ ਤੇ ਅੱਗੇ ਕ੍ਰੋਧ ਦਾ ਪੁੱਤਰ ਵੈਰ-ਵਿਰੋਧ ਹੈ। ਅਭਿਮਾਨ ਅਤੇ ਅਹੰਕਾਰ ਦਾ ਆਧਾਰ ਅਗਿਆਨ ਹੈ, ਅਗਿਆਨੀ ਆਦਮੀ ਦੂਜੇ ਨੂੰ ਕੁਝ ਸਮਝਦਾ ਨਹੀਂ। ਆਪਣੇ ਆਪ ਨੂੰ ਉਹ ਜੋ ਸਮਝਦਾ ਹੈ, ਉਹ ਹੁੰਦਾ ਨਹੀਂ। ਗੁਰੂ ਸਾਹਿਬ ਨੇ ਇਸ ਦੀ ਵਿਆਖਿਆ ਕਰਦਿਆਂ ਬੇਸਮਝੀ ਨੂੰ ਹੀ ਇਸ ਦੀ ਮਾਤਾ ਕਰਾਰ ਦਿੱਤਾ ਹੈ। ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ:

**ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥**
**ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥**
**ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥**
**ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥**

*(ਵਾਰ ਰਾਮਕਲੀ ਮ: ੩, ਪੰਨਾ 953)*

ਇਹ ਬੀਮਾਰੀ ਨਵੀਂ ਨਹੀਂ, ਬੜੀ ਚਿਰੋਕਣੀ ਮਨੁੱਖ ਦੇ ਨਾਲ ਚਲੀ ਆ ਰਹੀ ਹੈ। ਗੁਰੂ ਸਾਹਿਬ ਦਾ ਵਿਸ਼ਲੇਸ਼ਣ ਬਿਲਕੁਲ ਦਰੁਸਤ ਹੈ:

**ਬੈਰ ਬਿਰੋਧ ਕਾਮ ਕ੍ਰੋਧ ਮੋਹ ॥**
**ਝੂਠ ਬਿਕਾਰ ਮਹਾ ਲੋਭ ਧ੍ਰੋਹ ॥**
**ਇਆਹੂ ਜੁਗਤਿ ਬਿਹਾਨੇ ਕਈ ਜਨਮ ॥**
**ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥**



*(ਗਉੜੀ ਸੁਖਮਨੀ ਸਾਹਿਬ ੫, ਪੰਨੇ 267-68)*

ਜੇ ਅਸੀਂ ਪੁਰਾਣੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਪਤਾ ਲੱਗੇਗਾ ਕਿ ਰਾਮਾਇਣ ਤੇ ਮਹਾਂਭਾਰਤ ਦੀਆਂ ਭਿਆਨਕ ਜੰਗਾਂ, ਕੇਵਲ ਕ੍ਰੋਧ ਦੀ ਪੈਦਾਵਾਰ ਸਨ। ਅਜੋਕੇ ਦੋਨੋਂ ਵਿਸ਼ਵ ਯੁੱਧ ਵੀ ਏਸੇ ਘੇਰੇ ਵਿਚ ਆਉਂਦੇ ਹਨ। ਇਕੱਲੇ ਜਰਮਨ ਦੇ ਹਿਟਲਰੀ ਕ੍ਰੋਧ ਨੇ ਸਾਰੀ ਦੁਨੀਆਂ ਨੂੰ ਵਖਤ ਪਾ ਦਿੱਤਾ। ਇਥੋਂ ਤਕ ਕਿ ਦੇਵਤੇ ਤੇ ਦੈਂਤ ਵੀ ਇਸ ਦੀ ਮਾਰ ਤੋਂ ਨਹੀਂ ਬਚ ਸਕੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਬਿਸਨ ਲਏ ਅਵਤਾਰ ਦਸ, ਵੈਰ ਵਿਰੋਧ ਜੋਧ ਸੰਘਾਰੇ।**
**ਮਛ ਕਛ ਵੈਰਾਹ ਰੂਪ ਹੋਇ, ਨਰਸਿੰਘ ਬਾਵਨ ਬਉਧਾਰੇ।**
**ਪਰਸਰਾਮੁ ਰਾਮੁ ਕਿਸਨੁ ਹੋਇ, ਕਿਲਕਿ ਕਲੰਕੀ ਅਤਿ ਅਹੰਕਾਰੇ।**
**ਖਤ੍ਰੀ ਮਾਰਿ ਇਕੀਹ ਵਾਰ, ਰਾਮਾਇਣ ਕਰਿ ਭਾਰਥ ਭਾਰੇ।**
**ਕਾਮ ਕਰੋਧੁ ਨ ਸਾਧਿਓ, ਲੋਭੁ ਮੋਹ ਅਹੰਕਾਰੁ ਨ ਮਾਰੇ।**
**ਸਤਿਗੁਰ ਪੁਰਖੁ ਨ ਭੇਟਿਆ, ਸਾਧ ਸੰਗਤਿ ਸਹਲੰਗ ਨ ਸਾਰੇ।**
**ਹਉਮੈ ਅੰਦਰਿ ਕਾਰਿ ਵਿਕਾਰੇ ॥੮॥** *(ਵਾਰ ੧੨, ਪਉੜੀ ੮)*

ਸੋ, ਧਰਮਾਤਮਾ ਪੁਰਸ਼ਾਂ ਨੇ ਇਹੋ ਸੰਥਾ ਦਿੱਤੀ ਹੈ ਕਿ ਵੈਰ-ਵਿਰੋਧ, ਦ੍ਵੈਸ਼, ਈਰਖਾ ਆਦਿ ਰੋਗਾਂ ਦਾ ਦਾਰੂ ਇੱਕੋ ਇਕ ਪ੍ਰੇਮ ਪਿਆਰ ਹੈ, ਗੁਰੂ ਵੀ ਪ੍ਰੇਮ ਸਰੂਪ ਹੈ ਤੇ ਉਹ ਸਿੱਖਿਆ ਵੀ ਪ੍ਰੇਮ ਦੀ ਹੀ ਦਿੰਦਾ ਹੈ। ਉਹ ਦਇਆ ਦਾ ਘਰ ਹੈ ਅਤੇ ਦਿਆਲੂ

ਕ੍ਰਿਪਾਲੂ ਹੋ ਕੇ ਸਾਨੂੰ ਵੀ ਨਿਰਵੈਰਤਾ ਤੇ ਕ੍ਰਿਪਾਲਤਾ ਦਾ ਸਬਕ ਪੜ੍ਹਾਉਂਦਾ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

**ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥**
**ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥**
**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥**
**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥**
**ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥**
**ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥**

*(ਵਾਰ ਗਉੜੀ ਮ: ੪, ਪੰਨਾ 302)*

ਸੋ, ਪ੍ਰਭੂ ਨੂੰ ਪਿਆਰ ਕਰਨ ਵਾਲੇ ਸਮੂਹ ਲੋਕਾਂ ਦਾ ਕਰਤੱਵ ਹੈ ਕਿ ਉਹ ਆਪਣੇ ਮਾਲਕ ਤੇ ਗੁਰੂ ਦੇ ਪੂਰਨਿਆਂ 'ਤੇ ਚੱਲਦੇ ਹੋਏ ਸਾਰੀ ਸ੍ਰਿਸ਼ਟੀ ਨਾਲ ਪ੍ਰੇਮ ਦਾ ਵਰਤਾਰਾ ਕਰਨ।

ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਹ ਸਮਝਾਇਆ ਹੈ ਕਿ ਪਰਮੇਸ਼ਰ ਆਪ ਵੀ ਪ੍ਰੇਮ ਬਣ ਕੇ ਸਾਰੇ ਸੰਸਾਰ ਵਿਚ ਵਿਆਪਕ ਹੋ ਰਿਹਾ ਹੈ ਤੇ ਜੇ ਉਸ ਨੂੰ ਪ੍ਰਾਪਤ ਕਰਨਾ ਹੈ ਜਾਂ ਉਸ ਦਾ ਦੀਦਾਰ ਪਾਉਣਾ ਹੈ ਤਾਂ ਇਸ ਦਾ ਵੀ ਇੱਕੋ ਇਕ ਸਾਧਨ ਪ੍ਰੇਮ ਹੈ। ਇਹ ਗੱਲ ਮੈਂ ਸਾਰਿਆਂ ਨੂੰ ਸੁਣਾ ਕੇ ਕਹਿਣਾ ਚਾਹੁੰਦਾ ਹਾਂ ਕਿ ਪਿਆਰ ਤੋਂ ਬਿਨਾਂ ਕੋਈ ਅਕਾਲ ਦਾ ਦੀਦਾਰ ਨਹੀਂ ਪਾ ਸਕਦਾ:



**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

*(ਅਕਾਲ ਉਸਤਤ)*

# ਵਾਰਕਾਰ ਗੁਰੂ ਰਾਮਦਾਸ

ਸਾਡੇ ਪੁਰਾਣੇ ਸਾਹਿੱਤ ਵਿਚ ਚਾਹੇ ਉਹ ਹਿੰਦੀ ਦਾ ਹੈ ਜਾਂ ਰਾਜਸਥਾਨੀ ਦਾ ਜਾਂ ਫਿਰ ਪੰਜਾਬੀ ਦਾ ਹੈ, ਸਾਰਿਆਂ ਵਿਚ ਬੀਰ ਯੋਧਿਆਂ ਅਤੇ ਜਿੱਤਾਂ ਹਾਸਲ ਕਰਨ ਵਾਲੇ ਨਾਇਕਾਂ ਦੀ ਮਹਿਮਾ ਮਿਲਦੀ ਹੈ। ਪੰਜਾਬੀ ਵਿਚ ਬੀਰ ਗਾਥਾ ਗਾਉਣ ਲਈ ਵਾਰਾਂ ਦੀ ਰਚਨਾ ਹੁੰਦੀ ਰਹੀ ਹੈ। 'ਵਾਰ ਇਕ ਐਸਾ ਕਾਵਿ-ਰੂਪ ਹੈ ਜਿਸ ਦਾ ਪਿੰਡਾ ਪਉੜੀ ਦਾ ਤੇ ਰੂਹ ਬੀਰਤਾ ਨਾਲ ਭਰਪੂਰ ਹੁੰਦੀ ਹੈ। ਐਸਾ ਵਾਰ-ਸਾਹਿੱਤ ਢੇਰ ਸਾਰਾ ਮਿਲਦਾ ਹੈ, ਪਰੰਤੂ ਗੁਰੂ ਸਾਹਿਬ ਨੇ ਦੇਖਿਆ ਕਿ ਇਹ ਸਾਹਿੱਤ ਵਧੇਰੇ ਲੜਾਈਆਂ-ਭਿੜਾਈਆਂ ਦੀ ਚਰਚਾ ਕਰ ਕੇ ਇਕ ਤਰ੍ਹਾਂ ਅਸ਼ਾਂਤ ਵਾਤਾਵਰਣ ਪੈਦਾ ਕਰਦਾ ਹੈ, ਬਿਰਤੀ ਵਿਚ ਟਿਕਾਉ ਨਹੀਂ ਆਉਣ ਦਿੰਦਾ। ਸੋ, ਸਦਾ ਝਗੜੇ-ਝੇੜੇ ਦੀ ਗੱਲ ਉੱਚੀ ਉੱਚੀ ਪੁਕਾਰ ਕੇ ਕਰਨੀ ਸ਼ੋਭਦਾਇਕ ਨਹੀਂ ਜਾਪਦੀ, ਇਸੇ ਲਈ ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਸੀ:



**ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**

*(ਵਾਰ ਆਸਾ ਮ: ੧, ਪੰਨਾ 469)*

ਗੁਰੂ ਸਾਹਿਬ ਦੀ ਨਜ਼ਰ ਵਿਚ ਤਾਂ ਇਹ ਸਾਰੇ ਸੂਰਬੀਰ ਕਹੇ ਜਾਣ ਦੇ ਵੀ ਲਾਇਕ ਨਹੀਂ, ਜੋ ਗ਼ਰੂਰ ਨਾਲ ਭਰੇ, ਹਮੇਸ਼ਾਂ ਫ਼ਤੂਰ ਮਚਾਉਂਦੇ ਗ਼ਰੀਬਾਂ ਦਾ ਘਾਣ ਬੱਚਾ ਪੀੜਦੇ ਫਿਰਦੇ ਤੇ ਸਮਾਜ ਦਾ ਅਮਨ ਭੰਗ ਕਰਦੇ ਰਹਿੰਦੇ ਹਨ। ਸਤਿਗੁਰੂ ਫ਼ੁਰਮਾਉਂਦੇ ਹਨ:

**ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥**
**ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥**
**ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥**
**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**
**ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥**

*(ਵਾਰ ਮਾਰੂ ਮ: ੩, ਪੰਨਾ 1089)*

ਇਉਂ ਜਿਥੇ ਉਨ੍ਹਾਂ ਸੂਰਬੀਰ ਯੋਧੇ ਦਾ ਸੰਕਲਪ ਬਦਲਿਆ, ਉਥੇ ਵਾਰ ਦਾ ਨਾਇਕ ਸਰਬ ਕਲਾ ਸਮਰੱਥ ਪਰਮੇਸ਼ਰ ਜਾਂ ਗੁਰਮੁਖ ਪੁਰਸ਼ ਨੂੰ ਬਣਾਇਆ ਤੇ ਉਸੇ ਦੀ ਮਹਿਮਾ ਵਿਚ ਵਾਰਾਂ ਲਿਖੀਆਂ। ਉਨ੍ਹਾਂ ਨੇ ਸੂਰਮੇ ਦੇ ਲੱਛਣ ਨਵੀਂ ਤਰ੍ਹਾਂ ਦੇ ਬਿਆਨ ਕੀਤੇ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥**

*(ਧਨਾਸਰੀ ਮ: ੫, ਪੰਨਾ 679)*

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥**

*(ਆਸਾ ਮ: ੫, ਪੰਨਾ 404)*

ਫਿਰ ਸਾਰੇ ਵਾਰ ਕਰਤਾ ਗੁਰੂਆਂ ਨੇ ਆਪਣੇ ਆਪ ਨੂੰ ਉਸ ਨਿਰੰਕਾਰ ਦੇ ਦਰਬਾਰ ਦਾ ਢਾਡੀ ਕਿਹਾ ਹੈ ਤੇ ਉਸ ਉੱਤੇ ਫ਼ਖ਼ਰ ਵੀ ਕੀਤਾ ਹੈ:

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**

*(ਵਾਰ ਮਾਝ ਮ: ੧, ਪੰਨਾ 150)*

**ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥**

*(ਵਾਰ ਆਸਾ ਮ: ੧, ਪੰਨਾ 468)*

**ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥**
**ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥**

*(ਸਿਰੀਰਾਗ ਕੀ ਵਾਰ, ਮ: ੪, ਪੰਨਾ 91)*



ਸੋ, ਗੁਰੂ-ਢਾਡੀਆਂ ਨੇ ਜਿਥੇ ਪਰਮੇਸ਼ਰ, ਗੁਰੂ ਜਾਂ ਗੁਰਮੁਖ ਦੀ ਉਸਤਤਿ ਕਰਕੇ ਉਨ੍ਹਾਂ ਦੇ ਨਿਕਟਵਰਤੀ ਹੋਣ ਦੀ ਪ੍ਰੇਰਨਾ ਦਿੱਤੀ ਹੈ, ਉਥੇ ਸਮਾਜਿਕ ਜੀਵਨ ਦੇ ਵਿਕਾਸ ਲਈ ਵੀ ਕਈ ਨਵੀਆਂ ਸੇਧਾਂ ਦਿੱਤੀਆਂ ਹਨ। ਇਸ ਤਰ੍ਹਾਂ ਦੀਆਂ ਅਧਿਆਤਮਕ ਤੇ ਧਾਰਮਿਕ ਗਿਣਤੀ ਪੱਖੋਂ ਬਾਈ ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਜਿਨ੍ਹਾਂ ਵਿਚੋਂ ਇੱਕੀ ਗੁਰੂ-ਕ੍ਰਿਤ ਹਨ ਤੇ ਇਕ ਰਾਮਕਲੀ ਰਾਗ ਵਿਚ ਸਤੈ ਬਲਵੰਡਿ ਦੀ ਰਚਨਾ ਹੈ।

ਗੁਰੂ ਨਾਨਕ ਸਾਹਿਬ ਨੇ ਮਾਝ, ਆਸਾ ਤੇ ਮਲਾਰ ਦੀ ਵਾਰ ਲਿਖੀ ਹੈ। ਗੁਰੂ ਅਮਰਦਾਸ ਜੀ ਦੀਆਂ ਵਾਰਾਂ ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਰਾਗ ਵਿਚ ਪ੍ਰਾਪਤ ਹਨ। ਗੁਰੂ ਅਰਜਨ ਸਾਹਿਬ ਨੇ ਗਉੜੀ, ਗੂਜਰੀ, ਜੈਤਸਰੀ, ਰਾਮਕਲੀ ਤੇ ਬਸੰਤ ਰਾਗ ਵਿਚ ਪੰਜ ਵਾਰਾਂ ਉਚਾਰੀਆਂ ਹਨ। ਗੁਰੂ ਰਾਮਦਾਸ ਜੀ ਨੇ ਸਭ ਤੋਂ ਵੱਧ, ਅੱਠ ਵਾਰਾਂ ਲਿਖੀਆਂ, ਵੱਖੋ-ਵੱਖ ਰਾਗਾਂ ਵਿਚ। ਇਹ ਵਾਰਾਂ ਸਿਰੀ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ ਰਾਗ ਵਿਚ ਅਲਾਪੀਆਂ ਮਿਲਦੀਆਂ ਹਨ। ਦਰਅਸਲ ਗੁਰੂ ਰਾਮਦਾਸ ਜੀ ਪ੍ਰੇਮ ਰਸ ਦੇ ਮਹਾਨ ਕਵੀ ਸਨ। ਉਨ੍ਹਾਂ ਦੀ ਬਾਣੀ ਵਿਚ ਕੋਮਲਤਾ, ਮਧੁਰਤਾ ਤੇ ਨਿਮਰਤਾ ਦਾ ਰੰਗ ਵਧੇਰੇ ਹੈ। ਬੇ-ਪ੍ਰਵਾਹੀ ਤੇ ਰੂਹਾਨੀ ਮਸਤੀ ਵੀ ਆਪ ਦੇ ਅੰਗ-ਸੰਗ ਹੈ। ਜਿਥੋਂ ਤਕ ਵਾਰਾਂ ਦੇ ਰੂਪਕ ਪੱਖ ਦਾ ਸੰਬੰਧ ਹੈ, ਇਹ ਵਾਰਾਂ 21-21 ਪਉੜੀਆਂ ਦੀਆਂ ਵੀ ਹਨ ਤੇ ਸਭ ਤੋਂ ਲੰਮੀ ਵਾਰ ਸਾਰੰਗ ਦੀ 36 ਪਉੜੀਆਂ ਦੀ ਵੀ ਹੈ, ਸਭ ਤੋਂ ਛੋਟੀ ਬਿਲਾਵਲ ਦੀ ਵਾਰ ਤੇਰ੍ਹਾਂ ਪਉੜੀਆਂ ਦੀ ਹੈ।

ਇਹ ਪਉੜੀਆਂ ਵੀ ਭਿੰਨ-ਭਿੰਨ ਛੰਦ-ਪ੍ਰਬੰਧਾਂ ਵਿਚ ਚੱਲਦੀਆਂ ਹਨ। ਇਕ ਗੱਲ ਧਿਆਨ ਰੱਖਣ ਵਾਲੀ ਹੈ ਕਿ ਗੁਰੂ ਰਾਮਦਾਸ ਜੀ ਨੇ ਪ੍ਰਭੂ ਦੀ ਉਸਤਤਿ ਤਾਂ ਕੀਤੀ ਹੈ, ਪਰ ਨਾਲ ਹੀ ਸਮਾਜਕ ਅਵਸਥਾ ਨੂੰ ਮੁੱਖ ਰੱਖ ਕੇ ਉਹ ਗੱਲਾਂ ਵੀ ਕਹੀਆਂ ਹਨ, ਜੋ ਹਰ ਵਾਰਕਾਰ ਨਹੀਂ ਕਹਿ ਸਕਦਾ। ਮਿਸਾਲ ਲਈ ਸਿੱਖ ਲਹਿਰ ਦੇ ਵਿਰੋਧੀ ਕਈ ਤਰ੍ਹਾਂ ਦੀਆਂ ਸਾਜ਼ਸ਼ਾਂ ਗੁੰਦਦੇ ਤੇ ਬੁਰਾ ਭਲਾ ਕਹਿੰਦੇ ਸਨ, ਪਰ ਗੁਰੂ ਸਾਹਿਬ ਭਰੋਸਾ ਦਿਵਾਉਂਦੇ ਹਨ ਕਿ ਨਿਆਂਕਾਰ ਨਿਰੰਕਾਰ ਖ਼ੁਦ ਧਰਮੀਆਂ ਦੀ ਜੈ-ਜੈਕਾਰ ਕਰ ਕੇ ਖ਼ੁਸ਼ ਹੁੰਦਾ ਹੈ, ਇਸ ਲਈ ਘਬਰਾਉਣ ਦੀ ਲੋੜ ਨਹੀਂ, ਮਨ ਟਿਕਾਉਣ ਦੀ ਲੋੜ ਹੈ ਅਤੇ ਮਨ ਰੱਬੀ ਵਿਸ਼ਵਾਸ ਦੇ ਥੰਮ੍ਹ ਆਸਰੇ ਹੀ ਟਿਕ ਸਕਦਾ ਹੈ:

**ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥**
**ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥**
**ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥**
**ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥**
**ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥**

*(ਸਿਰੀਰਾਗ ਕੀ ਵਾਰ, ਮ: ੪, ਪੰਨਾ 89)*

ਐਸੇ ਲੋਕ ਵਿਰਲੇ ਹੀ ਹਨ, ਜੋ ਰੱਬ ਉੱਤੇ ਪੂਰਾ ਭਰੋਸਾ ਰੱਖ ਕੇ ਧਰਮ ਦੇ ਮਾਰਗ ਉੱਤੇ ਨਿਧੜਕ ਹੋ ਕੇ ਤੁਰੇ ਜਾਂਦੇ ਹਨ। ਆਪ ਫ਼ੁਰਮਾਉਂਦੇ ਹਨ ਕਿ ਅਜਿਹੇ ਨੇਕ ਪੁਰਸ਼ਾਂ ਦੀ ਕਮਾਈ ਦਾ ਫਲ ਅਨੇਕਾਂ ਖਾਂਦੇ ਹਨ ਤੇ ਜੋ ਇਸ ਦੇ ਉਲਟ ਗੁਰੂ-ਮਾਰਗ 'ਤੇ ਨਹੀਂ ਚੱਲਦੇ, ਉਹ ਸੰਕਟਾਂ ਦਾ ਸ਼ਿਕਾਰ ਹੁੰਦੇ ਹਨ:

**ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥**
**ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥**
**ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ ॥**
**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥**

*(ਗਉੜੀ ਕੀ ਵਾਰ ਮ: ੪, ਪੰਨਾ 306)*

ਗੁਰੂ ਸਾਹਿਬ ਦਾ ਅਕਾਲੀ ਸਿਦਕ ਇਤਨਾ ਪ੍ਰਪੱਕ, ਅਟੱਲ ਤੇ ਅਡੋਲ ਹੈ ਕਿ ਉਹ ਕਿਸੇ ਹੋਰ ਪਾਸੇ ਨਿਗਾਹ ਕਰਨ ਲਈ ਵੀ ਤਿਆਰ ਨਹੀਂ। ਕਈ ਥਾਂ ਉਹ ਆਪਣੇ ਵਲਵਲੇ ਦੇ ਵੇਗ ਵਿਚ ਪਉੜੀ ਦੇ ਮੀਟਰ ਨੂੰ ਇਤਨਾ ਲੰਬਾ ਲੈ ਜਾਂਦੇ ਹਨ, ਜੋ ਪਹਿਲੀਆਂ ਸਤਰਾਂ ਨਾਲੋਂ ਕਿਤੇ ਵਡੇਰਾ ਹੋ ਜਾਂਦਾ ਹੈ, ਪਰ ਰਸ ਦਾ ਫ਼ਰਕ ਨਹੀਂ ਪੈਂਦਾ:

**ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥**
**ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥**
**ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ,**
**ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥**
**ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ,**
**ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥**

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,**
**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥**
*(ਬਿਹਾਗੜੇ ਕੀ ਵਾਰ, ਮ: 4, ਪੰਨਾ 549)*

ਜ਼ਾਹਰ ਹੈ ਕਿ ਗੁਰੂ ਸਾਹਿਬ ਦਾ ਛੰਦ-ਪ੍ਰਬੰਧ ਉੱਤੇ ਪੂਰਾ ਕਾਬੂ ਹੈ, ਆਪਣੀ ਨਿਸ਼ਠਾ ਦੱਸਦੇ ਹੋਏ, ਉਸ ਨੂੰ ਲਟਕਾ ਵੀ ਲੈਣ ਤਾਂ ਵੀ ਵਹਾਉ ਕਾਇਮ ਰੱਖਦੇ ਹਨ।

'ਵਡਹੰਸ ਕੀ ਵਾਰ' ਗੁਰੂ ਮਹਿਮਾ ਦੀ ਹੈ ਤੇ ਕਈ ਪਉੜੀਆਂ ਗੁਰਸਿੱਖਾਂ ਦੇ ਗੁਣਾਂ ਦਾ ਵੀ ਵਖਿਆਨ ਕਰਦੀਆਂ ਹਨ। ਇਸ ਗੁਣਾਨਵਾਦ ਵਿਚ ਵੇਖਣ ਵਾਲੀ ਗੱਲ ਇਹ ਹੈ ਕਿ ਆਪ ਜੀਵਨ ਦੀ ਸ੍ਰੇਸ਼ਟਤਾ ਨੂੰ ਬਿਲਕੁਲ ਨਵੇਂ ਪੈਮਾਨਿਆਂ ਨਾਲ ਮਾਪ ਕੇ ਪੇਸ਼ ਕਰਦੇ ਹਨ। ਗੁਰੂ ਉਸਤਤਿ ਦੀ ਪਉੜੀ ਇਉਂ ਚੱਲਦੀ ਹੈ:

**ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ॥**
**ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ॥**
**ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ॥**
**ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥**
**ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥**
*(ਵਡਹੰਸ ਕੀ ਵਾਰ, ਮ: 4, ਪੰਨਾ 589)*

ਇਸੇ ਤਰ੍ਹਾਂ ਗੁਰੂ ਦੀ ਸਿੱਖਿਆ ਮੰਨ ਕੇ ਚੱਲਣ ਵਾਲੇ ਸਿਦਕੀ ਸਿੱਖਾਂ ਦੀ ਵਡਿਆਈ ਇਸੇ ਰੰਗ-ਢੰਗ ਵਿਚ ਕੀਤੀ ਹੈ ਕਿ ਹੋਰ ਲੋਕ ਵੀ ਪ੍ਰੇਰਨਾ ਲੈ ਕੇ ਇਸ ਮਾਰਗ ਦੇ ਪਾਂਧੀ ਬਣਨ:

**ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥**
**ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥**
**ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥**
**ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥**
**ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥**
*(ਵਡਹੰਸ ਕੀ ਵਾਰ, ਮ: 4, ਪੰਨਾ 590)*

ਇਨ੍ਹਾਂ ਉਦਾਹਰਣਾਂ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰਾਂ ਜੋ ਵਾਰਾਂ ਲਿਖੀਆਂ, ਉਨ੍ਹਾਂ ਦਾ ਵਿਸ਼ਾ-ਵਸਤੂ ਰਵਾਇਤੀ ਨਹੀਂ ਅਪਣਾਇਆ, ਸਗੋਂ ਉਨ੍ਹਾਂ ਸਿੱਖ ਲਹਿਰ ਦੀਆਂ ਲੋੜਾਂ ਤੇ ਅਹਿਸਾਸਾਂ ਨੂੰ ਸਾਹਮਣੇ ਰੱਖ ਕੇ ਬਾਣੀ ਦੀ ਰਚਨਾ ਕੀਤੀ ਤੇ ਇਸ ਬਾਣੀ ਦੀ ਸੇਧ ਵਿਚ ਸਿੱਖਾਂ ਨੂੰ ਚੱਲਣ ਦੀ ਹਦਾਇਤ ਕੀਤੀ।

# ਗੁਰੂ ਹਰਿਕ੍ਰਿਸ਼ਨ ਧਿਆਈਐ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਦੁਰਗਾ ਜੀ' (ਵਾਰ ਸ੍ਰੀ ਭਗਉਤੀ ਜੀ ਕੀ) ਦੇ ਮੰਗਲਾਚਰਣ ਵਿਚ ਇਹ ਗੱਲ ਲਿਖੀ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਨਾਮ ਸੰਕਟ ਨਿਵਾਰਣ ਹੈ, ਦੁਖ ਭੰਜਨ ਹੈ, ਉਨ੍ਹਾਂ ਨੂੰ ਯਾਦ ਕੀਤਿਆਂ ਸਾਰੇ ਦੁੱਖ ਮਿਟ ਜਾਂਦੇ ਹਨ। ਇਹ ਗੱਲ ਉਨ੍ਹਾਂ ਉਸ ਵੇਲੇ ਆਖੀ ਜਦੋਂ ਕਿ ਵਿਰੋਧੀ ਧੜਾ ਤੇ ਮੁਗ਼ਲ ਸਰਕਾਰ ਦਾ ਅਮਲਾ ਉਨ੍ਹਾਂ ਬਾਰੇ ਤਰ੍ਹਾਂ ਤਰ੍ਹਾਂ ਦੀਆਂ ਗ਼ਲਤ ਫ਼ਹਿਮੀਆਂ ਪੈਦਾ ਕਰ ਕੇ ਸਿੱਖ ਲਹਿਰ ਨੂੰ ਢਾਹ ਲਾ ਰਿਹਾ ਸੀ। ਸ੍ਰੀ ਦਸਮੇਸ਼ ਜੀ ਨੇ ਸਹੀ ਅਗਵਾਈ ਦਿੱਤੀ ਕਿ ਉਹ ਜਬਰ ਵਿਰੁੱਧ ਅੰਦੋਲਨ ਦੇ ਆਗੂ ਸਨ ਤੇ ਉਨ੍ਹਾਂ ਨੇ ਨਾ-ਮਿਲਵਰਤਣ ਦਾ ਰਸਤਾ ਅਖ਼ਤਿਆਰ ਕਰ ਕੇ ਇਕ ਤਰ੍ਹਾਂ ਉਸ ਔਕੜ ਤੇ ਦੁੱਖਾਂ ਦਾ ਹੱਲ ਲੱਭ ਲਿਆ ਸੀ।



ਇਹ ਪਰਤਿਆਈ ਹੋਈ ਸਚਾਈ ਹੈ ਕਿ ਜ਼ਿੰਦਗੀ ਦੀ ਮਹਾਨਤਾ ਸਰੀਰਕ ਬਲ ਦੀ ਮੁਥਾਜ ਨਹੀਂ ਤੇ ਨਾ ਹੀ ਕੇਵਲ ਦਿਮਾਗ਼ੀ ਸ਼ਕਤੀ 'ਤੇ ਨਿਰਭਰ ਕਰਦੀ ਹੈ। ਇਸ ਦਾ ਅਸਲੀ ਆਧਾਰ ਆਤਮਿਕ ਸ਼ਕਤੀ ਹੈ, ਜਿਸ ਦੀ ਪਵਿੱਤਰਤਾ ਤੇ ਉੱਚਤਾ ਰਾਹੀਂ ਇਹ ਹੋਰਾਂ ਅੰਦਰ ਵੀ ਨਵੀਂ ਚਿਣਗ ਜਗਾ ਸਕਦੀ ਹੈ। ਸਿੱਖੀ ਵਿਚ ਮਹਾਂਪੁਰਸ਼ ਦੀ ਨਿਸ਼ਾਨੀ ਜੋਤਿ ਤੇ ਜੁਗਤਿ ਹੈ। ਜੋਤਿ ਤੋਂ ਮੁਰਾਦ ਪੂਰਨ ਦਿਵਯ ਗਿਆਨ ਤੇ ਜੁਗਤਿ ਦਾ ਭਾਵ ਉਸ ਦੀ ਅਮਲੀ ਵਰਤੋਂ ਹੈ। ਜਿਸ ਪਾਸ ਇਹ ਦੋਵੇਂ ਅਮੋਲਕ ਗੁਣ ਹਨ, ਉਹੋ ਸੱਚਾ ਸਤਿਗੁਰੂ ਹੈ। ਗੁਰੂ ਹਰਿਕ੍ਰਿਸ਼ਨ ਜੀ ਵਿਚ ਇਹ ਖ਼ੂਬੀਆਂ ਮੌਜੂਦ ਸਨ।

ਭਾਵੇਂ ਆਪ ਜੀ ਦੀ ਉਮਰ ਬਹੁਤੀ ਵੱਡੀ ਨਹੀਂ ਸੀ, ਕੇਵਲ 8-9 ਸਾਲ ਹੀ ਸੀ ਤਾਂ ਪਿਤਾ ਗੁਰੂ ਹਰਿਰਾਇ ਜੀ ਆਪ ਨੂੰ ਗੁਰਗੱਦੀ ਸੌਂਪ ਕੇ ਜੋਤੀ ਜੋਤਿ ਸਮਾਅ ਗਏ। ਸਾਡੇ ਕੁਝ ਇਤਿਹਾਸਕਾਰਾਂ ਗੁਰਿਆਈ ਸਮੇਂ ਆਪ ਦੀ ਆਯੂ ਕੇਵਲ ਪੰਜ ਸਾਲ ਲਿਖੀ ਹੈ, ਪਰ ਇਹ ਠੀਕ ਨਹੀਂ, ਕਿਉਂਕਿ ਭੱਟ ਵਹੀਆਂ ਤੇ ਕੁਝ ਕੁ ਗੁਰ-ਪ੍ਰਣਾਲੀਆਂ ਵਿਚ ਆਪ ਦਾ ਜਨਮ 1709 ਬਿ: ਅਰਥਾਤ 1652 ਈ: ਲਿਖਿਆ ਮਿਲਦਾ ਹੈ, ਜਿਸ ਤੋਂ ਪਤਾ ਲੱਗਦਾ ਹੈ ਕਿ ਉਸ ਸਮੇਂ ਆਪ ਦੀ ਉਮਰ 8-9 ਸਾਲ ਦੀ ਸੀ ਤੇ ਆਪ ਨੇ ਸਿੱਖ ਸਮਾਜ ਦੀਆਂ ਸਾਰੀਆਂ ਔਕੜਾਂ ਨੂੰ ਜਾਣ ਕੇ ਗੁਰੂ ਪਿਤਾ ਦੇ ਹੁਕਮ ਅਨੁਸਾਰ ਇੱਕੋ ਗੱਲ ਦ੍ਰਿੜ੍ਹ ਕਰ ਲਈ ਸੀ ਕਿ ਜੇ ਅਸੀਂ ਜਬਰ ਦਾ ਟਾਕਰਾ ਨਹੀਂ ਕਰ ਸਕਦੇ ਤਾਂ ਇਸ ਨਾਲ ਨਾ-ਮਿਲਵਰਤਣ ਕਰ ਕੇ

ਆਪਣੀ ਖ਼ਾਮੋਸ਼ ਲਹਿਰ ਨੂੰ ਜਾਰੀ ਰੱਖ ਸਕਦੇ ਹਾਂ। ਉਸ ਸਮੇਂ ਦੀ ਇਕ ਸਮੱਸਿਆ ਇਹ ਵੀ ਸੀ ਕਿ ਆਪ ਦਾ ਵੱਡਾ ਭਾਈ ਰਾਮ ਰਾਇ ਦਿੱਲੀ ਵਿਚ ਬੈਠਾ ਸਰਕਾਰੀ ਸਾਜ਼ਸ਼ਾਂ ਦਾ ਸ਼ਿਕਾਰ ਹੋ ਕੇ ਦੂਜੇ ਪਾਸੇ ਤੁਰ ਪਿਆ ਸੀ। ਉਸ ਨੂੰ ਭਰਮ ਹੋ ਗਿਆ ਸੀ ਕਿ ਸ਼ਾਇਦ ਮੈਂ ਸਰਕਾਰੀ ਮਦਦ ਦੇ ਆਸਰੇ ਅਤੇ ਵੱਡਾ ਹੋਣ ਦੇ ਨਾਤੇ ਇਸ ਗੁਰਿਆਈ ਦਾ ਮਾਲਕ ਬਣ ਸਕਾਂਗਾ। ਪਰ ਉਸ ਦੇ ਇਹ ਸਾਰੇ ਜਤਨ ਨਿਸਫਲ ਹੁੰਦੇ ਗਏ। ਗੁਰੂ ਦੀ ਕਸਵੱਟੀ ਤਾਂ ਇਹ ਸੀ ਕਿ ਜੋ ਉੱਚੇ ਆਦਰਸ਼ਾਂ ਲਈ ਆਪਣਾ ਤਨ, ਮਨ, ਧਨ ਵਾਰ ਸਕਦਾ ਹੈ ਤੇ ਸੱਚ ਉੱਤੇ ਪਹਿਰਾ ਦੇ ਸਕਦਾ ਹੈ, ਉਹੋ ਪਰਮ ਪੁਰਖ ਹੈ।

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**

*(ਗਉੜੀ ਸੁਖਮਨੀ ਮ: ੫, ਪੰਨਾ 286)*

ਪ੍ਰੰਤੂ ਰਾਮ ਰਾਇ ਇਨ੍ਹਾਂ ਗੁਣਾਂ ਨੂੰ ਵਿਸਾਰ ਬੈਠਾ ਸੀ ਤੇ ਸੰਗਤ ਵੀ ਇਕ ਤਰ੍ਹਾਂ ਉਸ ਨਾਲੋਂ ਨਾਤਾ ਤੋੜ ਚੁੱਕੀ ਸੀ।

ਜੇ ਸਹੀ ਤਰ੍ਹਾਂ ਜਾਂਚਿਆ-ਪੜਤਾਲਿਆ ਜਾਵੇ ਤਾਂ ਸਿੱਖ ਲਹਿਰ ਤਾਂ ਧਾਰਮਿਕ, ਸਮਾਜਕ ਤੇ ਰਾਜਨੀਤਕ ਹਰ ਤਰ੍ਹਾਂ ਦੀ ਗ਼ੁਲਾਮੀ ਦੇ ਵਿਰੁੱਧ ਬਗ਼ਾਵਤ ਦਾ ਝੰਡਾ ਬੁਲੰਦ ਕਰ ਰਹੀ ਸੀ। ਜੋ ਆਦਮੀ ਸਰਕਾਰੀ ਸਖ਼ਤੀ ਜਾਂ ਲੋਕ-ਲਾਜ ਦੇ ਡਰ ਤੋਂ ਘਬਰਾ ਕੇ ਗੋਡੇ ਟੇਕ ਦਿੰਦਾ ਸੀ, ਉਸ ਲਈ ਸਿੱਖ ਸੰਗਤ ਵਿਚ ਕੋਈ ਥਾਂ ਨਹੀਂ ਸੀ। ਰਾਮ ਰਾਇ ਦਾ ਖ਼ਿਆਲ ਦਰਬਾਰੀ ਵਾਯੂ ਮੰਡਲ ਵਿਚ ਰਹਿ ਕੇ ਕੁਝ ਇਸ ਤਰ੍ਹਾਂ ਦਾ ਹੀ ਹੋ ਗਿਆ ਸੀ ਕਿ ਮੈਂ ਕਿਸੇ ਸੰਕਟ ਵਿਚ ਕਿਉਂ ਪੈਣਾ ਹੈ, ਮੇਰਾ ਕੰਮ ਤਾਂ ਸਰਕਾਰੀ ਸਹਾਇਤਾ ਨਾਲ ਸੌਖਿਆਂ ਹੀ ਹੋ ਜਾਣਾ ਹੈ, ਪਰ ਸਮੇਂ ਦੀ ਲਹਿਰ ਦਾ ਝੁਕਾਉ ਹੋਰ ਪਾਸੇ ਸੀ। ਸਿੱਖ ਸੰਗਤ ਦਾ ਵੀ ਉਸ ਨਾਲ ਰਲਣਾ-ਮਿਲਣਾ ਅਸੰਭਵ ਹੋ ਗਿਆ ਸੀ। ਗੁਰੂ ਹਰਿਕ੍ਰਿਸ਼ਨ ਜੀ ਬਹੁਤੀਆਂ ਸੋਚਾਂ ਜਾਂ ਫ਼ਿਕਰਾਂ ਵਿਚ ਨਹੀਂ ਪਏ। ਉਨ੍ਹਾਂ ਗੁਰੂ ਪਿਤਾ ਦੇ ਆਦੇਸ਼ ਅਨੁਸਾਰ ਇਹੋ ਮਿਸ਼ਨ ਅਪਣਾਇਆ ਕਿ ਸ਼ਾਹੀ ਰੋਅਬ ਅੱਗੇ ਝੁਕਣਾ ਨਹੀਂ, ਸਗੋਂ ਸੁਤੰਤਰਤਾ ਤੇ ਸਵੈਮਾਨ ਦਾ ਝੰਡਾ ਉੱਚਾ ਚੁੱਕਣਾ ਹੈ।

ਅਖ਼ੀਰ ਰਾਮ ਰਾਇ ਦੇ ਵਿਰੋਧ ਨੇ ਕਈ ਸੰਕਟ ਖੜੇ ਕੀਤੇ ਤੇ ਸਿੱਖ ਲਹਿਰ ਬਾਰੇ ਕਈ ਗ਼ਲਤਫ਼ਹਿਮੀਆਂ ਪੈਦਾ ਕੀਤੀਆਂ, ਜਿਸ ਦਾ ਨਤੀਜਾ ਇਹ ਹੋਇਆ ਕਿ ਔਰੰਗਜ਼ੇਬ ਵੱਲੋਂ ਬੁਲਾਵਾ ਆਇਆ ਕਿ ਗੁਰੂ ਨਾਨਕ ਦੀ ਗੱਦੀ ਉੱਤੇ ਜੋ ਵੀ ਬਿਰਾਜਮਾਨ ਹੈ, ਉਹ ਦਿੱਲੀ ਦਰਬਾਰ ਵਿਚ ਆਵੇ ਤੇ ਆਪਣੀ ਕਰਾਮਾਤ ਦਾ ਜੌਹਰ ਦਿਖਾ ਕੇ ਬਾਦਸ਼ਾਹ ਨੂੰ ਪਤਿਆਵੇ। ਰਾਜਾ ਜੈ ਸਿੰਘ ਦਾ ਦੀਵਾਨ ਕੀਰਤਪੁਰ ਵਿਖੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਲੈਣ ਆਇਆ ਤੇ ਉਹ ਰੱਥ 'ਤੇ ਸਵਾਰ ਹੋ ਕੇ ਅਤੇ ਚੋਣਵੇਂ ਸਿੱਖਾਂ ਨੂੰ ਨਾਲ ਲੈ ਕੇ ਦਿੱਲੀ ਵੱਲ ਰਵਾਨਾ ਹੋਏ। ਇਹ ਗੱਲ ਮਾਰਚ 1663 ਈ: ਦੀ ਹੈ। ਰਸਤੇ ਵਿਚ ਸਿੱਖ ਸੰਗਤਾਂ ਅੰਦਰ ਪ੍ਰਚਾਰ ਕਰਦੇ ਆਪ ਪੰਜੋਖਰੇ (ਹਰਿਆਣਾ) ਠਹਿਰੇ ਤਾਂ ਇਥੇ ਇਕ ਲਾਲ ਚੰਦ ਨਾਮੀ ਪੰਡਿਤ ਨੇ ਆ ਕੇ ਇਹ ਤਰਕ ਕੀਤਾ ਕਿ "ਆਪ ਨੇ ਨਾਮ ਤਾਂ ਸ਼੍ਰੀ ਕ੍ਰਿਸ਼ਨ ਵਾਲਾ ਰੱਖਿਆ ਹੋਇਆ ਹੈ, ਕੀ ਤੁਸੀਂ ਗੀਤਾ ਦੇ ਗਿਆਨ ਤੋਂ ਜਾਣੂ ਹੋ ?"

ਗੁਰੂ ਜੀ ਪੰਡਿਤ ਦੀ ਅਹੰਕਾਰੀ ਬਿਰਤੀ 'ਤੇ ਮੁਸਕਰਾਏ ਤੇ ਆਪਣੇ ਸੇਵਕ ਭਾਈ ਛੱਜੂ ਨੂੰ ਮੂਹਰੇ ਕਰ ਕੇ ਕਿਹਾ ਕਿ ਭਾਈ! ਪੰਡਿਤ ਜੀ ਨੂੰ ਗੀਤਾ ਦਾ ਗਿਆਨ ਤਾਂ ਸਮਝਾ ਦਿਓ ਤਾਂ ਕਿ ਇਸ ਦਾ ਭਰਮ ਮਿਟ ਜਾਵੇ। ਭਾਈ ਛੱਜੂ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਉਸ ਨੂੰ ਕਿਹਾ: "ਪੰਡਿਤ ਜੀ, ਗੀਤਾ ਦਾ ਗਿਆਨ ਇਹੋ ਹੈ ਕਿ ਆਤਮਾ ਅਮਰ ਹੈ, ਇਸ ਲਈ ਕਦੀ ਵੀ ਕਾਲ ਤੋਂ ਡਰਨਾ ਨਹੀਂ ਚਾਹੀਦਾ ਸਗੋਂ ਤਮਾਮ ਸੰਕਟਾਂ ਤੇ ਔਕੜਾਂ ਦਾ ਸਾਹਮਣਾ ਕਰਦੇ ਹੋਏ ਆਪਣੇ ਉੱਚੇ ਆਦਰਸ਼ਾਂ ਉੱਤੇ ਡਟੇ ਰਹਿਣਾ ਚਾਹੀਦਾ ਹੈ। ਮੇਰੇ ਸਤਿਗੁਰੂ ਇਸੇ ਉੱਚੇ ਅਸੂਲ ਉੱਤੇ ਹੀ ਪਹਿਰਾ ਦੇ ਰਹੇ ਹਨ।" ਇਹ ਭੋਲੇ ਭਾਲੇ ਸਿੱਖ ਦੇ ਬਚਨ ਪੰਡਿਤ ਦੇ ਹਿਰਦੇ ਉੱਤੇ ਡੂੰਘਾ ਅਸਰ ਕਰ ਗਏ ਤੇ ਉਹ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ। ਇਉਂ ਨਾਮ ਬਾਣੀ ਦਾ ਉਪਦੇਸ਼ ਦਿੰਦੇ, ਰੱਬੀ ਸਿਦਕ ਦ੍ਰਿੜ੍ਹਾਉਂਦੇ ਤੇ ਨਾ-ਮਿਲਵਰਤਣ ਦਾ ਸਬਕ ਸਿਖਾਉਂਦੇ ਸਤਿਗੁਰੂ ਦਿੱਲੀ ਪੁੱਜ ਗਏ। ਆਪ ਦੀ ਰਿਹਾਇਸ਼ ਸ਼ਾਹੀ ਦਰਬਾਰ ਤੋਂ ਦੂਰ ਪਿੰਡ ਰਾਇਸੀਨਾ ਵਿਖੇ ਰਾਜਾ ਜੈ ਸਿੰਘ ਦੇ ਨਿਵਾਸ ਸਥਾਨ 'ਤੇ ਹੀ ਰੱਖੀ ਗਈ, ਜਿਥੇ ਕਿ ਅੱਜ-ਕੱਲ੍ਹ ਗੁਰਦੁਆਰਾ ਬੰਗਲਾ ਸਾਹਿਬ ਕਾਇਮ ਹੈ।

ਦਿੱਲੀ ਦੇ ਅਨੇਕਾਂ ਸਿੱਖ ਗੁਰੂ ਜੀ ਨੂੰ ਇਥੇ ਆ ਕੇ ਮਿਲੇ ਤੇ ਆਪ ਨੇ ਸਭ ਨੂੰ ਧੀਰਜ ਦਿੱਤਾ ਤੇ ਆਪਣੇ ਆਦਰਸ਼ 'ਤੇ ਦ੍ਰਿੜ੍ਹ ਰਹਿਣ ਦੀ ਤਾਕੀਦ ਕੀਤੀ। ਆਪ ਬਾਰ ਬਾਰ ਇਹੋ ਸਿੱਖਿਆ ਦਿੰਦੇ ਸਨ ਕਿ ਸਾਡੇ ਪਿਤਾ ਗੁਰੂ ਜੀ ਨੇ ਇਹੋ ਹੁਕਮ ਕੀਤਾ ਹੈ ਕਿ ਜਾਬਰ ਸਰਕਾਰ ਨਾਲ ਮਿਲਵਰਤਣ ਨਹੀਂ ਕਰਨਾ। ਅਸਾਂ ਨਾ-ਮਿਲਵਰਤਣ ਦੁਆਰਾ ਹੀ ਇਸ ਲਹਿਰ ਨੂੰ ਅੱਗੇ ਤੋਰਨਾ ਹੈ।



ਕਾਫ਼ੀ ਅਰਸਾ ਸਤਿਗੁਰੂ ਇਥੇ ਰਹੇ ਤੇ ਸੰਗਤਾਂ ਨੂੰ ਉਪਦੇਸ਼ ਦੇ ਕੇ ਤਿਆਰ-ਬਰ-ਤਿਆਰ ਕਰਦੇ ਰਹੇ। ਇਥੇ ਹੀ ਪਟਨੇ ਤੋਂ ਸ੍ਰੀ (ਗੁਰੂ) ਤੇਗ ਬਹਾਦਰ ਜੀ ਆ ਕੇ ਮਿਲੇ ਤੇ ਉਨ੍ਹਾਂ ਗੁਰੂ ਹਰਿ ਰਾਇ ਸਾਹਿਬ ਦੇ ਵਿਛੋੜੇ ਦਾ ਸ਼ੋਕ ਪ੍ਰਗਟਾਇਆ ਤੇ ਫਿਰ ਉਹ ਛੇਤੀ ਹੀ ਬਕਾਲੇ ਚਲੇ ਗਏ। ਰਾਮ ਰਾਇ ਦਾ ਜਤਨ ਸੀ ਕਿ ਕਿਵੇਂ ਗੁਰਿਆਈ ਦੀ ਗੱਦੀ ਮੈਨੂੰ ਮਿਲ ਜਾਵੇ, ਪਰ ਇਸ ਵਿਚ ਉਸ ਨੂੰ ਸਫਲਤਾ ਨਹੀਂ ਮਿਲੀ। ਬਾਦਸ਼ਾਹ ਔਰੰਗਜ਼ੇਬ ਨੇ ਵੀ ਇਹ ਖ਼ਿਆਲ ਕੀਤਾ ਕਿ ਜੇਕਰ ਬਾਲ ਗੁਰੂ ਮੈਨੂੰ ਨਹੀਂ ਮਿਲਦੇ ਤਾਂ ਮੈਂ ਹੀ ਉਨ੍ਹਾਂ ਦੇ ਦਰਸ਼ਨ ਕਰ ਲੈਂਦਾ ਹਾਂ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ ਕਿ ਦਿੱਲੀ ਵਿਚ ਚੇਚਕ ਦੀ ਬੀਮਾਰੀ ਫੈਲ ਗਈ ਤੇ ਗੁਰੂ ਹਰਿਕ੍ਰਿਸ਼ਨ ਜੀ ਦੇ ਸਰੀਰ 'ਤੇ ਵੀ ਇਸ ਦਾ ਅਸਰ ਪਿਆ, ਪਰ ਉਹ ਸਾਰੇ ਦੁੱਖ ਝਲਦੇ ਹੋਏ ਅਡੋਲ ਰਹੇ। ਸਾਰੀ ਸਿੱਖ ਸੰਗਤ ਪੂਰਬ ਦਿਸ਼ਾ ਵਾਂਗ ਖ਼ਾਮੋਸ਼ ਖਲੋਤੀ (ਗੁਰੂ ਜੀ) ਵੱਲ ਬੜੀ ਨੀਝ ਲਾ ਕੇ ਤੱਕ ਰਹੀ ਸੀ ਤਾਂ (ਗੁਰੂ ਜੀ) ਨੇ ਆਪਣੀਆਂ ਲਾਲ ਬੁੱਲ੍ਹੀਆਂ ਰਾਹੀਂ ਇਹ ਅੰਤਿਮ ਸ਼ਬਦ ਆਖੇ, "ਬਾਬਾ ਬਕਾਲੇ" ਇਹ ਕਹਿੰਦੇ ਹੋਏ ਆਪ 30 ਮਾਰਚ 1664 ਈ: ਨੂੰ ਜੋਤੀ ਜੋਤਿ ਸਮਾਅ ਗਏ ਪਰ ਆਪ ਦੇ ਦਗ ਦਗ ਕਰਦੇ ਚਿਹਰੇ ਨੇ ਸਿੱਖ ਸੰਗਤ ਉੱਤੇ ਅਜਿਹਾ ਨਰੋਆ ਪ੍ਰਭਾਵ ਪਾਇਆ ਜਿਸ ਦੀ ਵੱਡੇ ਇਨਕਲਾਬ ਲਈ ਸਦਾ ਲੋੜ ਹੁੰਦੀ ਹੈ। ਗੁਰੂ ਸਾਹਿਬ ਦਾ ਫ਼ੁਰਮਾਨ :

**ਨਾਰਾਇਨ ਨਰਪਤਿ ਨਮਸਕਾਰੈ ॥**
**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥**

*(ਕਾਨੜਾ ਮ: ੫, ਪੰਨਾ 1301)*

ਗੁਰੂ ਜ਼ਿੰਦਗੀ ਨੂੰ ਦਵੈਸ਼ ਤੇ ਦਬਾਉ ਜਾਂ ਭੈਅ ਤੋਂ ਮੁਕਤ ਕਰਦਾ ਹੈ। ਗੁਰੂ ਹਰਿਕ੍ਰਿਸ਼ਨ ਜੀ ਦੀ ਸਹੀ ਚੋਣ ਸੀ ਅਤੇ ਬਕਾਲੇ ਵਾਲੇ ਮਹਾਨ ਗੁਰੂ ਨੇ ਆਪਣਾ ਬਲੀਦਾਨ ਦੇ ਕੇ ਸਾਰੇ ਸਮਾਜ ਨੂੰ ਭੈਅ-ਮੁਕਤ ਕੀਤਾ ਤੇ ਅਸ਼ਟਮ ਗੁਰੂ ਦੀ ਚੋਣ ਨੂੰ ਸਾਰਥਿਕ ਸਿੱਧ ਕਰ ਕੇ ਸਿੱਖ ਲਹਿਰ ਨੂੰ ਸ਼ਹੀਦੀ ਦਾ ਗਾਡੀ ਰਾਹ ਦਿਖਾਇਆ। ਇਹੋ ਹੀ ਸੰਕਟ ਨਿਵਾਰਣ ਦਾ ਸਹੀ ਰਸਤਾ ਸੀ ਜਿਸ ਦੇ ਦਸੇਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸਨ ਤੇ ਇਸੇ ਲਈ ਦਸਮੇਸ਼ ਜੀ ਨੇ ਕਿਹਾ ਹੈ:

**ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥**

*(ਸਿੱਖ ਅਰਦਾਸ)*

# ਵਡ ਜੋਧਾ ਬਹੁ ਪਰਉਪਕਾਰੀ

ਜ਼ਿੰਦਗੀ ਇਕ ਹੁਨਰ ਹੈ, ਕਲਾ ਹੈ, ਜਿਸ ਦਾ ਕਮਾਲ ਕਿਸੇ ਕਿਸੇ ਨੂੰ ਹਾਸਲ ਹੈ। ਜਿਨ੍ਹਾਂ ਪਾਸ ਜੀਵਨ-ਜਾਚ ਦੀ ਇਹ ਕਲਾ ਨਹੀਂ, ਉਨ੍ਹਾਂ ਦੀ ਇਥੇ ਬਹਿਸ ਨਹੀਂ। ਵਿਚਾਰ-ਚਰਚਾ ਉਨ੍ਹਾਂ ਜੀਵਨ-ਸੰਗ੍ਰਾਮੀਆਂ ਦੀ ਹੈ, ਜਿਨ੍ਹਾਂ ਸੰਸਾਰਿਕ ਰਣ-ਭੂਮੀ ਵਿਚ ਬਿਖੜੇ ਹਾਲਾਤ ਦੇ ਬਾਵਜੂਦ ਬੇਖ਼ੌਫ਼ ਹੋ ਕੇ ਮਰਦਾਂ ਵਾਂਗ ਲੜਨਾ ਪਰਵਾਨ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਅਜਿਹੇ ਹੀ ਬੀਰ ਮਹਾਂਪੁਰਖ ਸਨ, ਜਿਨ੍ਹਾਂ ਧਰਮ ਦੀ ਸ਼ਕਤੀ ਤੇ ਸੰਸਾਰਿਕ ਸ਼ਕਤੀ ਦਾ ਸੰਗਮ ਰਚ ਕੇ ਇਕ ਨਵੀਂ ਸੰਤ-ਸਿਪਾਹੀਵਾਦ ਦੀ ਲਹਿਰ ਚਲਾਈ। ਤਲਵਾਰ ਜਿਹੀ ਮਾਰੂ ਚੀਜ਼ ਨੂੰ ਉਸਾਰੂ ਮਨੋਰਥਾਂ ਲਈ ਵਰਤਣਾ ਇਸੇ ਕਲਾ ਦਾ ਕ੍ਰਿਸ਼ਮਾ ਸੀ। ਆਮ ਤੌਰ 'ਤੇ ਜੋਧੇ ਤਲਵਾਰੀਏ ਅਹੰਕਾਰੀ ਤੇ ਸਵਾਰਥੀ ਹੋ ਕੇ ਵਿਕਾਰੀ ਹੋ ਜਾਂਦੇ ਹਨ, ਪਰ-ਉਪਕਾਰੀ ਹੋਣ ਦਾ ਸੁਭਾਅ ਹਾਸਲ ਨਹੀਂ ਕਰ ਸਕਦੇ ਤੇ ਮਾਰੋ-ਮਾਰੀ ਨੂੰ ਹੀ ਸਾਰੀ ਕਲਾਕਾਰੀ ਮੰਨ ਬੈਠਦੇ ਹਨ। ਇਸੇ ਦਾ ਮੰਦਾ ਨਤੀਜਾ ਇਹ ਸੀ ਕਿ ਹਿੰਦ ਵਿਚ ਮਾਰ ਖਾਣ ਵਾਲੇ ਸਨ ਜਾਂ ਮਾਰਨ ਵਾਲੇ, ਜੀਊਣ ਜੋਗਾ ਕੋਈ ਵੀ ਨਹੀਂ ਸੀ। ਗੁਰੂ ਸਾਹਿਬਾਨ ਨੇ ਪਹਿਲੇ ਸੌ ਸਾਲ ਲਗਾ ਕੇ ਐਸੇ ਸ੍ਰੇਸ਼ਟਾਚਾਰੀ ਪੁਰਸ਼ ਤਿਆਰ ਕੀਤੇ ਜੋ ਤਲਵਾਰ ਧਾਰਨ ਦੇ ਯੋਗ ਅਧਿਕਾਰੀ ਬਣ ਸਕਦੇ ਸਨ। ਪ੍ਰਭੂ-ਭਗਤੀ ਤੇ ਸਦਾਚਾਰ ਦੀ ਬਰਕਤ ਨਾਲ ਐਸੀਆਂ ਨਿਰਭਉ ਤੇ ਨਿਰਵੈਰ ਆਤਮਾਵਾਂ ਤਿਆਰ ਕੀਤੀਆਂ ਗਈਆਂ ਜੋ ਖ਼ੂੰਖ਼ਾਰ ਹੋ ਕੇ ਬਦਅਮਨੀ ਤੇ ਤਬਾਹੀ ਦਾ ਕਾਰਨ ਨਾ ਬਣਨ, ਸਗੋਂ ਪਰ-ਉਪਕਾਰੀ ਹੋ ਕੇ ਲੋਕ-ਭਲਾਈ ਦਾ ਬਾਨ੍ਹਣੂ ਬੰਨ੍ਹਣ।

ਸ਼ਹਿਨਸ਼ਾਹ ਜਹਾਂਗੀਰ ਦੀ ਜਾਬਰ ਹਕੂਮਤ ਨੇ ਸ਼ਾਂਤੀ ਪੁੰਜ ਧਰਮਾਤਮਾ ਗੁਰੂ ਅਰਜਨ ਸਾਹਿਬ ਪ੍ਰਤੀ ਅਤਿ ਘਿਨਾਉਣੀ ਜ਼ਿਆਦਤੀ ਕਰ ਕੇ ਰੰਗ ਵਿਚ ਭੰਗ ਪਾ ਦਿੱਤਾ, ਜਿਸ ਕਰਕੇ ਕੇਵਲ ਸਿੱਖਾਂ ਵਿਚ ਹੀ ਨਹੀਂ ਸਗੋਂ ਦੇਸ਼ ਭਰ ਵਿਚ ਜਬਰ ਵਿਰੁੱਧ ਰੋਸ ਤੇ ਜੋਸ਼ ਪੈਦਾ ਹੁੰਦਾ ਗਿਆ। ਇਸ ਜਬਰ ਵਿਰੋਧੀ ਜਨਤਕ ਅੰਦੋਲਨ ਦੀਆਂ ਭੱਖਦੀਆਂ ਚੰਗਿਆੜੀਆਂ ਨੂੰ ਸੰਗਠਿਤ ਕਰ ਕੇ ਨੌਜੁਆਨ ਗੁਰੂ ਹਰਿਗੋਬਿੰਦ ਜੀ ਨੇ ਨਵਾਂ ਮੋੜ ਦਿੱਤਾ। ਉਨ੍ਹਾਂ ਕਿਹਾ ਕਿ ਅਸਾਂ ਧਾਰਮਿਕ ਸਹਿਨਸ਼ੀਲਤਾ ਤੇ ਸੰਜਮ ਨੂੰ ਤਿਆਗਣਾ ਨਹੀਂ, ਸਗੋਂ ਇਸ ਦੇ ਨਾਲ ਸੰਸਾਰਿਕ ਸਮਰੱਥਾ ਨੂੰ ਵਿਕਸਤ ਕਰ ਕੇ ਧਰਮਾਂ ਦੀ ਸ਼ਕਤੀ ਨੂੰ ਹੋਰ ਵਧੇਰੇ ਬਲਵਾਨ ਬਣਾਉਣਾ ਹੈ। ਇਸੇ ਕਰਕੇ ਉਨ੍ਹਾਂ ਖ਼ੁਦ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਧਾਰਨ ਕਰ ਕੇ ਗੁਰਿਆਈ ਦੀ ਰਸਮ ਨਵੀਂ ਤਰ੍ਹਾਂ ਭੁਗਤਾਈ। ਗੁਰੂ ਕਾ ਦਰਬਾਰੀ ਢਾਡੀ ਅਬਦੁੱਲਾ ਦੱਸਦਾ ਹੈ:

*ਦੋ ਤਲਵਾਰੀ ਬੱਧੀਆਂ, ਇਕ ਮੀਰੀ ਦੀ ਇਕ ਪੀਰਿ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*

*(ਪੰਜਾਬੀ ਵਾਰਾਂ, ਪੰਨਾ 25)*

ਸਿੱਖਾਂ ਨੂੰ ਹਦਾਇਤ ਕੀਤੀ ਗਈ ਕਿ ਗੁਰੂ-ਦਰਬਾਰ ਲਈ ਜੇ ਕੋਈ ਭੇਟਾ ਸੁਗ਼ਾਤਾਂ ਲਿਆਵੇ ਤਾਂ ਵਧੀਆ ਸ਼ਸਤਰ ਤੇ ਵਧੀਆ ਨਸਲ ਦੇ ਘੋੜੇ ਪੇਸ਼ ਕੀਤੇ ਜਾਣ ਤਾਕਿ ਇਸ ਨੇਕੀ ਦੇ ਚਸ਼ਮੇ ਨੂੰ ਸਭ ਤਰ੍ਹਾਂ ਸੁਰੱਖਿਅਤ ਕੀਤਾ ਜਾ ਸਕੇ। ਗੁਰੂ ਬਾਬਾ ਨਾਨਕ ਨੇ ਫ਼ੁਰਮਾਇਆ ਸੀ ਕਿ ਜੇਕਰ ਤਾਕਤਵਰ ਦਾ ਤਾਕਤ ਵਾਲੇ ਨਾਲ ਮੁਕਾਬਲਾ ਪੈ ਜਾਵੇ ਤਾਂ ਇਹ ਕੋਈ ਹਰਜ ਵਾਲੀ ਗੱਲ ਨਹੀਂ। ਆਖ਼ਿਰ ਜ਼ਿੰਦਗੀ ਇਕ ਸੰਗ੍ਰਾਮ ਹੈ ਤੇ ਨੇਕੀ ਲਈ ਸੰਗ੍ਰਾਮ ਰਚਣਾ ਇਕ ਵਧੀਆ ਕਲਾ ਹੈ, ਪਰ ਜਦ ਕਿਸੇ ਨਿਰਬਲ, ਨਿਤਾਣੇ ਅਤੇ ਬਲਵਾਨ ਨੂੰ ਇਕ ਅਖਾੜੇ ਵਿਚ ਆਹਮੋ-ਸਾਹਮਣੇ ਦੰਗਲ ਲਈ ਖੜਾ ਕਰ ਦਿੱਤਾ ਜਾਂਦਾ ਹੈ ਤਾਂ ਇਹ ਨਿਆਇ ਸੰਗਤ ਨਹੀਂ ਹੁੰਦਾ। ਇਸੇ ਕਰਕੇ ਸਿੱਖ ਗੁਰੂਆਂ ਭਗਤੀ ਤੇ ਸ਼ਕਤੀ ਦਾ ਸੰਗਮ ਰਚ ਕੇ ਜ਼ਿੰਦਗੀ ਨੂੰ ਹਰ ਤਰ੍ਹਾਂ ਤਿਆਰ-ਬਰ-ਤਿਆਰ ਕੀਤਾ। ਜਗ ਜਿੱਤਣ ਦੀ ਥਾਂ ਮਨ ਜਿੱਤਣ ਨੂੰ ਤਰਜੀਹ ਦਿੱਤੀ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥**



*(ਧਨਾਸਰੀ ਮ: ੫, ਪੰਨਾ 679)*

ਇਸ ਤਰ੍ਹਾਂ ਆਤਮਿਕ ਤੌਰ 'ਤੇ ਵਿਜਈ ਸਿੱਖਾਂ ਨੂੰ ਤਲਵਾਰਾਂ ਪਹਿਨਾਈਆਂ ਗਈਆਂ, ਸਾਧਾਰਨ ਸੰਗਤਾਂ ਫ਼ੌਜਾਂ ਸਜਾਈਆਂ ਗਈਆਂ, ਛਪਰੀਆਂ ਨੇ ਛਾਉਣੀਆਂ ਦਾ ਰੂਪ ਧਾਰਿਆ ਤੇ ਮਾਲਾ ਫੇਰਨ ਵਾਲੇ ਹੱਥ ਗੁਰਜ ਫੇਰਨ ਲੱਗੇ ਅਤੇ ਹਰਿ ਕੀਰਤਨ ਦੀਆਂ ਝਨਕਾਰਾਂ ਨਾਲ ਬੀਰ-ਰਸੀ ਵਾਰਾਂ ਦੀਆਂ ਗੁੰਜਾਰਾਂ ਪੈਣ ਲੱਗੀਆਂ। ਇਹ ਸਭ ਕੁਝ ਇਸ ਲਈ ਕਰਨਾ ਪਿਆ ਕਿਉਂਕਿ ਜਾਬਰ ਇਸ ਗ਼ਲਤ-ਫ਼ਹਿਮੀ ਦਾ ਸ਼ਿਕਾਰ ਸੀ ਕਿ ਸ਼ਾਇਦ ਘੱਟ ਤਾਕਤ ਦਾ ਇਸਤੇਮਾਲ ਹੋਣ ਕਰਕੇ ਸਿੱਖ ਲਹਿਰ ਨੂੰ ਠੱਲ੍ਹ ਨਹੀਂ ਪਾਈ ਜਾ ਸਕੀ। ਗੁਰੂ ਅਮਰਦਾਸ ਜੀ ਦੇ ਅਰੰਭਕ ਗੋਇੰਦਵਾਲ ਨਿਵਾਸ ਸਮੇਂ ਸਿੱਖ ਲੰਗਰ ਲਈ ਬਿਆਸ ਦਰਿਆ ਤੋਂ ਪਾਣੀ ਦੀਆਂ ਮਸ਼ਕਾਂ ਭਰ ਕੇ ਲਿਆਉਂਦੇ ਤੇ ਆਏ ਗਏ ਯਾਤਰੂ ਦੀ ਪਿਆਸ ਬੁਝਾਉਂਦੇ ਸਨ, ਪ੍ਰੰਤੂ ਮੱਛਰੀ ਹੋਈ ਮੁਗ਼ਲ ਮੁੰਡੀਹਰ ਤੀਰਾਂ ਦੇ ਨਿਸ਼ਾਨੇ ਲਾ ਲਾ ਮਸ਼ਕਾਂ ਪਾੜ ਛੱਡਦੀ ਸੀ। ਗੁਰੂ ਸਾਹਿਬ ਨੇ ਘੜੇ ਲੈ ਦਿੱਤੇ ਪਰ ਸ਼ਰਾਰਤੀਆਂ ਗੁਲੇਲੇ ਮਾਰ ਕੇ ਘੜੇ ਵੀ ਭੰਨ ਦਿੱਤੇ। ਫਿਰ ਗਾਗਰਾਂ ਦਾ ਇੰਤਜ਼ਾਮ ਕੀਤਾ ਗਿਆ। ਪਰ ਬਖੇੜਾ ਕਰਨ ਵਾਲੇ ਲੋਕ ਬਾਜ਼ ਨਾ ਆਏ। ਅੰਤ ਸ਼ਾਂਤੀ ਪੁੰਜ, ਕੋਮਲ ਕਲਾਕਾਰ, ਧਰਮਾਤਮਾ ਗੁਰੂ ਅਰਜਨ ਸਾਹਿਬ ਨੂੰ ਰਾਵੀ ਦੇ ਰੇਤ ਥਲਾਂ ਵਿਚ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ, ਉਸ ਲੋਕਪ੍ਰਿਯ ਗੁਰੂ ਨੂੰ ਜਿਸ ਦੇ ਦਰਬਾਰ ਵਿਚ ਕੱਲ ਬਾਦਸ਼ਾਹ ਅਕਬਰ ਖ਼ੁਦ ਹਾਜ਼ਰੀ ਭਰਨ ਆਇਆ ਸੀ। ਇਹ ਬਦੀ ਦੀ ਕੋਝੀ ਕਰੂਰ ਹਿੰਸਾ ਤੇ ਨੇਕੀ ਦੀ ਨਫ਼ੀਸ ਅਹਿੰਸਾ—ਦੋਹਾਂ ਦੀ ਹੱਦ ਸੀ। ਅਜਿਹੀ ਅਵਸਥਾ ਦੇਖ ਕੇ ਹੀ ਖਸ਼ਟਮ ਗੁਰੂ ਨੇ ਸੰਤ-ਸਿਪਾਹੀ ਦਾ ਵੇਸ ਧਾਰਨਾ

ਪਸੰਦ ਕੀਤਾ। ਇਹ ਤਬਦੀਲੀ ਕੋਈ ਸਾਧਾਰਨ ਨਹੀਂ ਸੀ ਤੇ ਹਰ ਕੋਈ ਇਸ ਨੂੰ ਸਮਝ ਵੀ ਨਹੀਂ ਸੀ ਸਕਦਾ। ਕਈ ਸਿੱਖ ਵੀ ਭੁਲੇਖਿਆਂ ਦਾ ਸ਼ਿਕਾਰ ਹੋਏ ਕਿ ਸੁਲਹਕੁਲ ਗੁਰੂ ਨਾਨਕ ਸਾਹਿਬ ਦੇ ਗੱਦੀ-ਨਸ਼ੀਨਾਂ ਨੂੰ ਦੋ-ਦੋ ਤਲਵਾਰਾਂ ਧਾਰਨ ਕਰਨ ਦੀ ਕੀ ਲੋੜ ਹੈ? ਪਰ ਬਾਬਾ ਬੁੱਢਾ ਤੇ ਭਾਈ ਗੁਰਦਾਸ ਜੀ ਵਰਗੇ ਸਿਆਣੇ ਸਿੱਖਾਂ ਨੇ ਸਮਝਾਇਆ ਕਿ ਜਿਵੇਂ ਬਾਗ਼ ਜਾਂ ਖੇਤੀ ਦੀ ਰਾਖੀ ਲਈ ਕੰਡਿਆਲੀ ਵਾੜ ਕਰਨੀ ਹੀ ਪੈਂਦੀ ਹੈ, ਚੋਰਾਂ ਡਾਕੂਆਂ ਤੋਂ ਘਰ ਬਚਾਉਣ ਲਈ ਮਜ਼ਬੂਤ ਜੰਦਰਾ ਲਾਉਣਾ ਪੈਂਦਾ ਹੈ ਤੇ ਹੁਸ਼ਿਆਰ ਕੂਕਰ ਨੂੰ ਪਹਿਰੇਦਾਰ ਬਿਠਾਉਣਾ ਹੀ ਪੈਂਦਾ ਹੈ, ਤਿਵੇਂ ਸਿੱਖ ਲਹਿਰ ਨੇ ਸ਼ਸਤ੍ਰਧਾਰੀ ਹੋ ਕੇ ਨੇਕੀ ਤੇ ਧਰਮ ਨੂੰ ਸੁਰੱਖਿਅਤ ਕਰਨ ਦਾ ਉਪਰਾਲਾ ਕੀਤਾ ਹੈ।

ਜਦੋਂ ਸ਼੍ਰੀਨਗਰ ਗੜ੍ਹਵਾਲ ਲਾਗੇ ਸ਼ਿਵਾ ਜੀ (ਮਰਾਠੇ) ਦੇ ਧਰਮ ਗੁਰੂ 'ਸਮਰੱਥ ਸੁਆਮੀ', ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲੇ ਤਾਂ ਉਸ ਨੇ ਵੀ ਅਜਿਹੀ ਸ਼ੰਕਾ ਪ੍ਰਗਟਾਈ ਸੀ, ਪਰ ਪ੍ਰਬੀਨ ਗੁਰੂ ਜੀ ਦੇ ਉੱਤਰ ਨੇ ਉਸ ਨੂੰ ਹਰ ਤਰ੍ਹਾਂ ਸੰਤੁਸ਼ਟ ਕਰ ਦਿੱਤਾ ਸੀ। ਸਾਖੀ ਦਾ ਵਾਰਤਾਲਾਪ ਹੈ—

> 'ਹਉਂ ਸੁਣਿਆ ਥਾ, ਗੁਰੂ ਨਾਨਕ ਕੀ ਗਾਦੀ ਪਰ ਬੈਠਾ ਹੈ, ਨਾਨਕ ਗੁਰੂ ਤਿਆਗੀ ਸਾਧੂ ਥੇ, ਤੁਮ ਸ਼ਸਤ੍ਰ ਧਾਰਨ ਕਰੇ ਹੈਨਿ, ਘੋੜੇ ਫਉਜ ਰਖੀ ਹੈ, ਸੱਚਾ ਪਾਤਸ਼ਾਹ ਕਹਾਵਤਾ ਹੈ, ਕੈਸਾ ਸਾਧੂ ਹੈ?...' ਗੁਰੂ ਹਰਿਗੋਬਿੰਦ ਕਹਿਆ—'ਬਾਤਨ ਫ਼ਕੀਰੀ, ਜ਼ਾਹਰ ਅਮੀਰੀ, ਸ਼ਸਤ੍ਰ ਗ੍ਰੀਬ ਕੀ ਰੱਖਿਆ, ਜਰਵਾਣੇ ਕੀ ਭੱਖਿਆ। ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ, ਮਾਇਆ ਤਿਆਗੀ ਥੀ।'
>
> ਰਾਮਦਾਸ ਪ੍ਰਸੰਨ ਹੋਇਆ ਤੇ ਕਹਿਆ—'ਏਹੁ ਹਮਾਰੇ ਮਨ ਭਾਵਤੀ ਹੈ।'
>
> *(ਸਾਖੀ 36ਵੀਂ)*

ਇਸੇ ਤਰ੍ਹਾਂ ਜਦ ਗੁਰੂ ਸਾਹਿਬ ਗੁਜਰਾਤ ਗਏ ਤਾਂ ਸ਼ਾਹ ਦੌਲੇ ਦੇ ਚੇਲਿਆਂ ਵੀ ਅਜਿਹੇ ਹੀ ਸਵਾਲ ਕੀਤੇ ਕਿ ਤੁਸੀਂ ਸਾਧੂ ਹੁੰਦੇ ਹੋਏ ਇਤਨਾ ਦੁਨਿਆਵੀ ਠਾਠ-ਬਾਠ ਕਿਉਂ ਰੱਖ ਰਹੇ ਹੋ? ਕਿਥੇ ਮਾਲਾ ਤੇ ਕਿਥੇ ਤੇਗ਼ਾ ਢਾਲਾ, ਕਿਥੇ ਜੰਗਲ ਬਨ ਤੇ ਕਿਥੇ ਧਨ ਤੇ ਜਨ। ਉਨ੍ਹਾਂ ਦਾ ਇਤਰਾਜ਼ ਸੀ:

*ਅਉਰਤ ਕਿਆ ਫਕੀਰੀ ਕਿਆ, ਹਿੰਦੂ ਕਿਆ ਔਰ ਪੀਰੀ ਕਿਆ?*
*ਪੁੱਤਰ ਕਿਆ ਵੈਰਾਗ ਕਿਆ, ਦੌਲਤ ਕਿਆ ਔਰ ਤਿਆਗ ਕਿਆ?*

ਸਤਿਗੁਰਾਂ ਦਾ ਜਵਾਬ ਬੜਾ ਸਪੱਸ਼ਟ ਸੀ:

*ਔਰਤ ਈਮਾਨ। ਪੁੱਤਰ ਨਿਸ਼ਾਨ।*
*ਦੌਲਤ ਗੁਜ਼ਰਾਨ, ਫਕੀਰ ਨ ਹਿੰਦੂ ਨ ਮੁਸਲਮਾਨ।*

ਉਸ ਸਮੇਂ ਹਿੰਦੂ ਪਰਜਾ ਦਾ ਪ੍ਰਧਾਨ ਮਾਰਗ ਅਹਿੰਸਾ ਸੀ, ਸਭ ਕੁਝ ਚੁੱਪ ਕਰਕੇ ਬਰਦਾਸ਼ਤ ਕਰੀ ਜਾਣਾ ਸੀ ਤੇ ਮੁਸਲਮਾਨ ਹਮਲਾਵਰ ਜਹਾਦ ਦੇ ਨਾਂ 'ਤੇ ਹਿੰਸਾ ਦੀ ਨਿਝੱਕ ਵਰਤੋਂ ਕਰਦੇ ਨਹੀਂ ਸੀ ਸ਼ਰਮਾਉਂਦੇ, ਪ੍ਰੰਤੂ ਗੁਰੂ ਸਾਹਿਬਾਨ ਨੇ ਇਨ੍ਹਾਂ ਦੋਹਾਂ ਤੋਂ ਵਿਲੱਖਣ ਰਸਤਾ ਅਖ਼ਤਿਆਰ ਕੀਤਾ। ਉਨ੍ਹਾਂ ਸਮਝਾਇਆ, ਸ਼ਾਂਤਮਈ ਰਹਿ ਕੇ ਚੰਗੇ ਧਰਮਾਤਮਾ ਬਣੋ ਤੇ ਜੇ ਕੋਈ ਫਿਰ ਵੀ ਇਸ ਸ਼ਾਂਤ ਤੇ ਸਹਿਜ ਅਵਸਥਾ

ਵਿਚ ਮੱਲੋ-ਮੱਲੀ ਵਿਘਨ ਪਾਵੇ ਤਾਂ ਹੱਥ 'ਤੇ ਹੱਥ ਧਰ ਕੇ ਨਹੀਂ ਬਹਿਣਾ, ਸਗੋਂ ਦੋਹਾਂ ਹੱਥਾਂ ਵਿਚ ਤੇਗ਼ਾਂ ਫੜ ਕੇ ਬਦੀ ਨਾਲ ਨਿਧੜਕ ਹੋ ਕੇ ਜੂਝਣਾ ਹੀ ਧਰਮ ਹੈ। ਤਲਵਾਰ ਦੀ ਵਰਤੋਂ ਸਦਾ ਜ਼ਰੂਰੀ ਨਹੀਂ, ਇਹ ਤਾਂ ਮਜਬੂਰੀ ਦਾ ਅਮਲ ਹੈ, ਪਰ ਜੇ ਤੇਗ਼ ਉਠਾਉਣੀ ਪੈ ਜਾਵੇ ਤਾਂ ਆਪਣੇ ਸ੍ਵੈ-ਮਾਨ ਤੇ ਸੁਤੰਤਰਤਾ ਲਈ ਡੱਟ ਜਾਣਾ ਧਰਮੀ ਪੁਰਸ਼ ਦਾ ਪਰਮ ਕਰਤੱਵ ਹੈ। ਇਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਥੋੜੇ ਅਰਸੇ ਵਿਚ ਹੀ ਸਿੱਖ ਲਹਿਰ ਨੂੰ ਕ੍ਰਾਂਤੀਕਾਰੀ ਮੋੜਾ ਦੇ ਕੇ ਨਵੀਆਂ ਮੰਜ਼ਲਾਂ ਸੁਝਾਈਆਂ ਤੇ ਇਨਕਲਾਬ ਨੂੰ ਪਉੜੀਆਂ ਲਾਈਆਂ। ਢਾਡੀ ਨੱਥ ਮੱਲ ਦਾ ਬਿਆਨ ਹੈ:

*ਤੇਰਾ ਨਾਮ ਲਿਆਂ ਗੁਰੂ ਹਰਿਗੋਬਿੰਦ, ਅਮਰਾਵਤਿ ਪਉੜੀ ਚੜ੍ਹੀਦਾ।*
*ਤੁਧ ਗੋਪ ਉਠਾਲੀ ਪ੍ਰਿਥਮੀ, ਕ੍ਰਿਸਾਣ ਜਿਵਾਵੇਂ ਰੜੀ ਦਾ,*
*ਕਉਣ ਬੰਦਾ ਤੁਧ ਨਾਲਿ ਅੜੀ ਦਾ?*

ਭਾਈ ਗੁਰਦਾਸ ਜੀ ਨੇ ਵੀ ਇਸੇ ਵਿਸ਼ੇਸ਼ਤਾ ਨੂੰ ਉਜਾਗਰ ਕਰਦਿਆਂ ਕਿਹਾ ਹੈ ਕਿ ਜੋਧੇ ਤਾਂ ਹੋਰ ਵੀ ਬਥੇਰੇ ਹੋਏ ਹਨ, ਜੋ ਨਿਜੀ ਸਵਾਰਥਾਂ ਲਈ ਲੜਦੇ-ਭਿੜਦੇ ਰਹੇ, ਪਰ ਖਸ਼ਟਮ ਗੁਰੂ ਦੀ ਖ਼ੂਬੀ ਇਹ ਹੈ ਕਿ ਉਨ੍ਹਾਂ ਪਰਉਪਕਾਰ ਖ਼ਾਤਰ ਸ਼ਸਤ੍ਰ ਉਠਾਏ, ਕਿਉਂਕਿ ਉਹ ਗੁਰੂ ਅਰਜਨ ਦੇਵ ਜੀ ਦਾ ਹੀ ਦੂਜਾ ਰੂਪ ਸਨ:

**ਪੰਜਿ ਪਿਆਲੇ ਪੰਜ ਪੀਰ, ਛਠਮੁ ਪੀਰੁ ਬੈਠਾ ਗੁਰੁ ਭਾਰੀ।**
**ਅਰਜਨ ਕਾਇਆ ਪਲਟਿ ਕੈ, ਮੂਰਤਿ ਹਰਗੋਬਿੰਦ ਸਵਾਰੀ...**
**ਦਲਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ।**

*(ਵਾਰ ੧, ਪਉੜੀ ੪੮)*



ਸੋ, ਮੀਰੀ ਪੀਰੀ ਦੇ ਸੰਗਮ ਦਾ ਸਿਧਾਂਤ, ਧਰਮ ਦੀ ਸ਼ਕਤੀ ਨੂੰ ਹੋਰ ਸਮਰੱਥਾਵਾਨ ਕਰਨਾ ਸੀ, ਜਿਸ ਨੇ 'ਚੜ੍ਹਦੀ ਕਲਾ' ਤੇ 'ਸਰਬੱਤ ਦਾ ਭਲਾ' ਵਰਗੇ ਮਿਸ਼ਨ ਲਈ ਨਵੇਂ ਰਸਤੇ ਖੋਲ੍ਹ ਦਿੱਤੇ। ਇਹ ਖਸ਼ਟਮ ਗੁਰੂ ਦਾ ਯੋਗਦਾਨ ਸੀ, ਜਿਸ ਨੇ ਜਾਬਰਾਨਾ ਅੰਧੇਰੀ ਰਾਤ ਨੂੰ ਉੱਜਲੇ ਦਿਨ ਵਿਚ ਬਦਲਿਆ।

# ਸ਼ੇਰ ਦੇ ਬੱਚੇ

ਸਿੱਖ ਸਾਹਿੱਤ ਵਿਚ ਸ਼ਾਇਦ ਪਹਿਲੀ ਵਾਰੀ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੀ ਸਰਬ ਕਲਾ ਸਮਰੱਥ ਸ਼ਖ਼ਸੀਅਤ ਨੂੰ ਸ਼ੇਰ ਨਾਲ ਉਪਮਾਇਆ ਹੈ ਤੇ ਇਹ ਗੱਲ ਸਾਫ਼ ਲਿਖੀ ਹੈ ਕਿ ਉਨ੍ਹਾਂ ਦੇ 'ਸਿੰਘ-ਨਾਦ' ਨੇ ਮ੍ਰਿਗਾਵਲੀ ਨੂੰ ਭਜਾ ਦਿੱਤਾ:

**ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।** *(ਵਾਰ ੧, ਪਉੜੀ ੨੭)*

**ਬੁਕਿਆ ਸਿੰਘ ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ।**

*(ਵਾਰ ੧, ਪਉੜੀ ੩੪)*

ਸਿੱਖ ਲਹਿਰ ਦਾ ਮੁੱਖ ਮਨੋਰਥ ਵੀ ਸਿੰਘ-ਆਚਰਣ ਦੀ ਸਿਰਜਣਾ ਸੀ। ਇਹ ਤਾਂ ਹੀ ਸਾਕਾਰ ਹੋ ਸਕਦਾ ਸੀ ਕਿ ਜੇਕਰ ਲਹਿਰ ਦਾ ਸੰਚਾਲਕ ਆਗੂ ਇਸ ਸਰੂਪ ਦਾ ਜਲਵਾ ਦਿਖਾਵੇ। ਨਿਰਭੈਤਾ ਵਾਲੇ ਕਰਮਯੋਗ ਨਾਲ ਗੁਰੂਆਂ ਇਹ ਰੰਗ ਦਿਖਾਇਆ। ਨਿਹੰਗ ਸਿੰਘ (ਗੁਰੂ ਸਾਹਿਬ ਨੂੰ) 'ਗੁਰੂ ਨਾਨਕ ਸਿੰਘ' ਕਹਿ ਕੇ ਆਪਣੀ ਸ਼ਰਧਾਂਜਲੀ ਅਰਪਣ ਕਰਦੇ ਹਨ। ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਕੁਰਬਾਨੀ ਸਿੰਘ-ਆਚਰਣ ਦੀ ਵਧੀਆ ਮਿਸਾਲ ਪੇਸ਼ ਕਰਦੀ ਹੈ। ਦਸਮੇਸ਼ ਜੀ ਨੇ ਆਪਣੇ ਪਿਤਾ ਦੇ ਕਾਰਨਾਮੇ ਸਬੰਧੀ ਕੇਵਲ 12 ਸਤਰਾਂ ਲਿਖੀਆਂ ਹਨ, ਪਰ ਇਨ੍ਹਾਂ ਵਿਚ ਇਤਨਾ ਜਲਾਲ ਹੈ ਕਿ ਭੁਚਾਲ ਆਉਂਦਾ ਲੱਗਦਾ ਹੈ ਤੇ ਉਸ ਅੱਗੇ ਸਾਮਰਾਜ ਚੁਫਾਲ ਡਿੱਗਦਾ ਨਜ਼ਰੀਂ ਪੈਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਬਾਰੇ ਬਹੁਤ ਘੱਟ ਲਿਖਿਆ ਹੈ, ਪਰ ਜੋ ਔਰੰਗਜ਼ੇਬ ਨੂੰ ਖ਼ਤ ਲਿਖੇ, ਉਨ੍ਹਾਂ ਵਿਚ ਇਨ੍ਹਾਂ ਦਾ ਸੰਕੇਤ ਜ਼ਰੂਰ ਮਿਲਦਾ ਹੈ। ਗੁਰੂ ਸਾਹਿਬ ਦੇ ਦੋ ਖ਼ਤ ਪ੍ਰਾਪਤ ਹਨ—ਫ਼ਤਿਹਨਾਮਾ ਤੇ ਜ਼ਫ਼ਰਨਾਮਾ। 'ਫ਼ਤਹਿਨਾਮਾ' ਪਹਿਲਾ ਖ਼ਤ ਹੈ, ਜਿਸ ਵਿਚ ਇਕ ਸ਼ਿਅਰ ਹੈ ਕਿ ਕੀ ਹੋਇਆ ਜੋ ਗਿੱਦੜ ਨੇ ਛਲ ਫ਼ਰੇਬ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿੱਤੇ:

**ਚਿਹ ਸ਼ੁਦ ਗਰਸ਼ਿਗਾਲੇ ਬਮਕਰੋਰਿਆ। ਹਮੀ ਕੁਸ਼ਤ ਦੋ ਬੱਚ੍ਹਏ ਸ਼ੇਰ ਰਾ।੧੩।**

*(ਕਲਗ਼ੀਧਰ ਚਮਤਕਾਰ (ਉਤਰਾਰਧ), ਪੰਨਾ 116)*

ਦੂਸਰੀ ਚਿੱਠੀ 'ਜ਼ਫ਼ਰਨਾਮੇ' ਵਿਚ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਵੱਲ ਸੰਕੇਤ ਕਰ ਕੇ ਕਿਹਾ ਹੈ ਕਿ ਕੀ ਹੋਇਆ ਜੇ ਚਾਰ ਮਾਰੇ ਗਏ, ਅਜੇ ਕੁੰਡਲੀਆ ਨਾਗ ਤਾਂ ਬਾਕੀ ਹੈ:

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ। ਕਿ ਬਾਕੀ ਬਿਮਾਂਦਸਤ ਪੇਚੀਦਾ ਮਾਰ।੭੮।**

ਅਸੀਂ ਚਾਰ ਸਾਹਿਬਜ਼ਾਦਿਆਂ ਦੀ ਵਡਿਆਈ ਕੇਵਲ ਇਸ ਲਈ ਨਹੀਂ ਕਰਦੇ ਕਿ ਇਨ੍ਹਾਂ ਦਾ ਜਨਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਹੋਇਆ, ਸਗੋਂ ਇਸ ਵਡਿਆਈ ਦਾ ਅਸਲ ਕਾਰਨ ਇਹ ਹੈ ਕਿ ਉਨ੍ਹਾਂ ਦੀ ਮ੍ਰਿਤੂ ਕੁਰਬਾਨੀ ਦੇ ਘਰ ਹੋਈ ਸੀ। ਉਹ ਸ਼ੇਰ ਬੱਚੇ ਸਨ ਤੇ ਉਨ੍ਹਾਂ ਸ਼ੇਰਾਂ ਵਾਲੇ ਕਾਰਨਾਮੇ ਕੀਤੇ। ਸ਼ਹਾਦਤ ਦੀ ਦੇਵੀ ਨੂੰ ਜਿਸ ਤਰ੍ਹਾਂ ਉਨ੍ਹਾਂ ਰੀਝਾਇਆ, ਉਹ ਬੇ-ਮਿਸਾਲ ਹੈ। ਸ਼ਹੀਦੀ ਦਾ ਜੋ ਸਬਕ ਉਨ੍ਹਾਂ ਪੜ੍ਹਾਇਆ, ਉਹ ਹਰ ਸਿੱਖ ਨੂੰ ਇਤਨਾ ਕੰਠ ਹੋ ਗਿਆ ਹੈ ਕਿ ਕਦੀ ਭੁਲਾਇਆ ਜਾਣ ਵਾਲਾ ਨਹੀਂ। ਸੱਚ ਪੁੱਛੋ ਤਾਂ ਇਹ ਸਾਹਿਬਜ਼ਾਦਿਆਂ ਦੀ ਕੁਰਬਾਨੀ ਹੀ ਹੈ, ਜਿਸ ਨੇ ਸਿੱਖ ਲਹਿਰ ਨੂੰ 'ਸਿੰਘ ਲਹਿਰ' ਬਣਾ ਕੇ ਇਨਕਲਾਬੀ ਰਸਤੇ ਪਾਇਆ।

ਬਾਬਾ ਬੰਦਾ ਸਿੰਘ ਬਹਾਦਰ ਪਾਸ ਕੋਈ ਵੀ ਐਸਾ ਸਾਜ਼ੋ-ਸਾਮਾਨ ਨਹੀਂ ਸੀ, ਜੋ ਪੰਜਾਬੀਆਂ ਨੂੰ ਹਲੂਣ ਕੇ ਮੁਗ਼ਲਾਂ ਨਾਲ ਲੜਾਉਂਦਾ। ਉਸ ਨੇ ਪੰਜਾਬ ਵਿਚ ਆ ਕੇ ਇੱਕੋ ਹੋਕਾ ਦਿੱਤਾ ਸੀ ਕਿ 'ਤੁਹਾਨੂੰ ਚਮਕੌਰ ਯਾਦ ਕਰਦਾ ਹੈ, ਤੁਹਾਨੂੰ ਸਰਹੰਦ ਸੱਦਾ ਦਿੰਦੀ ਹੈ, ਆਓ, ਉਨ੍ਹਾਂ ਮਹਿਲਾਂ ਤੇ ਦੀਵਾਰਾਂ ਨੂੰ ਢਾਹੀਏ, ਜਿਥੇ ਜਾਬਰ ਸ਼ਹਿਨਸ਼ਾਹੀਅਤ ਨੇ ਆਸਣ-ਜਮਾਇਆ ਹੋਇਆ ਹੈ।

ਆਖ਼ਿਰ ਇਸ ਵੰਗਾਰ ਦਾ ਪੂਰਾ ਪੂਰਾ ਸਤਿਕਾਰ ਤੇ ਜੈ-ਜੈਕਾਰ ਹੋਇਆ ਤੇ ਸ਼ਹੀਦੀਆਂ ਦੀ ਬਰਕਤ ਨਾਲ ਨਵੇਂ 'ਫ਼ਤਹਿਗੜ੍ਹ' ਆਬਾਦ ਹੋਏ। ਸੋ, ਇਹ ਅਤਿਕਥਨੀ ਨਹੀਂ ਕਿ ਇਸ ਸ਼ਹਾਦਤ ਨੇ ਸਾਡੇ ਇਤਿਹਾਸ ਨੂੰ ਸਹੀ ਪਾਸੇ ਤੁਰਨ ਲਈ ਸੁਚੱਜੀ ਤੇ ਸ਼ਕਤੀਸ਼ਾਲੀ ਅਗਵਾਈ ਦਿੱਤੀ ਹੈ ਅਤੇ ਸਿੱਖ ਸੰਗਤਾਂ ਸਦਾ ਹੀ ਇਸ ਨੂੰ ਦਿਲੋਂ ਮਨੋਂ ਸ਼ਰਧਾਂਜਲੀ ਅਰਪਣ ਕਰਦੀਆਂ ਆ ਰਹੀਆਂ ਹਨ।



ਪੰਜਾਬੀ ਕਵੀਆਂ ਨੇ ਇਸ ਕਥਾ ਨੂੰ ਬਾਰ-ਬਾਰ ਨਵੇਂ ਸੁਰਾਂ ਵਿਚ ਗਾਵਿਆ ਹੈ, ਕਿੱਸਿਆਂ ਵਿਚ ਵੀ ਤੇ ਵਾਰਾਂ-ਜੰਗਨਾਮਿਆਂ ਵਿਚ ਵੀ। ਗੱਲ ਵੀ ਅਨੋਖੀ ਭਾਂਤ ਦੀ ਹੈ। ਜਿਸ ਪਿਤਾ ਦੇ ਚਾਰੇ ਬੱਚੇ ਦੋ ਹਫ਼ਤਿਆਂ ਵਿਚ ਇਉਂ ਸ਼ਹੀਦ ਹੋ ਗਏ ਹੋਣ, ਉਸ ਦੇ ਹਿਰਦੇ ਦੀ ਅਵਸਥਾ ਨੂੰ ਸਮਝਣਾ ਸੌਖੀ ਗੱਲ ਨਹੀਂ। ਇਕ ਕਵੀ ਨੇ ਇਹ ਵੇਦਨਾਮਈ ਮਾਨਸਿਕ ਚਿੱਤਰ ਇਉਂ ਖਿੱਚਿਆ ਹੈ:

*ਖ਼ੁਸ਼ੀ ਨਾਲ ਕੁਰਬਾਨੀਆਂ ਦੇਣ ਚਲੇ,*
*ਜੋੜੀ ਏਸ ਪਾਸੇ ਜੋੜੀ ਓਸ ਪਾਸੇ।*
*ਉਸ ਵੇਲੇ ਸਰਕਾਰ ਨੂੰ ਖਿੱਚ ਹੈਸੀ,*
*ਥੋੜੀ ਏਸ ਪਾਸੇ ਥੋੜੀ ਓਸ ਪਾਸੇ।*
*ਇਹ ਤਾਂ ਕੋਈ ਵੀ ਆਖ ਨਹੀਂ ਸਕਦਾ ਜੇ,*
*ਜੋੜੀ ਏਸ ਪਾਸੇ ਤੋੜੀ ਓਸ ਪਾਸੇ।*
*ਚਾਰੇ ਲਾਲ ਦਸਮੇਸ਼ ਨੇ ਵਾਰ ਕੇ ਤੇ,*
*ਜੋੜੀ ਏਸ ਪਾਸੇ ਤੋੜੀ ਓਸ ਪਾਸੇ।*

ਇਸ ਲਾਸਾਨੀ ਕੁਰਬਾਨੀ ਨੇ ਗ਼ੈਰ-ਸਿੱਖ ਕਵੀਆਂ ਨੂੰ ਵੀ ਬਹੁਤ ਪ੍ਰਭਾਵਿਤ ਕੀਤਾ ਹੈ। ਇਸ ਵਿਚ ਅੱਲ੍ਹਾ ਯਾਰ ਖ਼ਾਂ ਜੋਗੀ ਦਾ ਕਲਾਮ ਕਮਾਲ ਦਾ ਹੈ, ਜਿਸ

ਨੇ ਇਨ੍ਹਾਂ ਸ਼ਹੀਦੀ ਸਾਕਿਆਂ ਬਾਰੇ 'ਗੰਜਿ ਸ਼ਹੀਦਾਂ' ਅਤੇ 'ਸ਼ਹੀਦਾਨਿ ਵਫ਼ਾ' ਨਾਂ ਦੀਆਂ ਦੋ ਲੰਮੀਆਂ ਨਜ਼ਮਾਂ ਲਿਖੀਆਂ, ਜੋ ਪਿਛਲੇ 60-70 ਵਰ੍ਹਿਆਂ ਵਿਚ ਬਹੁਤ ਪੜ੍ਹੀਆਂ ਸੁਣੀਆਂ ਗਈਆਂ ਹਨ। ਮਿਰਜ਼ਾ ਮੁਹੰਮਦ ਅਬਦੁੱਲ ਗ਼ਨੀ ਨੇ 'ਜੌਹਰਿ ਤੇਗ਼' ਨਾਮ ਹੇਠ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਲਿਖੀ ਸੀ, ਉਸ ਦੇ ਸ਼ੇਅਰ ਅਜੇ ਤਕ ਲੋਕਾਂ ਦੀ ਜ਼ਬਾਨ 'ਤੇ ਹਨ। ਮਿਸਾਲ ਲਈ:

ਲੜਕੇ ਨੇ ਲੜ ਕੇ ਜਾਨ ਦੀ ਆਖ਼ਰ ਜੋ ਜੰਗ ਮੇਂ।
ਆਯਾ ਥਾ ਹੌਸਲੇ ਸੇ ਧਰਮ ਕੀ ਉਮੰਗ ਮੇਂ।
ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਯੂੰਹੀ ਖ਼ਬਰ।
ਜਾਨਾ ਕਿ ਬਾਪ ਨੇ ਹੂਆ ਕਤਲ ਵੁਹ ਪਿਸਰ।
ਸ਼ੁਕਰ ਅਕਾਲ ਪੁਰਖ ਕਾ ਕੀਆ ਝਟ ਉਠਾ ਕੇ ਸਰ।
ਔਰ ਅਰਜ਼ ਕੀ ਕਿ ਬੰਦਾ ਪਿ ਕ੍ਰਿਪਾ ਕੀ ਕਰ ਨਜ਼ਰ।
ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੂਈ।
ਬੇਟੇ ਕੀ ਜਾਂ ਧਰਮ ਕੀ ਖ਼ਾਤਰ, ਫ਼ਿਦਾ ਹੂਈ।

ਅੱਲ੍ਹਾ ਯਾਰ ਖ਼ਾਂ ਜੋਗੀ ਦੇ ਸ਼ਿਅਰਾਂ ਨੂੰ ਕੋਈ ਨਹੀਂ ਭੁੱਲਦਾ। ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਕੀ ਸੋਚਦੇ ਹਨ ਤੇ ਕੀ ਤੱਕਦੇ ਹਨ; ਸ਼ਾਇਰ ਦੀ ਨਕਸ਼ਾਕਸ਼ੀ ਦੇਖਣ ਵਾਲੀ ਹੈ:



ਜਬ ਦੂਰ ਸੇ ਦਰਿਆ ਕੇ ਕਿਨਾਰੇ ਨਜ਼ਰ ਆਏ।
ਡੂਬੇ ਹੂਏ ਸਰਸਾ ਮੇਂ ਪਿਆਰੇ ਨਜ਼ਰ ਆਏ।
ਯੇਹ ਦੇਖ ਕੇ ਬਿਗੜੇ ਹੂਏ ਸਾਰੇ ਨਜ਼ਰ ਆਏ।
ਬਿਫਰੇ ਹੂਏ ਸਤਿਗੁਰ ਕੇ ਦੁਲਾਰੇ, ਨਜ਼ਰ ਆਏ।
ਕਹਤੇ ਥੇ ਇਜਾਜ਼ਤ ਨਹੀਂ ਹੈ ਹਮੇਂ ਰਨ ਕੀ।
ਮੱਟੀ ਤਕ ਉੜਾ ਸਕਤੇ ਹੈਂ, ਦੁਸ਼ਮਨ ਕੇ ਚਮਨ ਕੀ।੨।
ਤੂਫ਼ਾਂ-ਜ਼ਦਾ ਦਰਿਆ ਕੋ ਅਭੀ ਪਾਰ ਕਰੇਂਗੇ।
ਠੋਕਰ ਸੇ ਹਰ ਇਕ ਮੌਜ ਕੋ, ਹਮਵਾਰ ਕਰੇਂਗੇ।
ਬਦ-ਅਹਿਦ ਸਿਤਮਗਾਰੋਂ ਸੇ, ਪੈਕਾਰ ਕਰੇਂਗੇ।
ਹਮ ਦੋਨੋਂ ਤੋ ਦਸ ਲਾਖ ਕੋ ਫ਼ਿਨਾਰ ਕਰੇਂਗੇ।੩।

ਸਤਿਗੁਰੂ ਜੀ ਦੀ ਚੜ੍ਹਦੀ ਕਲਾ ਇਉਂ ਦੱਸੀ ਹੈ:

ਜਬ ਡੇੜ ਘੜੀ ਰਾਤ ਗਈ ਜ਼ਿਕਰਿ ਖ਼ੁਦਾ ਮੇਂ।
ਖ਼ੇਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ।
ਕਦਮੋਂ ਸੇ ਟਹਿਲਤੇ ਥੇ, ਮਗਰ ਦਿਲ ਥਾ ਦੁਆ ਮੇਂ।
ਬੋਲੇ, 'ਐ ਖ਼ੁਦਾਵੰਦ! ਹੂੰ ਖ਼ੁਸ਼ ਤੇਰੀ ਰਜ਼ਾ ਮੇਂ।
ਕਰਤਾਰ ਸੇ ਕਹਿਤੇ ਥੇ ਗੋਇਆ ਰੂ-ਬ-ਰੂ ਹੋ ਕਰ।
ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖ਼ਰੂ ਹੋ ਕਰ।੧੦।

ਅੱਲ੍ਹਾ ਯਾਰ ਖ਼ਾਂ ਜੋਗੀ ਨੇ ਸਿੰਘਾਂ ਲਈ ਸ਼ੇਰ ਦੀ ਵੀ ਤਸ਼ਬੀਹ ਆਮ ਵਰਤੀ ਹੈ, ਜਿਵੇਂ ਕਿ ਉਹ ਲਿਖਦਾ ਹੈ:

**ਜਿਸ ਦਮ ਹੁਏ ਚਮਕੌਰ ਮੇਂ, ਸਿੰਘੋਂ ਕੇ ਉਤਾਰੇ।**
**ਝੱਲਾਏ ਹੁਏ ਸ਼ੇਰ ਥੇ, ਸਭ ਗ਼ੈਜ਼ ਕੇ ਮਾਰੇ।੧।....**
**ਲਾਖੋਂ ਕੀ ਜਾਨ ਲੇ ਕੇ, ਦਲੇਰੋਂ ਨੇ ਜਾਨ ਦੀ।**
**ਸਤਿਗੁਰੂ ਗੁਰੂ ਗੋਬਿੰਦ ਕੇ, ਸ਼ੇਰੋਂ ਨੇ ਜਾਨ ਦੀ।੬੩।**

ਸਾਹਿਬਜ਼ਾਦਾ ਜੁਝਾਰ ਸਿੰਘ ਬਾਰੇ ਸ਼ਾਇਰ ਕਹਿੰਦਾ ਹੈ:

**ਰੋਕੇ ਸੇ ਕਭੀ ਸ਼ੇਰ ਕਾ ਬੱਚਾ ਭੀ ਰੁਕਾ ਹੈ।**
**ਝੂਠੇ ਤੋ ਰੁਕੇਂ ਕਿਆ ਕੋਈ ਸੱਚਾ ਭੀ ਰੁਕਾ ਹੈ।**
**ਪਤਝੜ ਮੇਂ ਸਮਰ ਸ਼ਾਖ਼ ਪੈ ਕੱਚਾ ਭੀ ਰੁਕਾ ਹੈ।**
**ਸਰ ਦੇਨੇ ਸੇ ਰੱਬ ਕੋ, ਕੋਈ ਅੱਛਾ ਭੀ ਰੁਕਾ ਹੈ।੧੦੧।**

*(ਗੰਜਿ ਸ਼ਹੀਦਾਂ)*

ਜ਼ਮਾਨੇ ਨੇ ਦੇਖਿਆ ਕਿ ਸ਼ੇਰ ਦੇ ਬੱਚੇ ਸ਼ੇਰ ਵਾਂਗ ਹੀ ਭਬਕਦੇ ਰਹੇ ਤੇ ਦੁਸ਼ਮਨ ਉਨ੍ਹਾਂ ਤੋਂ ਤ੍ਰਭਕਦੇ ਰਹੇ। ਭੁਜੰਗੀਆਂ ਦੀ ਭਬਕ ਤੇ ਦੋਖੀਆਂ ਦੀ ਤ੍ਰਭਕ ਅਜੇ ਤਕ ਇਤਿਹਾਸ ਨੂੰ ਤੋਰੀ ਆ ਰਹੀ ਹੈ।

# ਗੁਰੂ ਕਾ ਮਾਲਵਾ

ਯੂਨਾਨੀ ਇਤਿਹਾਸਕਾਰ ਕ੍ਰੀਟੀਅਸ ਤੇ ਏਰੀਅਨ ਨੇ ਪੰਜਾਬ ਦੀ ਬਹਾਦੁਰ ਮਾਨਵ ਜਾਤੀ ਦੇ ਅਜ਼ਾਦੀ-ਪਸੰਦ ਤੇ ਯੁੱਧ-ਪ੍ਰੇਮੀ ਹੋਣ ਦੀ ਬੜੀ ਭਰਵੀਂ ਚਰਚਾ ਕੀਤੀ ਹੈ। ਜੰਗੀ ਹੁਨਰ ਕਾਰਨ ਸੰਸਕ੍ਰਿਤ-ਲੇਖਕਾਂ ਨੇ ਇਨ੍ਹਾਂ ਨੂੰ 'ਆਯੁਧ-ਜੀਵੀ' ਲਿਖਿਆ ਹੈ। ਪਹਿਲੇ ਪੰਜ ਸਤਿਗੁਰੂ ਜ਼ਿਆਦਾਤਰ ਮੱਧ ਪੰਜਾਬ ਅਰਥਾਤ ਮਾਝੇ ਵੱਲ ਰਹੇ ਤੇ ਛੇਵੇਂ ਪਾਤਸ਼ਾਹ ਸਮੇਤ ਗੁਰੂਆਂ ਦੀ ਸਰਗਰਮੀ ਦਾ ਖੇਤਰ ਵਧੇਰੇ ਮਾਲਵਾ ਰਿਹਾ। ਮਲਵਈ ਬੀਰਾਂ 'ਤੇ ਗੁਰੂਆਂ ਦੀ ਪਾਹੁਲ ਦਾ ਸੋਨੇ 'ਤੇ ਸੁਹਾਗੇ ਵਾਲਾ ਕੰਮ ਹੋਇਆ। ਜਦ ਗੁਰੂ ਗੋਬਿੰਦ ਸਿੰਘ ਜੀ 'ਤੇਰਾ ਘਰੁ ਮੇਰਾ ਘਰ' ਅਜੇ ਫੁਰਮਾ ਰਹੇ ਸਨ ਤਾਂ ਇਸ ਤੋਂ ਅਨੁਮਾਨ ਕਰਨਾ ਸੌਖਾ ਹੀ ਹੈ ਕਿ ਉਨ੍ਹਾਂ ਨੂੰ ਆਪਣੇ ਮਲਵਈ ਸ਼ਰਧਾਲੂਆਂ ਉੱਤੇ ਕਿਤਨਾ ਭਰੋਸਾ ਸੀ। ਆਖ਼ਰਕਾਰ ਗੁਰੂਆਂ ਨੇ ਇਸ ਸੁੱਚੇ ਦੁੱਧ ਨੂੰ ਆਪਣੇ ਇਨਕਲਾਬੀ ਸੰਗ੍ਰਾਮ ਦੀ ਜਾਗ ਲਾਈ ਤਾਂ ਉਸ ਵਿੱਚੋਂ ਰਾਜ ਭਾਗ ਦਾ ਮੱਖਣ ਟਪਕਣਾ ਲਾਜ਼ਮੀ ਸੀ। ਗੁਰੂ ਹਰਿ ਰਾਇ ਸਾਹਿਬ ਦੀ ਭਵਿੱਸ਼ਤ-ਦ੍ਰਿਸ਼ਟੀ ਬਿਲਕੁਲ ਠੀਕ ਸੀ ਕਿ ਇਥੋਂ ਦੇ ਸਰਦਾਰਾਂ ਦੀ ਸੰਤਾਨ ਆਪਣੇ ਘੋੜਿਆਂ ਨੂੰ ਜਮਨਾ ਦਾ ਪਾਣੀ ਪਿਲਾਏਗੀ।



ਜਦ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਨਵ ਸੁਤੰਤਰਤਾ ਦਾ ਸੰਗ੍ਰਾਮ ਲੜਦਿਆਂ ਇਸ ਪਾਸੇ ਆਉਣਾ ਪਿਆ ਤਾਂ ਇਸ ਮਾਰੂਥਲ ਦੇ ਭਾਗ ਜਾਗ ਉੱਠੇ। ਖਿਦਰਾਣੇ ਦੇ ਢਾਬ ਦੀ ਖ਼ੁਸ਼-ਕਿਸਮਤੀ ਦੇਖੋ, ਉਹ ਸ਼ਹੀਦਾਂ ਦੇ ਖ਼ੂਨ ਨਾਲ 'ਮੁਕਤਸਰ ਤੀਰਥ' ਬਣ ਗਈ। ਮਾਮੂਲੀ ਟੋਭੇ 'ਲਿਖਣਸਰ' (ਤਲਵੰਡੀ ਸਾਬੋ) ਬਣ ਗਏ। ਲੱਖੀ ਜੰਗਲ ਕਵੀ ਦਰਬਾਰਾਂ ਨਾਲ ਗੂੰਜ ਉੱਠਿਆ। ਦੀਨੇ-ਕਾਂਗੜ ਤੋਂ ਲਿਖੇ ਖ਼ਤ ਦੂਰ ਦੂਰ ਦੱਖਣ ਤਕ ਦੁਨੀਆਦਾਰਾਂ ਨੂੰ ਦਹਿਲਾਉਣ ਲੱਗੇ ਤੇ ਦਮਦਮੇ (ਤਲਵੰਡੀ ਸਾਬੋ) ਦੀਆਂ ਦੀਵਾਰਾਂ, ਦਿੱਲੀ ਦੇ ਦਾਅਵੇਦਾਰਾਂ ਨਾਲ ਆਢਾਂ ਲੈਣ ਲੱਗੀਆਂ। ਇਹ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਬਰਕਤ ਸੀ ਕਿ ਮਾਲਵਾ ਜਾਗ ਉੱਠਿਆ। ਗੁਰੂ ਸਾਹਿਬ ਦੇ ਇਕ ਸਾਲ ਦੇ ਕਿਆਮ (ਟਿਕਾਣਾ) ਨੇ ਸਾਰਾ ਨਿਜ਼ਾਮ ਬਦਲ ਦਿੱਤਾ। ਅਨੰਦਪੁਰ ਵਿਚ ਇਕ ਪ੍ਰਤਿੱਗਿਆ ਕੀਤੀ ਗਈ ਸੀ :

ਗੁੱਜਰ ਗ੍ਵਾਰ ਹੀਰ ਕਮਜਾਤ।
ਕੰਬੋਇ ਸੂਦ੍ਰਨ ਕੋਇ ਪੁਛੈ ਨ ਬਾਤ।
ਝੀਵਰ ਨਾਈ ਔ ਰੋੜੇ ਘੁਮਿਆਰ।
ਸਾਇਣੀ ਸੁਨਿਆਰੇ ਚੂੜ੍ਹੇ ਚਮਯਾਰ।....

ਇਨ ਗ੍ਰੀਬ ਸਿੰਘਨ ਕੌ ਦਯੈ ਪਤਿਸ਼ਾਹੀ।
ਏ ਯਾਦ ਰਖੈਂ ਹਮਰੀ ਗੁਰਿਆਈ। *(ਪ੍ਰਾਚੀਨ ਪੰਥ ਪ੍ਰਕਾਸ਼)*

ਇਹ ਤਾਜਪੋਸ਼ੀ ਮਾਲਵੇ ਦੀ ਧਰਤੀ 'ਤੇ ਹੋਈ ਤੇ ਗੁਰੂ ਨੇ ਆਪਣੇ ਸਿੱਖਾਂ ਦੇ ਸਿਰਾਂ 'ਤੇ ਕਲਗ਼ੀਆਂ ਸਜਾਈਆਂ। ਇਹ ਤਬਦੀਲੀ ਕੇਵਲ ਰੂਹਾਨੀ ਕਿਸਮ ਤਕ ਮਹਿਦੂਦ ਨਹੀਂ ਸੀ, ਇਸ ਨੇ ਜਿਸਮਾਨੀ ਪਰਿਵਰਤਨ ਵੀ ਲਿਆਂਦੇ ਤੇ ਧਰਤੀ ਦਾ ਕਾਂਇਆ-ਕਲਪ ਹੋਣ ਲੱਗਾ। ਜਿਸ ਰੇਤ ਥਲ ਵਿਚ ਪਾਣੀ ਦੀ ਬੂੰਦ ਤਕ ਨਹੀਂ ਸੀ ਪਹੁੰਚਦੀ ਤੇ ਸਵਾਇ ਅੱਕ ਝਾੜੀਆਂ ਦੇ ਕੁਝ ਨਹੀਂ ਸੀ ਹੁੰਦਾ, ਉਥੇ ਗੁਰੂ ਜੀ ਦੇ ਵਰਦਾਨ ਨਾਲ ਦਰਿਆ ਸਤਲੁਜ (ਨਹਿਰਾਂ ਰਾਹੀਂ) ਪਹੁੰਚਿਆ ਤੇ ਫ਼ਸਲਾਂ ਦੀ ਲਹਿਰ-ਬਹਿਰ ਹੋਣ ਲੱਗੀ। ਇਹ ਇਕ ਇਤਿਹਾਸਕ ਹਕੀਕਤ ਹੈ ਕਿ ਜਦੋਂ ਅਜੇ ਕੋਈ ਨਹਿਰ ਨਹੀਂ ਸੀ ਨਿਕਲੀ ਤੇ ਨਾ ਹੀ ਅਜਿਹੀ ਯੋਜਨਾ ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਡੱਲੇ ਦੀ ਬੇਨਤੀ 'ਤੇ ਫ਼ੁਰਮਾਇਆ ਸੀ ਕਿ ਇਸ ਮਾਰੂਥਲ ਨੂੰ ਸਤਲੁਜ ਸਿੰਜੇਗਾ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

ਡੱਲੇ ਨੇ ਮਾਂਗੀ ਜਬ ਬਰਖਾ ਗੁਰੂ ਕ੍ਰਿਪਾ ਤੇ ਤਬ ਜਲ ਵਰਖਾ,
ਤਿਸੀ ਸਮੇਂ ਹੀ ਦੀਨੋ ਯਹ ਵਰ ਹੈ ਸਤੁਦ੍ਰਵ ਮਾਰੂਥਲ ਸੰਚਨ ਕਰ ਹੈ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਅਵਨੀ ਜੰਗਲ ਦੇਸ਼ ਕੀ ਬਹੁ ਅੰਨ ਉਪਾਵੇ।
ਅਬ ਤੇ ਦੁਗਨੇ ਚੌਗੁਨੇ, ਅਠਗੁਨੇ ਜਮਾਵੈ।
ਹੋਇ ਹਮਾਰਾ ਮਾਲਵਾ, ਜਿਤ ਕਿਤ ਬਿਦਤਾਵੈ।
ਉਪਜੈਂ ਸਿੰਘ ਸਹੰਸ੍ਰ ਹੀ 'ਮਲਵਈ' ਕਹਾਵੈਂ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੬, ਅੰਸੂ ੫੬)*

ਉਸ ਸਮੇਂ ਗੁਰੂ ਸਾਹਿਬ ਦੇ ਇਹ ਵਰਦਾਨ ਸਿੱਧੇ-ਸਾਦੇ ਮਲਵਈਆਂ ਨੂੰ ਕੁਝ ਅਜੀਬੋ-ਗ਼ਰੀਬ ਜੇਹੇ ਲੱਗਦੇ ਸਨ ਤੇ ਉਹ ਸ਼ੰਕਾ ਵੀ ਕਰਦੇ ਸਨ ਕਿ ਮਹਾਰਾਜ! ਜਿਥੇ ਮੋਠ ਬਾਜਰਾ ਵੀ ਮਸਾਂ ਮਸਾਂ ਹੁੰਦਾ ਹੈ, ਉਥੇ ਕਣਕ ਕਮਾਦ ਕਿਵੇਂ ਹੋ ਸਕਦੇ ਹਨ ? ਕੁਝ ਪੰਚਾਂ ਤਾਂ ਇਹ ਵੀ ਆਖਿਆ ਕਿ ਹਜ਼ੂਰ! ਜੇ ਇਥੇ ਕਣਕ ਹੋਣ ਲੱਗ ਪਈ ਤਾਂ ਮਾਮਲਾ ਉਗ੍ਰਾਹੁਣ ਲਈ ਇਧਰ ਤੁਰਕ ਆ ਜਾਣਗੇ ਅਤੇ ਸਾਡੀ ਅਜ਼ਾਦੀ ਵਿਚ ਭੰਗਣਾ ਪਾਉਣਗੇ। ਕ੍ਰਿਪਾ ਕਰੋ, ਕਣਕ ਨਾ ਹੀ ਹੋਵੇ। ਗੁਰੂ ਸਾਹਿਬ ਇਨ੍ਹਾਂ ਭੋਲੇ ਭਾਲੇ ਨਿਰਛਲ ਸਿੱਖਾਂ ਦੀਆਂ ਗੱਲਾਂ ਸੁਣਦੇ ਰਹੇ ਤੇ ਨਾਲ ਬਰਕਤਾਂ ਦੀ ਵਰਖਾ ਕਰਦੇ ਰਹੇ। ਇਸ ਵਾਰਤਾਲਾਪ ਨੂੰ ਭਾਈ ਸੰਤੋਖ ਸਿੰਘ ਜੀ ਨੇ ਅੱਜ ਤੋਂ ਸਵਾ ਸੌ ਸਾਲ ਪਹਿਲਾਂ ਬੜੇ ਵਿਸਥਾਰ ਨਾਲ ਅੰਕਿਤ ਕੀਤਾ ਹੈ:

ਡਲ ਸਿੰਘ ਗਨ ਬਿਰਾੜ ਥਿਰ ਸਾਰੇ।
ਸਭਿਨਿ ਸੁਨਾਵਤਿ ਬਾਕ ਉਚਾਰੇ।
ਬਹੁ ਗੋਧੂਮ ਖੇਤ ਦਿਖ ਆਵਹਿਂ।
ਸੁੰਦਰ ਸ੍ਵਾਦਲ ਅੰਨ ਉਪਾਵਹਿਂ।
ਸੁਨਿ ਡੱਲੇ ਜੁਤਿ ਸਭਿ ਕਰ ਜੋਰੇ।

ਖੇਹੀ ਖਹੀ ਪ੍ਰਭੂ, ਇਤ ਓਰੇ।
ਬਚ ਗੁਧੂਮ ਖਰੀ ਨ ਉਚਾਰੋ।
ਮੋਠ ਬਾਜਰੀ ਭਲੇ ਬਿਚਾਰੋ ॥੨੯॥
ਛਿਤ ਗੋਧੂਮ ਜਿ ਇਹਾਂ ਊਪਾਵੈਂ।
ਤੁਰਕ ਦੇਹਿਂ ਦੁਖ ਚੜ੍ਹਿ ਚਲਿ ਆਵੈਂ।
ਸੁਨਿ ਕਰਿ ਸ਼੍ਰੀ ਮੁਖ ਤੇ ਮੁਸਕਾਏ।
ਲਖ ਮਤਿ ਹੀਨੇ ਮੌਨ ਰਹਾਏ ॥੩੦॥
ਲਖਹਿਂ ਨ ਤੁਰਕ ਭਏ ਅਬ ਅਦਾ।
ਗੁਰਕੋ ਬਾਕ ਥਿਰੇ ਸਦ ਸਦਾ
ਬੀਤ ਗਏ ਕੇਤਿਕ ਦਿਨ ਔਰ।
ਬੈਠੇ ਸਤਿਗੁਰੂ ਊਚੀ ਠੌਰ ॥੩੧॥
ਦ੍ਰਿਸਟਿ ਉਚੇਰੀ ਕਰ ਗੁਰ ਭਨੇ।
ਪਿਖਹੁ ਕਮਾਦ ਖਰੇ ਇਤ ਘਨੇ ॥੩੨॥
ਜਿਸ ਤੇ ਬਹੁ ਬਿਧਿ ਕੇ ਮਿਸ਼ਟਾਨ।
ਹੇਤ ਭਲੇ ਲਹਿਂ ਸ੍ਵਾਦ ਜਹਾਨ
ਸੁਨਿ ਬੈਰਾੜ ਕਹੈਂ ਕਰ ਜੋਰਿ।
'ਪ੍ਰਭੁ ਜੀ! ਨਹਿਂ ਕਮਾਦ ਇਤ ਓਰ ॥੩੩॥
ਤ੍ਰਿਣ ਲੰਬੇਰੇ ਵਧਿ ਬਹੁ ਗਏ।
ਸੋ ਆਗੈ ਤੁਮ ਦੇਖਤਿ ਭਏ।....
ਸੁਨਿ ਸ੍ਰੀ ਮੁਖ ਤੇ ਪੁਨ ਮੁਸਕਾਏ।
'ਕਯੋਂ ਤੁਮ ਅਪਨੋ ਭਲੋ ਨ ਭਾਏ?
ਅਵਿਨੀ ਪੁਰਿ ਸਿਰੁੰਦ ਕੀ ਸਾਰੀ।
ਇਹਾਂ ਲਗਾਵਨ ਹੇਤੁ ਉਚਾਰੀ ॥੩੬॥
ਕੇਚਿਤ ਦਿਨ ਹੋਇ ਤੁਰਕ ਬਿਨਾਸੀ।
ਰਾਜ ਖਾਲਸੇ ਕੋ ਹੋਇ ਰਾਸੀ ॥੩੭॥....
ਬਚਨ ਹਟਾਵਤਿ ਰਹੈ ਨ ਮਾਨਾ।
ਤਊ ਸੁਨਹੁ ਇਹ ਦੇਸ਼ ਮਹਾਨਾ।
ਸਨੇ ਸਨੇ ਗੋਧੂਮ ਹੁਇ ਜਾਇ।
ਦਿਨ ਪ੍ਰਤਿ ਬਸਤਿ ਰਹੈ ਅਧਿਕਾਇ ॥੩੯॥

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ ੧, ਅੰਸੂ ੨੯)*

ਇਹ ਢਾਈ ਸੌ ਸਾਲ ਤੋਂ ਵੱਧ ਪੁਰਾਣੀਆਂ ਗੱਲਾਂ, ਨਵੇਂ ਜ਼ਮਾਨੇ ਨੂੰ ਓਪਰੀਆਂ ਓਪਰੀਆਂ ਲੱਗਦੀਆਂ ਹਨ, ਪਰ ਇਨ੍ਹਾਂ ਦੀ ਯਾਦ ਸ਼ਰਧਾਲੂਆਂ ਦੇ ਮਨ ਵਿਚ ਇਕ ਉਤਸ਼ਾਹ ਤੇ ਪ੍ਰੇਰਨਾ ਜਗਾਉਂਦੀ ਹੈ ਕਿ ਜਿਸ ਮਾਰਗ ਉੱਤੇ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਨੂੰ ਸੁਤੰਤਰਤਾ ਦਾ ਸ਼ਾਹ-ਰਾਹ ਵਿਖਾਇਆ ਸੀ, ਉਹ ਇਕ ਰੌਸ਼ਨ-ਮੁਨਾਰਾ ਹੈ, ਜਿਸ ਦਾ ਚਾਨਣ ਕਦੀ ਮਿਟ ਨਹੀਂ ਸਕਦਾ। ਅਠਾਰ੍ਹਵੀਂ ਸਦੀ

ਦੇ ਇਨਕਲਾਬੀ ਸਿੱਖਾਂ ਨੇ ਇਸੇ ਜਗਦੀ ਜੋਤ ਤੋਂ ਪ੍ਰੇਰਨਾ ਲਈ ਅਤੇ ਸਦੀ ਭਰ ਜੂਝਦੇ ਰਹੇ। ਉਸ ਸਮੇਂ ਕ੍ਰਾਂਤੀਕਾਰੀ ਸਿੰਘਾਂ ਦੀ ਪਨਾਹਗਾਹ ਵੀ ਮਾਲਵੇ ਦੇ ਜੰਗਲ ਹੀ ਸਨ, ਜਿਨ੍ਹਾਂ ਦੀ ਬਰਕਤ ਨਾਲ ਇਸ ਧਰਤੀ ਨੂੰ ਹੋਰ ਸ਼ਕਤੀ ਮਿਲੀ। ਸੱਚੀ ਗੱਲ ਤਾਂ ਇਹ ਹੈ ਕਿ ਮਾਲਵੇ ਦਾ ਸਾਰਾ ਮਾਣ ਤੇ ਗੌਰਵ ਗੁਰੂ ਦੀ ਬਖ਼ਸ਼ਿਸ਼ ਹੈ, ਇਸੇ ਕਰਕੇ ਇਸ ਨੂੰ 'ਗੁਰੂ ਕਾ ਮਾਲਵਾ' ਕਿਹਾ ਜਾਂਦਾ ਹੈ ਤੇ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਇਸ ਦੀ ਰਾਜਧਾਨੀ ਹੈ।

# ਚਾਲੀ ਮੁਕਤੇ

ਗੁਰਬਾਣੀ ਅਨੁਸਾਰ 'ਮੁਕਤ' ਪੁਰਸ਼ ਉਹ ਹੈ ਜੋ ਹਉਮੈ, ਮਮਤਾ, ਹਰਖ, ਸੋਗ, ਰਾਗ ਦ੍ਵੈਖ ਤੇ ਵੈਰੀ ਮਿੱਤਰ ਦੀ ਦ੍ਵੈਤਵਾਦੀ ਭਾਵਨਾ ਤੋਂ ਉੱਪਰ ਉੱਠ ਕੇ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ। ਮੌਤ ਉਸ ਨੂੰ ਭੈ-ਭੀਤ ਨਹੀਂ ਕਰਦੀ ਤੇ ਦੁਨਿਆਵੀ ਪਦਾਰਥਾਂ ਦਾ ਮੋਹ ਉਸ ਨੂੰ ਲੁਭਾਉਂਦਾ ਜਾਂ ਡੁਲਾਉਂਦਾ ਨਹੀਂ। ਉਹ ਆਪਣੇ ਆਦਰਸ਼ਾਂ ਲਈ ਜਾਨ ਨਿਛਾਵਰ ਕਰ ਕੇ ਵੀ ਪਰਮਾਨੰਦ ਅਨੁਭਵ ਕਰਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਇਸ ਦੀ ਸੁੰਦਰ ਵਿਆਖਿਆ ਇਉਂ ਕੀਤੀ ਹੈ:

ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ॥

*(ਸਲੋਕ ਮਹਲਾ ੯, ਪੰਨਾ 1427)*



ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥

*(ਸਲੋਕ ਮਹਲਾ ੯, ਪੰਨਾ 1427)*

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥

*(ਸਲੋਕ ਮਹਲਾ ੯, ਪੰਨਾ 1428)*

ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ॥
ਇੰਦ੍ਰੀ ਵਸਿ ਸਚ ਸੰਜਮਿ ਜੁਗਤਾ॥ *(ਮਾਝ ਮ: ੩, ਪੰਨਾ 122)*

ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ
ਤਿਨ ਟੂਟੀ ਜਮ ਕੀ ਫਾਸੀ॥
ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ
ਤਿਨ ਕਾ ਭਉ ਸਭੁ ਗਵਾਸੀ॥ *(ਆਸਾ ਮ: ੪, ਪੰਨਾ 348)*

ਸਿੱਖ-ਇਤਿਹਾਸ ਵਿਚ ਵਿਸ਼ੇਸ ਕਰਕੇ 'ਮੁਕਤੇ' ਸੰਕੇਤ ਉਨ੍ਹਾਂ ਪੰਜ ਸਿੱਖਾਂ ਲਈ ਵਰਤਿਆ ਗਿਆ ਹੈ ਜਿਨ੍ਹਾਂ ਪੰਜ ਪਿਆਰਿਆਂ ਦੇ ਸੀਸ-ਭੇਟ ਉਪਰੰਤ 29 ਮਾਰਚ 1699 ਈ: ਨੂੰ ਆਪਣਾ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਰਪਣ ਕਰ ਕੇ ਅੰਮ੍ਰਿਤਪਾਨ ਕੀਤਾ। *ਸੌ ਸਾਖੀ* ਤੇ 'ਰਹਿਤਨਾਮਾ ਭਾਈ ਦਯਾ ਸਿੰਘ' ਵਿਚ ਪੰਜ ਨਾਂ ਇਹ ਦੱਸੇ ਹਨ:

ਰਾਮ ਸਿੰਘ, ਫ਼ਤਿਹ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ।
ਭਾਈ ਸੰਤੋਖ ਸਿੰਘ ਜੀ ਨੇ ਵੀ ਲਿਖਿਆ ਹੈ :

**ਦੇਵਾ ਸਿੰਘ ਰਾਮ ਸਿੰਘ ਧੀਰ।**
**ਟਹਿਲ ਸਿੰਘ ਈਸ਼ਰ ਸਿੰਘ ਬੀਰ,**
**ਫਤੇ ਸਿੰਘ ਪੰਚਹੁੰ ਇਹ ਭਏ।**
**'ਮੁਕਤੇ' ਨਾਮ ਗੁਰੂ ਕਹਿ ਦਏ।** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੩, ਅੰਸੂ ੨੦)*

'ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ' ਦੇ ਇਕ ਹੱਥ-ਲਿਖਤ ਖਰੜੇ ਵਿਚ ਇਹ ਨੋਟ ਲਿਖਿਆ ਮਿਲਦਾ ਹੈ : ਰਾਮ ਸਿੰਘ ਤੇ ਦੇਵਾ ਸਿੰਘ ਬੁਘੇਆਣੇ ਦੇ ਸਨ, ਟਹਿਲ ਸਿੰਘ ਤੇ ਈਸ਼ਰ ਸਿੰਘ ਡੱਲਵਾਂ ਦੇ ਅਤੇ ਫ਼ਤਿਹ ਸਿੰਘ ਖੁਰਦਪੁਰ ਮਾਂਗਟ ਦਾ ਵਸਨੀਕ ਸੀ।

ਇਸ ਤੋਂ ਬਿਨਾਂ ਇਨ੍ਹਾਂ ਦੇ ਜੀਵਨ ਬਾਰੇ ਹੋਰ ਕੋਈ ਵਾਕਫ਼ੀ ਨਹੀਂ ਮਿਲਦੀ। ਹਾਂ, 'ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ' ਦੇ ਮੁੱਢ ਵਿਚ ਇਹ ਗੱਲ ਲਿਖੀ ਹੈ ਕਿ ਸਤਿਗੁਰਾਂ ਇਨ੍ਹਾਂ ਬਿਬੇਕੀ ਪੁਰਸ਼ਾਂ ਦੇ ਜ਼ਿੰਮੇ ਖ਼ਾਲਸਾ-ਵਿਧਾਨ ਤਿਆਰ ਕਰਨ ਦਾ ਕੰਮ ਲਾਇਆ ਤੇ ਇਨ੍ਹਾਂ ਸੰਗਤ ਦੇ ਸਲਾਹ-ਮਸ਼ਵਰੇ ਨਾਲ ਰਹਿਤਨਾਮੇ ਦਾ ਖਰੜਾ ਤਿਆਰ ਕੀਤਾ। ਸਤਿਗੁਰਾਂ ਵੱਲੋਂ ਤਾਕੀਦ ਇਹੋ ਸੀ ਕਿ ਜੋ ਰਹਿਤ-ਮਰਿਆਦਾ ਲਿਖੀ ਜਾਵੇ, ਉਸ ਦੀ ਪੁਸ਼ਟੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਮਾਣ ਨਾਲ ਦਿੱਤਾ ਜਾਵੇ। ਮੁਕਤੇ ਸਿੱਖਾਂ ਇਵੇਂ ਕੀਤਾ ਤੇ ਇਹ ਖਰੜਾ ਭਾਈ ਸੀਤਲ ਸਿੰਘ ਬਹੁਰੂਪੀਏ ਵੱਲੋਂ 1757 ਬਿ. ਜੇਠ ਦੀ ਸਪਤਮੀ ਨੂੰ ਸਤਿਗੁਰਾਂ ਦੇ ਪੇਸ਼ ਕੀਤਾ ਗਿਆ ਅਤੇ ਗੁਰੂ ਜੀ ਨੇ ਇਸ ਨੂੰ ਪਰਵਾਨ ਕਰਦਿਆ ਫ਼ਰਮਾਇਆ :

**ਮੁਕਤੇ ਮੇਰੇ ਪ੍ਰਾਨ, ਇਹ ਕਰਨ ਸੋ ਪਰਵਾਨ।**

*(ਰਹਿਤਨਾਮਾ ਹਜ਼ੂਰੀ, ਭਾਈ ਚਉਪਾ ਸਿੰਘ ਛਿੱਬਰ)*

ਭਾਈ ਚਉਪਾ ਸਿੰਘ ਜੀ ਨੇ ਲਿਖਿਆ ਹੈ, ਇਹ ਰਹਿਤਨਾਮਾ ਹਜ਼ੂਰੀ ਉਹੋ ਹੈ ਜਿਸ ਵਿਚ ਗੁਰਬਾਣੀ ਦੇ ਪ੍ਰਮਾਣ ਨਾਲ ਦਿੱਤੇ ਗਏ ਹਨ। ਭਾਵੇਂ ਅਸੀਂ ਇਸ ਸਾਰੀ ਗੱਲ ਨੂੰ ਇੰਨ-ਬਿੰਨ ਪ੍ਰਵਾਨ ਨਾ ਕਰੀਏ ਪਰ ਇਸ ਤੋਂ ਇਤਨਾ ਕੁ ਸੰਕੇਤ ਜ਼ਰੂਰ ਮਿਲਦਾ ਹੈ ਕਿ ਗੁਰੂ ਦਰਬਾਰ ਵਿਚ ਮੁਕਤਿਆਂ ਦੀ ਖ਼ਾਸ ਪਦਵੀ ਤੇ ਪ੍ਰਤਿਸ਼ਠਾ ਸੀ ਤੇ ਇਹ ਗੁਰੂ-ਆਗਿਆ ਅਨੁਸਾਰ ਰਹਿਤ-ਮਰਿਆਦਾ ਦੀ ਸਥਾਪਨਾ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਉਂਦੇ ਰਹੇ ਸਨ ਕਿਉਂਕਿ ਇਹ ਸਿੱਖ-ਸਿਧਾਂਤਾਂ ਦੇ ਗਿਆਤਾ ਸਨ। ਭਾਈ ਕੇਸਰ ਸਿੰਘ ਛਿੱਬਰ ਨੇ ਮੁਕਤਿਆਂ ਦੀ ਗਿਣਤੀ ਚੌਦਾਂ ਦੱਸੀ ਹੈ :

**ਹਜ਼ੂਰਿ ਮੁਕਤੇ ਹੋਂਦੇ ਦਸ ਤੇ ਚਾਰੁ।**
**ਹੱਛੇ ਸਿਖ ਰਹਿਤ-ਬਿਬੇਕ ਬੁਧਿ-ਬਿਚਾਰ।**
**ਸਿਖ ਸੰਗਤਿ ਦੇ ਪਾਸ ਤਿਨ੍ਹਾਂ ਦੇ ਜਾਨ।**
**ਉਹੁ ਅਗੇ ਤੇ ਏਹ ਕਰਤ ਬਖਾਨ।੪੪੯।**
**ਸਿੱਖੀ ਦੀ ਰਹਿਤ ਦਾ ਕਰਨ ਉਪਦੇਸ਼ :**
**'ਗੁਰੂ ਕਾ ਸਿੱਖ ਨਾਲਿ ਕਰੇ ਪਿਆਰੁ-ਹੇਤ' ਜਾਨੋ ਖੇਸ।**

*(ਦਸਵਾਂ ਚਰਣ, ਬੰਸਾਵਲੀਨਾਮਾ)*

ਭਾਈ ਕੁਇਰ ਸਿੰਘ ਨੇ 'ਗੁਰਬਿਲਾਸ ਪਾ: ੧੦' ਵਿਚ 25 ਮੁਕਤੇ ਲਿਖੇ ਹਨ। ਉਹ ਵੇਰਵਾ ਦਿੰਦਾ ਕਹਿੰਦਾ ਹੈ ਕਿ ਇਸ ਵਿਚ ਪੰਜ ਬ੍ਰਾਹਮਣ (ਕ੍ਰਿਪਾ ਸਿੰਘ, ਰਾਮ ਸਿੰਘ, ਗੁਰਮੁਖ ਸਿੰਘ, ਸਨਮੁਖ ਸਿੰਘ ਤੇ ਦਯਾ ਰਾਮ ਸਿੰਘ) ਸਨ । ਪੰਜ ਖਤ੍ਰੀ, ਚਾਰ ਅਰੋੜੇ, ਤਿੰਨ ਭਾਟੀਏ, ਤਿੰਨ ਲੁਬਾਣੇ, ਦੋ ਮਹਿਰੇ ਅਤੇ ਬਚਿਤ੍ਰ ਸਿੰਘ, ਉਦੈ ਸਿੰਘ ਤੇ ਇਕ ਹੋਰ :

ਕਸਮੀਰੀ ਸਿੰਘ ਬਨੇ ਅਨੂਪਾ।
ਜਾਤਿ ਬਿੱਪ੍ਰ ਕੀ ਜਾਨੋ ਰੂਪਾ।
ਕ੍ਰਿਪਾ ਸਿੰਘ ਇਕ ਕਹੀਅਤ ਸੋਈ।
ਰਾਮ ਸਿੰਘ ਅਤਿ ਹੀ ਮਤਿ ਜੋਈ।
ਗੁਰਮੁਖ ਸਿੰਘ ਤ੍ਰਿਤੀ ਅਨੁਰਾਗਾ।
ਸਨਮੁਖ ਸਿੰਘ ਚੌਥੇ ਬਡ ਭਾਗਾ।
ਸ੍ਰੀ ਗੁਰ ਕ੍ਰਿਪਾ ਆਪ ਜਬ ਧਾਰੀ।
ਦਯਾ ਸਿੰਘ ਪੰਚਮ ਸੁਖਕਾਰੀ।
ਪੰਚ ਬ੍ਰਿਪ ਸਿੰਘ ਬਨੇ ਅਨੂਪਾ।
ਸਾਂਗੋ ਪਾਂਗ ਸੁ ਸਤ ਸਰੂਪਾ।
ਬਾਬਾ ਬੱਠਾ ਜਾਤਿ ਕੋ ਭਾਈ।
ਬਨਜੋ ਸਿੰਘ ਅਦਭੁਤ ਸੋ ਆਈ।
ਤੀਨ ਸਿੰਘ ਭਏ ਭਾਟੀਏ ਜਾਨੋ।
ਪਾਂਚ ਖਤ੍ਰੀ ਸਿੰਘ ਪਛਾਨੋ।
ਚਤੁਰ ਸਿੰਘ ਅਰੋੜੇ ਭਾਈ।
ਤੀਨ ਲਬਾਨੇ ਬਨੇ ਸੁਖਦਾਈ।
ਜਾਤਿ ਝੀਵਰੰ ਕੀ ਸੁਖਕਾਰਾ।
ਜੁਗਲ ਸੁ ਭਏ ਤਾਹਿ ਹੰਕਾਰਾ।
ਏਕ ਬਚਿਤ੍ਰ ਸਿੰਘ ਜਗ ਨਾਮ।
ਉਦੇ ਸਿੰਘ ਦੁਤੀ ਅਤਿ ਅਭਿਰਾਮ।
ਇਕ ਬਿਰਾਦਰ ਔਰ ਬਿਚਾਰਾ।
ਇਨ ਕੀ ਕਠਿਨ ਰਹਿਤ ਤਪ ਸਾਰਾ।
ਪੰਝੀ ਮੁਕਤੇ ਭਏ ਅਨੂਪਾ।
ਨ ਅਤ ਬਜਾਹੇ ਰੋਮ ਨ ਲੂਕਾ।
ਆਪਨ ਹਾਥ ਮੈ ਆਪ ਹੀ ਖਾਨਾ।
ਬੀਚ ਬੈਰਾਗ ਰਹੈ ਅਵਿਸਾਨਾ।
ਖਾਸ ਪਲੰਘ ਕੀ ਚੌਕੀ ਮਾਹੀ।
ਕਾਮ ਦਾਮ ਕੀ ਵਾਸਨ ਨਾਹੀ।
ਐਸੇ ਕਠਿਨ ਜੀਅ ਤਪੁ ਧਾਰੀ।
ਮੁਕਤੇ ਜੀਵ ਜਗਤ ਮੈ ਭਾਰੀ।

*(ਅਧਿਆਇ ੯, ਗੁਰਬਿਲਾਸ ਪਾ: ੧੦)*

ਇਹ ਸਾਰੇ ਹਵਾਲੇ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਤਿਆਗੀ ਵੈਰਾਗੀ, ਜਪੀ ਤਪੀ ਤੇ ਬਿਬੇਕੀ ਪੁਰਸ਼ ਕੁਝ ਅਜੇਹੇ ਸਨ, ਜਿਨ੍ਹਾਂ ਦੀ ਸੰਗਿਆ 'ਮੁਕਤੇ' ਸੀ। ਇਹ ਮੁਕਤੇ ਪਹਿਲਾਂ ਪੰਜ ਸਨ, ਫਿਰ ਇਨ੍ਹਾਂ ਦੀ ਗਿਣਤੀ ਵਿਚ ਵਾਧਾ ਹੀ ਹੁੰਦਾ ਰਿਹਾ। ਇਨ੍ਹਾਂ ਦਾ ਕੰਮ ਖ਼ਾਲਸਾ ਰਹਿਤ-ਮਰਿਆਦਾ ਦਾ ਬਾਨ੍ਹਣੂ ਬੰਨ੍ਹਣਾ ਸੀ ਤੇ ਸਤਿਗੁਰਾਂ ਦੇ ਆਦੇਸ਼ ਅਨੁਸਾਰ ਉਹ ਇਸ ਕਰਤੱਵ ਨੂੰ ਨਿਭਾ ਰਹੇ ਹਨ। ਦੂਜੇ ਸ਼ਬਦਾਂ ਵਿਚ ਇਹ ਸਿਆਣੇ ਮੁਕਤੇ ਸਿੱਖ, ਖਾਲਸਾ ਰਹਿਤ-ਮਰਿਆਦਾ ਦੇ ਮੋਢੀ ਵਿਧਾਨਕਾਰ ਸਨ।

ਕੁਝ ਇਤਿਹਾਸਕਾਰਾਂ ਇਸ ਨੁਕਤੇ 'ਤੇ ਜ਼ੋਰ ਦਿੱਤਾ ਹੈ ਕਿ ਜਦ ਅਨੰਦਪੁਰ ਵਿਖੇ ਕਾਫ਼ੀ ਸਿੰਘ ਬੇਦਾਵਾ ਦੇ ਕੇ ਚਲੇ ਗਏ ਤਾਂ ਜਿਨ੍ਹਾਂ ਚਾਲ੍ਹੀ ਸਿੱਖਾਂ ਬੇਦਾਵਾ ਨਹੀਂ ਲਿਖਿਆ, ਉਹ ਸਿੱਖ ਹੀ ਮੁਕਤੇ ਸਦਵਾਏ। *ਸੌ ਸਾਖੀ* ਵਿਚ ਵੀ ਇਹੋ ਖ਼ਿਆਲ ਦਰਜ ਹੈ :

**ਗੁਰੂ ਜੀ ਛੋਡਿ ਚਲੇ ਦੇਸ।**
**ਮਹਿਲ ਦੋਨੋ ਸੁਨਿ ਚਲੇ ਖੇਸ਼[1]।**
**ਚਾਲੀਯੋਂ ਕਾ ਸੰਗ ਸੁਹਾਇ,**
**ਸਭੁ ਡੇਰਾ ਪੀਛੈ ਧਾਇ।** *(ਸਾਖੀ ੫੪)*

**'ਚਾਲੀਸ ਨਰ ਏ ਬੀਜ ਖਾਲਸਾ,**
**ਮੁਕਤੇ ਪਾਵਨ ਸਿੰਘ ਬਲੀ।'** *(ਸਰਬਲੋਹ ਗ੍ਰੰਥ)*



**ਚਾਲੀ ਸਿੰਘ ਰਹੇ ਹਠ ਧਾਰਿ।**
**ਨਹੀਂ ਲਿਖਹਿਂ ਗੁਰ ਕੀਨਿ ਉਚਾਰ।**
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੬, ਅੰਸੂ ੩੦)*

ਪਰ ਇਹ ਗੱਲ ਦਰੁਸਤ ਨਹੀਂ ਜਾਪਦੀ। ਕਿਉਂਕਿ ਚਮਕੌਰ ਤਕ ਲੜਦਿਆਂ ਭਿੜਦਿਆਂ ਅਨੇਕਾਂ ਸਿੰਘ ਸ਼ਹੀਦੀ ਪਾ ਗਏ ਸਨ, ਸੋ ਅਨੰਦਪੁਰ ਤਿਆਗ ਸਮੇਂ ਗਿਣਤੀ ਇਸ ਤੋਂ ਵਧੇਰੇ ਸੀ ਲੇਕਿਨ ਚਮਕੌਰ-ਪ੍ਰਵੇਸ਼ ਸਮੇਂ ਤਕ ਇਹ ਲਗਭਗ ਚਾਲ੍ਹੀ ਕੁ ਹੀ ਰਹਿ ਗਏ ਸਨ। ਅਨੰਦਪੁਰ ਵਿਖੇ ਬੇਦਾਵਾ ਲਿਖਣ ਵਾਲੀ ਗੱਲ ਕੁਝ ਗ਼ਲਤ ਚੱਲ ਪਈ ਹੈ, ਉਥੇ ਕਿਸੇ ਸਿੱਖ ਨੇ ਬੇਦਾਵਾ ਨਹੀਂ ਸੀ ਲਿਖਿਆ । ਜੇ ਮੰਨ ਵੀ ਲਈਏ ਤਾਂ ਵਿਚਾਰਨਾ ਹੋਵੇਗਾ ਕਿ ਇਹ ਬੇਦਾਵੀਏ ਕਿਸ ਪਾਸਿਉਂ ਬਾਹਰ ਨਿਕਲੇ ਜਦੋਂ ਕਿ ਇਕ ਸਾਲ ਤੋਂ ਵੈਰੀ ਨੇ ਸਾਰੀ ਨਗਰੀ ਨੂੰ ਚਾਰੇ ਪਾਸਿਉਂ ਘੇਰਾ ਪਾਇਆ ਹੋਇਆ ਸੀ । ਹਾਂ, ਮੁਕਤਸਰ ਦੀ ਜੰਗ ਸਮੇਂ ਰੂਪੇਆਣੇ (ਮੱਲਣ) ਲਾਗੇ ਜੋ ਪੱਟੀ ਦੇ ਇਲਾਕੇ ਤੋਂ ਸਿੱਖ ਸੰਗਤ ਗੁਰੂ ਸਾਹਿਬ ਵੱਲ ਆਈ ਸੀ, ਉਨ੍ਹਾਂ ਵਿੱਚੋਂ ਭਾਈ ਭਾਗ ਸਿੰਘ, ਦਿਲਬਾਗ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ ਨੇ ਬੇਦਾਵੇ ਦੇ ਕੁਝ ਅੱਖਰ ਲਿਖੇ ਸਨ ਜੋ ਉਨ੍ਹਾਂ ਉਸੇ ਸਮੇਂ ਸ਼ਹੀਦੀ ਲਹੂ ਨਾਲ ਧੋ ਦਿੱਤੇ ਸਨ।

---

1. ਗੁਰੂ ਕੇ ਦੋਵੇਂ ਮਹਲ ਭਾਈ ਚਉਪਾ ਸਿੰਘ, ਭਾਈ ਸਾਹਿਬ ਸਿੰਘ (ਭਰਾ ਮਾਤਾ ਸਾਹਿਬ ਦੇਵਾਂ) ਤੇ ਦਿਲਵਾਲੀ ਸਿੱਖ—ਦਰਬਾਰਾ ਸਿੰਘ ਦੀ ਸਪੁਰਦਗੀ ਵਿਚ ਹਰਿਦੁਆਰ ਲਾਗੇ ਜੁਵਾਲਪੁਰ ਦੇ ਜ਼ਿਮੀਂਦਾਰ ਪਾਸ ਭੇਜਣ ਲਈ ਤੋਰ ਦਿੱਤੇ ਗਏ ਸਨ, ਭਾਵੇਂ ਉਸ ਨੇ ਡਰਦਿਆਂ ਇਹ ਜ਼ਿੰਮੇਵਾਰੀ ਨਹੀਂ ਸੀ ਸੰਭਾਲੀ।

## (ੳ) ਚਮਕੌਰ ਦੇ ਸ਼ਹੀਦ

ਜਦੋਂ ਅੱਧ ਮੱਘਰ 1762 ਬਿ. ਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਦਾ ਕਿਲ੍ਹਾ ਤਿਆਗਣਾ ਪਿਆ ਤਾਂ ਪਹਾੜੀ ਰਾਜਿਆਂ ਤੇ ਮੁਗ਼ਲ ਹਾਕਮਾਂ ਵੱਲੋਂ ਗਊ ਦੀ ਮੂਰਤੀ ਬਣਾ ਕੇ ਤੇ ਕੁਰਾਨ ਦੀ ਕਸਮ ਖਾ ਕੇ ਇਹ ਸ਼ਰਤ ਪੇਸ਼ ਕੀਤੀ ਗਈ ਸੀ ਕਿ ਜੇਕਰ ਆਪ ਕਿਲ੍ਹਾ ਛੱਡ ਕੇ ਕਸਬਾ ਕਾਂਗੜ ਵਿਚ ਤਸ਼ਰੀਫ਼ ਲੈ ਜਾਓ ਤਾਂ ਸ਼ਾਹੀ ਫ਼ੌਜ ਪਿੱਛਾ ਨਹੀਂ ਕਰੇਗੀ, ਤੁਸੀਂ ਜਿਧਰ ਮਰਜ਼ੀ ਜਾ ਸਕਦੇ ਹੋ। ਲੇਕਿਨ ਇਸ ਵਾਅਦੇ ਦੇ ਉਲਟ ਪਹਾੜੀ ਰਾਜਿਆਂ ਦੀ ਸੈਨਾ ਤੇ ਮੁਗ਼ਲਾਂ ਦਾ ਲਸ਼ਕਰ ਸਰਸਾ ਪਾਰ ਕਰ ਰਹੇ ਖ਼ਾਲਸਾ ਵਹੀਰ ਉੱਤੇ ਜਾ ਪਿਆ ਤੇ ਤਕੜੀ ਲੁੱਟ ਮਾਰ ਮਚਾਈ। ਭਾਈ ਉਦੈ ਸਿੰਘ (50 ਸਵਾਰਾਂ ਨਾਲ) ਤੇ ਭਾਈ ਜੀਵਨ ਸਿੰਘ ਨੇ (ਸੌ ਸਵਾਰਾਂ ਨਾਲ) ਬੜੀ ਮਰਦਾਨਗੀ ਨਾਲ ਸਾਥੀ ਸਿੰਘਾਂ ਨਾਲ ਰਲ ਕੇ ਇਹ ਲੜਾਈ ਲੜੀ ਤੇ ਸ਼ਹੀਦੀਆਂ ਪਾਈਆਂ ਤਾਂ ਕਿ ਗੁਰੂ ਸਾਹਿਬ ਪਰਿਵਾਰ ਸਮੇਤ ਅੱਗੇ ਨਿਕਲ ਜਾਣ।

ਪਰ ਇਹ ਫ਼ੌਜ ਤੇ ਮੁਲਖਈਆ ਇਤਨਾ ਸੀ ਕਿ ਉਸ ਦਾ ਪਾਰਾਵਾਰ ਨਹੀਂ ਸੀ ਆਉਂਦਾ, ਏਸ ਹਾਲਤ ਵਿਚ ਸਤਿਗੁਰਾਂ ਨੂੰ ਚਮਕੌਰ ਦੇ ਚੌਧਰੀ ਬੁੱਧੀ ਚੰਦ ਦੀ ਹਵੇਲੀ ਵਿਚ ਜਾ ਓਟ ਲੈਣੀ ਪਈ। ਬਹੁਤ ਸਾਰੇ ਸਿੰਘ ਸ਼ਹੀਦੀਆਂ ਪਾ ਚੁੱਕੇ ਸਨ ਤੇ ਕੁਝ ਏਧਰ ਓਧਰ ਖਿੰਡ-ਖੁੰਡ ਗਏ ਸਨ ਤੇ ਸਤਿਗੁਰਾਂ ਨਾਲ ਇਸ ਸਮੇਂ ਕੇਵਲ ਚਾਲ੍ਹੀ ਕੁ ਸਿੰਘ ਬਾਕੀ ਰਹਿ ਗਏ ਸਨ। ਇਹ ਗੱਲ ਉਨ੍ਹਾਂ ਖ਼ੁਦ 'ਜ਼ਫ਼ਰਨਾਮੇ' ਵਿਚ ਲਿਖੀ ਹੈ ਕਿ ਚਾਲ੍ਹੀ ਭੁੱਖਣ ਭਾਣੇ (ਸਿੱਖ) ਕੀ ਕਰਦੇ, ਜਦੋਂ ਕਿ ਉਨ੍ਹਾਂ ਉੱਤੇ ਅਚਾਨਕ ਹੀ ਵੈਰੀ ਦਾ ਟਿੱਡੀ ਦਲ ਆਣ ਚੜ੍ਹਿਆ, ਇਹ ਵਾਅਦਾ-ਸ਼ਿਕਨ ਤੇਜ਼ੀ ਨਾਲ (ਮਗਰ) ਆਏ ਤੇ ਉਨ੍ਹਾਂ ਇਕਦਮ ਤੇਗ਼ਾਂ ਤੀਰਾਂ ਦੀ ਬਰਖਾ ਕੀਤੀ ਤੇ ਬੰਦੂਕਾਂ ਦਾਗ਼ ਦਿੱਤੀਆਂ ।

**ਗੁਰਸਨਹ ਚਿਹ ਕਾਰਿ ਕੁਨੱਦ ਚਿਹਲ ਨਰ**
**ਕਿਹ ਦਹ ਲੱਕ ਬਰਾਯਦ ਬਰੋ ਬੇਖ਼ਬਰ।**
**ਕਿ ਪੈਮਾਂ-ਸ਼ਿਕਨ ਬੇਦਰੰਗ ਆਮਦੰਦ**
**ਮਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ।** *(ਜ਼ਫ਼ਰਨਾਮਾ)*

ਸਿੰਘਾਂ ਦੀ ਇਹ ਗਿਣਤੀ ਪੂਰੀ ਚਾਲ੍ਹੀ ਸੀ ਜਾਂ ਜ਼ਰਾ ਇਸ ਤੋਂ ਵੱਧ ਘੱਟ, ਇਹ ਕਹਿਣਾ ਬੜਾ ਹੀ ਕਠਿਨ ਹੈ, ਇਸ ਤੋਂ ਇਲਾਵਾ ਇਹ ਦੱਸ ਸਕਣਾ ਕਿ ਕਿਹੜੇ ਕਿਹੜੇ ਸਿੰਘ ਇਥੇ ਸ਼ਹੀਦੀ ਪਾ ਗਏ, ਇਹ ਵੀ ਨਿਸਚਿਤ ਤੌਰ 'ਤੇ ਕਹਿਣਾ ਮੁਸ਼ਕਲ ਜਾਪਦਾ ਹੈ ਕਿਉਂਕਿ ਸਾਡੇ ਪਾਸ ਇਨ੍ਹਾਂ ਸਿੰਘਾਂ ਦੀ ਕੋਈ ਪ੍ਰਮਾਣਿਕ ਸੂਚੀ ਨਹੀਂ। ਗੁਰੂ ਸਾਹਿਬ ਦੀ ਲਿਖਤ ਤੋਂ ਇਤਨਾ ਕੁ ਸਾਨੂੰ ਪਤਾ ਲੱਗਦਾ ਹੈ ਕਿ ਇਹ ਗਿਣਤੀ ਚਾਲ੍ਹੀ ਕੁ ਦੇ ਲਗਭਗ ਸੀ। ਭਾਈ ਕੁਇਰ ਸਿੰਘ ਨੇ ਜਾਤੀ ਵੰਡ ਨਾਲ ਇਉਂ ਗਿਣਤੀ ਦਿੱਤੀ ਹੈ:

**ਚਾਲਿਸ ਸਿੰਘ ਰਹੈ ਅਬ ਆਈ। ਪੰਜ ਭਾਟੀਐ ਥੇ ਸੁਖਦਾਈ।**
**ਚਾਰ ਸੁ ਸਿੰਘ ਅਰੋੜੇ ਤਾਹੀ। ਕੁਛ ਖਤ੍ਰੀ ਕਲਾਲ ਸੁ ਵਾਹੀ।**

**ਦੋ ਰੰਘਰੇਟੇ ਥੇ ਤਹਿ ਜਾਨਾ। ਦੋ ਦਿਜ ਸਿੰਘ ਮਹਾ ਪ੍ਰਧਾਨਾ।**
**ਸੰਗਤ ਸਿੰਘ ਬੰਗੇਸ੍ਰੀ ਏਕਾ। ਚਾਰ ਸਾਹਿਬਜ਼ਾਦੇ ਗੁਰ ਟੇਕਾ।**
**ਯਾ ਬਿਧਿ ਚਾਲਿਸ ਅੰਤਰ ਗਏ। ਸੁਨੋ ਚਰਿਤ੍ਰ ਜੋ ਪਾਛੈ ਠਏ।**
*(ਗੁਰਬਿਲਾਸ ਪਾ: ੧੦, ਅਧਿਆਇ ਸੋਲ੍ਹਵਾਂ)*

ਇਸੇ ਆਧਾਰ ਉੱਤੇ ਕਰਤਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਤੇ *ਗੁਰਪਦ ਪ੍ਰੇਮ ਪ੍ਰਕਾਸ਼* ਦੇ ਲੇਖਕ ਬਾਵਾ ਸੁਮੇਰ ਸਿੰਘ ਜੀ ਨੇ ਚਾਲ੍ਹੀਆਂ ਦੀ ਗਿਣਤੀ ਤੇ ਨਾਂ ਦੇਣ ਦਾ ਜਤਨ ਕੀਤਾ ਹੈ ਪਰ ਇਹ ਸਾਰਾ ਠੀਕ ਨਹੀਂ। ਕਿਉਂਕਿ ਸਾਨੂੰ ਇਹ ਵੀ ਪਤਾ ਹੈ ਕਿ ਸਤਿਗੁਰੂ ਜਦੋਂ ਚਮਕੌਰ ਦੀ ਗੜ੍ਹੀ ਛੱਡ ਕੇ ਨਿਕਲੇ ਹਨ ਤਾਂ ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਅਤੇ ਭਾਈ ਰਾਮ ਸਿੰਘ (ਸਪੁੱਤਰ ਭਾਈ ਬਚਿੱਤਰ ਸਿੰਘ) ਉਨ੍ਹਾਂ ਦੇ ਨਾਲ ਨਹੀਂ ਸਨ ਜਿਵੇਂ ਕਿਵੇਂ ਵੱਖਰੇ ਬਾਹਰ ਨਿਕਲ ਗਏ ਸਨ ਜੋ ਪਿੱਛੋਂ ਮਾਛੀਵਾੜੇ ਗੁਲਾਬੇ ਦੇ ਪੁੱਤਰ ਜੀਵਨ ਸਿੰਘ ਦੇ ਚੁਬਾਰੇ ਵਿਚ ਰਾਤ ਨੂੰ ਗੁਰੂ ਜੀ ਨੂੰ ਜਾ ਮਿਲੇ ਸਨ।

*ਭੱਟ ਵਹੀ ਮੁਲਤਾਨੀ ਸਿੰਧੀ* ਵਿਚ ਦਯਾ ਰਾਮ ਪੁਰੋਹਿਤ ਦਾ ਵੀ ਵੱਖ ਨਿਕਲਣਾ ਲਿਖਿਆ ਹੈ ਜੋ ਕਿ ਜੱਟਪੁਰੇ ਵਿਖੇ ਗੁਰੂ ਜੀ ਨੂੰ ਜਾ ਕੇ ਮਿਲਿਆ ਸੀ। ਪਾਲਿਤ ਪੁੱਤਰ ਜ਼ੋਰਾਵਰ ਸਿੰਘ ਜ਼ਰੂਰ ਜ਼ਖ਼ਮੀ ਹਾਲਤ ਵਿਚ ਗੜ੍ਹੀ ਤੋਂ ਨਿਕਲ ਕੇ ਗਿਆ ਸੀ।[1] ਜੇਕਰ ਅਸੀਂ ਚਮਕੌਰ ਦੀ ਗੜ੍ਹੀ ਵਿਚ ਪ੍ਰਵੇਸ਼ ਕਰਨ ਵਾਲੇ 40 ਸਿੱਖ ਹੀ ਮੰਨੀਏ ਤਾਂ ਇਥੋਂ ਇਹ ਸਿੱਧ ਹੋਵੇਗਾ ਕਿ ਦੋ ਸਾਹਿਬਜ਼ਾਦਿਆਂ ਨੂੰ ਛੱਡ ਕੇ ਉਥੇ ਕੇਵਲ 37 ਸਿੱਖ ਹੀ ਸ਼ਹੀਦ ਹੋਏ।

ਇਹ ਰਵਾਇਤ ਵੀ ਬੜੀ ਪ੍ਰਸਿੱਧ ਹੈ ਕਿ ਗੁਰੂ ਜੀ ਨਾਲ ਗੜ੍ਹੀ ਵਿੱਚੋਂ ਕੇਵਲ ਦੋ ਸਿੱਖ ਨਿਕਲੇ ਸਨ। *ਸੌ ਸਾਖੀ* ਦਾ ਕਥਨ ਹੈ:

**ਲੜੇ ਬਹੁਤ ਲੜਾਈ ਦਿਵਸ ਹੀ ਸਾਰਾ।**
**ਸਿੱਖਾਂ ਕਹਿਆ! ਪਾਤਿਸ਼ਾਹ! ਛੋਡੋ ਅਖਾੜਾ।**
**ਤੁਮ ਰਹੈਂ ਤਾਂ ਪੰਥ ਕੋ ਮੂਲ ਸਾਰਾ।**
**ਹਮੇਸ਼ਾ ਰਖੈਂ ਸਿੱਖ ਹੋਵੈਂ ਹਜ਼ਾਰਾ।**
**ਸਗਰਿ ਰੈਨ ਸਿੱਖਨ ਜੁ ਅਰਜ਼ੀ ਲਗਾਈ।**
**ਹੱਸੈਂ ਦਿਆਲ ਗੁਰ ਜੀ ਇਕ ਬਾਨ ਚਲਾਈ।......**
**ਮਾਨ ਬਾਤ ਦਿਆਲ ਦੁਇ ਸਿੱਖਨ ਕੇ ਸੰਗਿ।**
**ਚਲਿ ਤਾਲ ਕੀਨਾ ਮਹਾਂ ਮਾਇਆ ਅਭੰਗ।** *(ਸਾਖੀ ੫੪)*

ਸੋ, ਸੰਭਵ ਹੈ ਕਿ ਦੋ ਸਿੱਖ ਨਾਲ ਨਿਕਲੇ ਹੋਣ, ਬਾਕੀ ਅੱਗੇ ਪਿੱਛੇ ਗਏ ਹੋਵਣ

ਸਿੱਖ-ਇਤਿਹਾਸਕਾਰਾਂ ਇਹ ਵੀ ਲਿਖਿਆ ਹੈ ਕਿ ਸਤਿਗੁਰਾਂ ਚਮਕੌਰ ਦੀ ਗੜ੍ਹੀ ਦੇ ਚਾਰੇ ਪਾਸਿਆਂ ਵੱਲ ਅੱਠ ਅੱਠ ਸਿੰਘ ਨੀਅਤ ਕੀਤੇ ਤੇ ਦੋ ਸਿੰਘ ਭਾਈ

---

1. ਪਟਕ ਪੁਟਕ ਕੈ ਕਟਕ ਕੋ, ਝਟਕਿ ਨਿਕਸਿ ਗਯੋ ਪਾਰ।
ਜ਼ੋਰਾਵਰ ਪ੍ਰਭ ਜ਼ੋਰ ਕਰਿ, ਰਾਖਿ ਲੀਯੋ ਕਰਤਾਰ।੫੩੩। *(ਸ੍ਰੀ ਗੁਰ ਸ਼ੋਭਾ, ਅਧਿਆਇ ੧੨)*

ਮਦਨ ਸਿੰਘ ਤੇ ਭਾਈ ਕਾਠਾ ਸਿੰਘ (ਕੋਠਾ ਸਿੰਘ) ਨੂੰ ਵੱਡੇ ਦਰਵਾਜ਼ੇ ਦੇ ਪਹਿਰੇ 'ਤੇ ਤਾਇਨਾਤ ਕੀਤਾ। ਦੋ ਸਿੰਘ ਭਾਈ ਸੰਤ ਸਿੰਘ ਤੇ ਭਾਈ ਸੰਗਤ ਸਿੰਘ ਨੂੰ ਸਤਿਗੁਰਾਂ ਆਪਣੇ ਪਾਸ ਰੱਖਿਆ ਅਤੇ ਦੋ ਸਿੰਘ ਆਲਮ ਸਿੰਘ ਤੇ ਮਾਨ ਸਿੰਘ ਏਧਰ ਓਧਰ ਗੜ੍ਹੀ ਵਿਚ ਫਿਰ ਕੇ ਸਾਰੀ ਹਾਲਤ ਦਾ ਜਾਇਜ਼ਾ ਲੈਂਦੇ ਰਹਿੰਦੇ ਸਨ ਤੇ ਜਿਥੇ ਕਿਤੇ ਲੋੜ ਪੈਂਦੀ; ਤੀਰ, ਗੋਲੀ ਜਾਂ ਹੋਰ ਹਥਿਆਰ ਪਹੁੰਚਾਉਂਦੇ ਰਹਿੰਦੇ ਸਨ। ਦੋ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ ਸਨ, ਇਹ ਵੀ ਚਮਕੌਰ ਦੀ ਰਣ ਭੂਮੀ ਵਿਚ ਹੀ ਸ਼ਹੀਦ ਹੋਏ, ਪਰ ਸੂਚੀ ਬਣਾਉਣ ਵਾਲਿਆਂ ਇਨ੍ਹਾਂ ਦੇ ਨਾਮ ਸ਼ਾਮਲ ਨਹੀਂ ਕੀਤੇ, ਕੇਵਲ ਚਾਲ੍ਹੀ ਸਿੱਖਾਂ ਦੇ ਨਾਮ ਹੀ ਗਿਣੇ ਹਨ ।

*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਜਾਂ *ਗੁਰਪਦ ਪ੍ਰੇਮ ਪ੍ਰਕਾਸ਼* ਵਿੱਚੋਂ ਜੋ ਚਾਲ੍ਹੀ ਮੁਕਤਿਆਂ ਦੇ ਨਾਮ ਦਿੱਤੇ ਗਏ ਹਨ, ਉਨ੍ਹਾਂ ਨੂੰ ਨਜ਼ਰ-ਅੰਦਾਜ਼ ਕਰਕੇ ਭਾਈ ਕਾਨ੍ਹ ਸਿੰਘ ਜੀ ਨੇ ਚਾਲ੍ਹੀ ਸਿੱਖਾਂ ਦੀ ਜੋ ਸੂਚੀ ਦਿੱਤੀ ਹੈ, ਉਨ੍ਹਾਂ ਉਸ ਦਾ ਸਰੋਤ ਨਹੀਂ ਦੱਸਿਆ। ਇਹ ਸੂਚੀ ਇਉਂ ਹੈ:

ਸਹਿਜ ਸਿੰਘ, ਸਰਦੂਲ ਸਿੰਘ, ਸਰੂਪ ਸਿੰਘ, ਸਾਹਿਬ ਸਿੰਘ, ਸੁਜਾਨ ਸਿੰਘ, ਸ਼ੇਰ ਸਿੰਘ, ਸੇਵਾ ਸਿੰਘ, ਸੰਗੋ ਸਿੰਘ, ਸੰਤ ਸਿੰਘ, ਹਰਦਾਸ ਸਿੰਘ, ਹਿੰਮਤ ਸਿੰਘ, ਕਰਮ ਸਿੰਘ, ਕ੍ਰਿਪਾਲ ਸਿੰਘ, ਖੜਗ ਸਿੰਘ, ਗੁਰਦਾਸ ਸਿੰਘ, ਗੁਰਦਿੱਤ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਚੜ੍ਹਤ ਸਿੰਘ, ਜਵਾਹਰ ਸਿੰਘ, ਜੈਮਲ ਸਿੰਘ, ਜ੍ਵਾਲਾ ਸਿੰਘ, ਝੰਡਾ ਸਿੰਘ, ਟੇਕ ਸਿੰਘ, ਠਾਕੁਰ ਸਿੰਘ, ਤ੍ਰਿਲੋਕ ਸਿੰਘ, ਦਯਾਲ ਸਿੰਘ, ਦਾਮੋਦਰ ਸਿੰਘ, ਨਰਾਯਣ ਸਿੰਘ, ਨਿਹਾਲ ਸਿੰਘ, ਪੰਜਾਬ ਸਿੰਘ, ਪ੍ਰੇਮ ਸਿੰਘ, ਬਸਾਵਾ ਸਿੰਘ, ਬਿਸ਼ਨ ਸਿੰਘ, ਭਗਵਾਨ ਸਿੰਘ, ਮਤਾਬ ਸਿੰਘ, ਮੁਹਕਮ ਸਿੰਘ, ਰਣਜੀਤ ਸਿੰਘ ਤੇ ਰਤਨ ਸਿੰਘ । *(ਮਹਾਨ ਕੋਸ਼, ਪੰਨਾ 2938, ਪਹਿਲੀ ਐਡੀਸ਼ਨ)*



ਇਸ ਸੂਚੀ ਨੂੰ ਮੁਕੰਮਲ ਜਾਂ ਸਹੀ ਮੰਨਣ ਵਿਚ ਵੱਡੀ ਰੋਕ ਇਹ ਹੈ ਕਿ ਕਈ ਸ਼ਹੀਦਾਂ ਦੇ ਨਾਮ ਇਸ ਵਿਚ ਸ਼ਾਮਲ ਨਹੀਂ। *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* 1843ਈ. ਨੂੰ ਸੰਪੂਰਣ ਹੋਇਆ ਤੇ *ਗੁਰਪਦ ਪ੍ਰੇਮ ਪ੍ਰਕਾਸ਼* (ਸੁਮੇਰ ਸਿੰਘ) 1882 ਈ. ਵਿਚ ਛਪਿਆ। ਭੱਟ ਵਹੀਆਂ ਇਸ ਤੋਂ ਚਿਰਕਾਲ ਪਹਿਲੋਂ ਦੀਆਂ ਹਨ। ਉਸ ਵਿਚ ਇਕ ਥਾਂ ਇਹ ਟੂਕ ਦਰਜ ਹੈ:

> *'ਜੁਝਾਰ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਲ ਦਸਮੇ ਕਾ, ਸੰਮਤ ਸਤ੍ਰਾਂ ਸੈ ਬਾਸਠ ਪੋਖ ਮਾਸੇ ਸੁਦੀ ਤੀਜ ਵੀਰਵਾਰ ਕੇ ਦਿਹੁੰ ਭਾਈ ਅਨਿਕ ਸਿੰਘ ਬੇਟਾ ਮਨੀ ਸਿੰਘ ਕਾ, ਅਜਬ ਸਿੰਘ ਬੇਟਾ ਮਨੀ ਸਿੰਘ ਕਾ, ਅਜਾਇਬ ਸਿੰਘ ਬੇਟਾ ਮਨੀ ਸਿੰਘ ਕਾ ਪੋਤੇ ਮਾਈ ਦਾਸ ਕੇ, ਕ੍ਰਿਪਾ ਸਿੰਘ ਬੇਟਾ ਅੜੂ ਰਾਮ ਕਾ – ਪੋਤੇ ਨਰੈਣ ਦਾਸ ਕੇ ਮੁਝਾਲ ਦੱਤ ਬ੍ਰਾਹਮਣ, ਮੁਕੰਦ ਸਿੰਘ ਬੇਟਾ ਮਤੀ ਦਾਸ ਕਾ, ਪੋਤਾ ਹੀਰਾਨੰਦ ਕਾ, ਸਾਰਸੁਤ ਛਿੱਬਰ ਬ੍ਰਾਹਮਣ, ਆਠ ਘਰੀ ਦਿਹੁੰ ਖਲੇ ਚਮਕਉਰ ਕੇ ਮਲ੍ਹਾਨ ਪਰਗਣਾ ਰੋਪੜ, ਤੁਰਕ ਫ਼ੌਜ ਗੈਲ ਸਾਮ੍ਹੇ ਮਾਥੇ ਜੂਝ ਕੇ ਸ਼ਹਾਦਤਾ ਪਾਇ ਗਏ। ਆਗੇ ਗੁਰੂ ਕੀ ਗਤਿ ਗੁਰੂ ਜਾਣੇ।*
>
> *(ਭੱਟ ਵਹੀ ਮੁਲਤਾਨੀ ਸਿੰਧੀ)*

ਇਸ ਨੋਟ ਵਿਚ ਛੇ ਨਾਮ ਆਏ ਹਨ: ਇਹ ਛੇ ਉਪ੍ਰੋਕਤ ਸੂਚੀ ਵਿਚ ਹੈ ਹੀ ਨਹੀਂ। ਇਸੇ ਤਰ੍ਹਾਂ ਭਾਈ ਮਨੀ ਸਿੰਘ ਦਾ ਭਰਾ ਭਾਈ ਦਾਨ ਸਿੰਘ ਵੀ ਚਮਕੌਰ ਹੀ ਸ਼ਹੀਦ ਹੋਇਆ ਸੀ । ਇਸ ਦਾ ਨਾਮ ਵੀ ਪ੍ਰਾਪਤ ਨਹੀਂ, ਪਰ ਭੱਟ ਵਹੀਆਂ ਵਿਚ ਮਿਲਦਾ ਹੈ, ਜਿਵੇਂ ਕਿ:

> *ਦਾਨ ਸਿੰਘ ਮਾਈ ਦਾਸ ਕਾ ਪੋਹ ਦਿਨ ਆਠ, ਸਾਲ ਸਤ੍ਹਾਂ ਸੈ ਬਾਸਠ ਚਮਕਉਰ ਕੇ ਮਲ੍ਹਾਨ ਤੁਰਕੰ ਗੈਲ ਲੜ ਕਰਿ ਆਧ ਘੜੀ ਦਿਨ ਖੜੇ ਜੂਝ ਕਰਿ ਮਰਾ। ਗੈਲੋ ਮੁਕੰਦ ਸਿੰਘ ਬੇਟਾ ਮਤੀ ਦਾਸ ਕਾ, ਪੌਤਾ ਕਬੂਲੇ ਕਾ, ਪੜਪੌਤਾ ਦੁਵਾਰਕਾ ਦਾਸ ਕਾ, ਬੰਸ ਗੌਤਮ ਜੀ ਕਾ ਭਾਰਗਵ ਗੋਤ੍ਰ ਛਿੱਬਰ ਬ੍ਰਾਹਮਣ ਮਰਾ।*
>
> *(ਭੱਟ ਵਹੀ ਤਲਉਂਢਾ, ਪਰਗਣਾ ਜੀਂਦ, ਖਾਤਾ ਜਲ੍ਹਾਨੋਂ ਕਾ)*

ਇਸੇ ਤਰ੍ਹਾਂ ਦਿੱਲੀ ਨਿਵਾਸੀ ਭਾਈ ਨਾਨੂ ਸਿੰਘ ਜੀ ਵੀ ਚਮਕੌਰ ਹੀ ਸ਼ਹੀਦ ਹੋਏ ਸਨ, ਜੈਸਾ ਕਿ ਭੱਟ ਵਹੀ ਵਿਚ ਅੰਕਿਤ ਹੈ ਪਰ ਉਸ ਦਾ ਨਾਮ ਵੀ ਇਸ ਲਿਸਟ ਵਿਚ ਨਹੀਂ।

ਭਾਈ ਕੇਸਰ ਸਿੰਘ ਛਿੱਬਰ ਨੇ *ਬੰਸਾਵਲੀਨਾਮਾ* ਵਿਚ ਚੰਦਨਰਾਉ ਨਾਮੀ ਸਿੱਖ ਦਾ ਚਮਕੌਰ ਦੇ ਮੈਦਾਨ ਵਿਚ ਮਾਰਿਆ ਜਾਣਾ ਲਿਖਿਆ ਹੈ :

> **ਚੰਦਨ ਰਾਉ ਸਿਖ ਗੁਰੂ ਕਾ, ਕਰਿ ਜੁੱਧ ਸੋ ਮਾਰਿਆ।**
> **ਹੋਆ ਮੁਕਤ ਸੁਰਗ ਸਿਧਾਰਿਆ।** *(ਦਸਵਾਂ ਚਰਣ)*



ਪੰਡਿਤ ਤਾਰਾ ਸਿੰਘ ਨੇ (*ਸ੍ਰੀ ਗੁਰ ਤੀਰਥ ਸੰਗ੍ਰਹਿ* ਵਿਚ) ਇਹ ਨਾਮ ਦਿੱਤਾ ਹੈ ਪਰ ਉਪ੍ਰੋਕਤ ਸੂਚੀ ਵਿਚ ਚੰਦਨ ਰਾਉ ਜਾਂ ਚੰਦਨ ਸਿੰਘ ਨਾਂ ਵੀ ਨਹੀਂ ਹੈ।

ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਦੋ ਹੋਰ ਬੀਰ ਬਹਾਦਰ ਸਨ ਜਿਨ੍ਹਾਂ ਵੱਡੇ ਦਰਵਾਜ਼ੇ 'ਤੇ ਪਹਿਰਾਂ ਦਿੰਦਿਆਂ ਸ਼ਹੀਦੀਆਂ ਪਾਈਆਂ। ਭਾਈ ਕਾਠਾ ਸਿੰਘ ਨੂੰ ਕਈਆਂ ਭਾਈ ਕੋਠਾ ਸਿੰਘ ਵੀ ਲਿਖਿਆ ਹੈ, *ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼* ਤੇ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਕਾਠਾ ਸਿੰਘ ਹੀ ਹੈ। ਇਨ੍ਹਾਂ ਜੋਧਿਆਂ ਦੇ ਨਾਂ ਵੀ ਉਪ੍ਰੋਕਤ ਸੂਚੀ ਵਿਚ ਹੈ ਹੀ ਨਹੀਂ। ਇਸੇ ਤਰ੍ਹਾਂ *ਗੁਰੂ ਕੀਆਂ ਸਾਖੀਆਂ* ਵਿਚ ਲਿਖਿਆ ਹੈ ਕਿ ਜਦੋਂ ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਦੁਸ਼ਮਣਾਂ ਦੀਆਂ ਗੋਲੀਆਂ ਦੀ ਬੁਛਾੜ ਨਾਲ ਮਾਰੇ ਗਏ ਤਾਂ ਸਤਿਗੁਰਾਂ ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਨੂੰ ਵੱਡੇ ਦੁਆਰ ਦੇ ਪਹਿਰੇ ਉੱਤੇ ਲਾ ਦਿੱਤਾ। ਪਰ ਸੂਚੀ ਵਿਚ ਭਾਈ ਨਾਹਰ ਸਿੰਘ ਦਾ ਨਾਮ ਵੀ ਹੈ ਨਹੀਂ। ਇਸ ਪ੍ਰਕਾਰ ਪੜਤਾਲ ਤੋਂ ਪਤਾ ਲੱਗਦਾ ਹੈ ਕਿ ਜਿਨ੍ਹਾਂ ਪੁਰਾਤਨ ਸੋਮਿਆਂ ਤੋਂ ਚਮਕੌਰ ਵਿਚ ਸ਼ਹੀਦ ਹੋਣ ਵਾਲੇ ਵਿਅਕਤੀਆਂ ਦੇ ਨਾਮਾਂ ਬਾਰੇ ਜਾਣਕਾਰੀ ਮਿਲਦੀ ਹੈ, ਉਹ ਦਰਜਨ ਤੋਂ ਉੱਤੇ ਨਾਂ *ਮਹਾਨ ਕੋਸ਼* ਵਾਲੀ ਲਿਸਟ ਵਿਚ ਹੈ ਨਹੀਂ, ਜਿਵੇਂ ਕਿ:

ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਕ੍ਰਿਪਾ ਸਿੰਘ, ਸਨਮੁਖ ਸਿੰਘ, ਮੁਕੰਦ ਸਿੰਘ, ਦਾਨ ਸਿੰਘ, ਮਦਨ ਸਿੰਘ, ਕਾਠਾ ਸਿੰਘ, ਨਾਹਰ ਸਿੰਘ, ਨਾਨੂ ਸਿੰਘ, ਚੰਦਨ ਰਾਉ, ਧਿਆਨ ਸਿੰਘ, ਆਲਮ ਸਿੰਘ ਆਦਿ।

ਇਹ ਵੀ ਖ਼ਿਆਲ ਇਤਿਹਾਸ ਤੋਂ ਪ੍ਰਗਟ ਹੈ (ਦੇਖੋ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਤੇ *ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼)* ਕਿ ਅਨੰਦਪੁਰ ਸਾਹਿਬ ਵਿਚ ਰਹਿੰਦਿਆਂ ਜਿਨ੍ਹਾਂ ਮੁਖੀ ਸਿੱਖਾਂ ਦੀ 'ਮੁਕਤੇ' ਸੰਗਿਆ ਸੀ—ਉਹ ਵੀ ਚਮਕੌਰ ਹੀ ਸ਼ਹੀਦ ਹੋਏ। ਉਹ ਸਨ: ਭਾਈ ਰਾਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ ਤੇ ਫ਼ਤਿਹ ਸਿੰਘ (ਰਾਮ ਸਿੰਘ ਸ਼ਾਇਦ ਚਮਕੌਰ ਗੜ੍ਹੀ ਵਿਚ ਆਇਆ ਹੀ ਨਹੀਂ ਸੀ।

ਇਸ ਤਰ੍ਹਾਂ ਪਰਖ ਕੀਤਿਆਂ ਇਹ ਸਪੱਸ਼ਟ ਹੁੰਦਾ ਹੈ ਕਿ ਲਗਭਗ ਅੱਧੇ ਨਾਮ ਇਸ ਸੂਚੀ ਵਿੱਚੋਂ ਗ਼ਾਇਬ ਹਨ ਤੇ ਉਨ੍ਹਾਂ ਦੀ ਥਾਂ ਕਲਪਿਤ ਨਾਮ ਜੋੜ ਕੇ ਗਿਣਤੀ ਪੂਰੀ ਕੀਤੀ ਗਈ ਹੈ। ਇਸ ਹਾਲਤ ਵਿਚ ਚਮਕੌਰ ਸਾਹਿਬ ਦੀ ਜੰਗ ਵਿਚ ਜੂਝਣ ਵਾਲੇ ਚਾਲ੍ਹੀ ਸਿੱਖਾਂ ਦੀ ਮੁਕੰਮਲ ਤੇ ਸਹੀ ਸੂਚੀ ਬਣਾ ਸਕਣਾ ਔਖੀ ਜਿਹੀ ਗੱਲ ਹੈ। ਪਰ ਖੋਜ ਲਈ ਕੋਈ ਅਸੰਭਵ ਗੱਲ ਨਹੀਂ, ਜੇਕਰ ਪੁਰਾਤਨ ਸੋਮੇ ਮਿਲਦੇ ਗਏ ਤਾਂ ਇਹ ਮੁਸ਼ਕਲ ਹੱਲ ਹੋ ਜਾਵੇਗੀ ।

*ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼* ਵਿਚ ਜੋ ਨਾਂ ਆਏ ਹਨ, ਉਨ੍ਹਾਂ ਦਾ ਵੇਰਵਾ ਇਹ ਹੈ :

ਅਜੀਤ ਸਿੰਘ, ਜੁਝਾਰ ਸਿੰਘ, ਆਲਮ ਸਿੰਘ, ਮਾਨ ਸਿੰਘ, ਸੰਤ ਸਿੰਘ, ਸੰਗਤ ਸਿੰਘ, ਮਦਨ ਸਿੰਘ, ਕੋਠਾ ਸਿੰਘ, ਧਯਾਨ ਸਿੰਘ, ਖ਼ਜ਼ਾਨ ਸਿੰਘ, ਦਾਨ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ, ਹਿੰਮਤ ਸਿੰਘ, ਰਾਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਫ਼ਤੇ ਸਿੰਘ, ਦਯਾ ਸਿੰਘ, ਧਰਮ ਸਿੰਘ, ਮੋਹਰ ਸਿੰਘ, ਕੀਰਤਿ ਸਿੰਘ, ਅਨੰਦ ਸਿੰਘ, ਅਮੋਲਕ ਸਿੰਘ, ਕੇਸਰ ਸਿੰਘ, ਲਾਲ ਸਿੰਘ, ਜਵਾਹਰ ਸਿੰਘ, ਸੁੱਖਾ ਸਿੰਘ, ਬੀਰ ਸਿੰਘ ਆਦਿ।



ਕੇਸਰ ਸਿੰਘ ਛਿੱਬਰ ਨੇ ਇਕ ਥਾਂ 35 ਸਿੰਘ ਹੀ ਲਿਖੇ ਹਨ:

**ਗਜੈ ਸਿੰਘ ਰਾਜਾ ਪੰਮਾ ਵਜ਼ੀਰ, ਏਹੁ ਦੋਨੋ ਆਇ ਲੜੇ।**
**ਜੀਤ ਸਿੰਘ ਜੀ ਜੁਝਾਰ ਸਿੰਘ ਜੀ, ਨਾਲ ਸਿੰਘ ਪੈਂੜ੍ਹੀ ਰਹੇ ਖੜੇ।**

*(ਦਸਵਾਂ ਚਰਣ, ਬੰਸਾਵਲੀਨਾਮਾ)*

ਪੰਡਿਤ ਤਾਰਾ ਸਿੰਘ ਨਰੋਤਮ ਨੇ *ਸ੍ਰੀ ਗੁਰਤੀਰਥ ਸੰਗ੍ਰਹਿ* (1884 ਈ.) ਵਿਚ ਇਤਨਾ ਹੀ ਲਿਖਿਆ ਹੈ: 'ਇਨ ਚਾਲੀ ਮੁਕਤਿਓਂ ਕੇ ਜਨਮ-ਥਾਨ ਮਦ੍ਰ ਦੇਸ ਮੇਂ, ਨਾਮੋ ਕਾ ਪਤਾ ਨਹੀਂ, ਸੰਮਤ 1762 ਮੇਂ ਮਾਘ ਵਦੀ ਏਕਮ ਕੋ ਜੰਗ ਕਰ ਮੁਕਤਸਰ ਜਾ ਸਮਾਏ 40। ਕਰਮ ਸਿੰਘ, ਚੰਦਨ ਸਿੰਘ, ਬੀਰ ਸਿੰਘ ਆਦਿ।'

ਗਿਆਨੀ ਗਿਆਨ ਸਿੰਘ ਜੀ ਨੇ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਕੇਹਰ ਸਿੰਘ ਤੇ ਸੰਤੋਖ ਸਿੰਘ ਦੋ ਹੋਰ ਨਾਮ ਦਿੱਤੇ ਹਨ, ਜੋ ਹੋਰ ਕਿਸੇ ਪੁਰਾਤਨ ਗ੍ਰੰਥ ਵਿਚ ਨਹੀਂ।

ਕੁਝ ਲੇਖਕਾਂ ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਜੀਵਨ ਸਿੰਘ ਨੂੰ ਵੀ ਚਾਲ੍ਹੀ ਮੁਕਤਿਆਂ ਵਿਚ ਗਿਣਿਆ ਹੈ, ਭਾਵੇਂ ਤਿੰਨੇ ਬੀਰ ਸੈਨਾਪਤੀ, ਚਮਕੌਰ ਦੇ ਸਾਕੇ ਤੋਂ ਪਹਿਲਾਂ ਹੀ ਸ਼ਾਹੀ ਟਿੱਬੀ ਤੇ ਸਰਸੇ ਲਾਗੇ ਲੜਦੇ ਸ਼ਹੀਦੀਆਂ ਪਾ ਚੁੱਕੇ ਸਨ।

ਜੇਕਰ ਭੱਟ ਵਹੀਆਂ ਤੋਂ ਹੋਰ ਇਤਿਹਾਸਿਕ ਗ੍ਰੰਥਾਂ ਦੀ ਮੱਦਦ ਨਾਲ ਸੂਚੀ ਬਣਾਈ ਜਾਵੇ ਤਾਂ ਇਹ ਇਸ ਪ੍ਰਕਾਰ ਬਣ ਸਕੇਗੀ :

ਅਜੀਤ ਸਿੰਘ, ਜੁਝਾਰ ਸਿੰਘ, ਮੁਹਕਮ ਸਿੰਘ, ਹਿੰਮਤ ਸਿੰਘ, ਸਾਹਿਬ ਸਿੰਘ, ਫ਼ਤਿਹ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਦਾਨ ਸਿੰਘ, ਕ੍ਰਿਪਾ ਸਿੰਘ, ਸਨਮੁਖ ਸਿੰਘ, ਨਾਨੂ ਸਿੰਘ, ਆਲਮ ਸਿੰਘ, ਅਮੋਲਕ ਸਿੰਘ, ਮੋਹਰ ਸਿੰਘ, ਬੀਰ ਸਿੰਘ, ਮੁਕੰਦ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਚੰਦਨ ਸਿੰਘ, ਧੰਨਾ ਸਿੰਘ, ਹਰਿਦਾਸ ਸਿੰਘ, ਕੀਰਤ ਸਿੰਘ, ਮਦਨ ਸਿੰਘ, ਨਾਹਰ ਸਿੰਘ, ਕਾਠਾ ਸਿੰਘ, ਨਾਹਰ ਸਿੰਘ, ਸ਼ੇਰ ਸਿੰਘ, ਬਖਸ਼ਿਸ਼ ਸਿੰਘ, ਗੁਰਬਖਸ਼ੀਸ਼ ਸਿੰਘ, ਧਿਆਨ ਸਿੰਘ, ਸੰਤ ਸਿੰਘ ਪੱਟੀ, ਸੰਤ ਸਿੰਘ ਬੰਗੇਸ਼ਰੀ, ਸੰਗਤ ਸਿੰਘ, ਲਾਲ ਸਿੰਘ, ਨੰਦ ਸਿੰਘ, ਸ਼ਾਮ ਸਿੰਘ, ਤੁੱਲਾ ਸਿੰਘ, ਮਾਹਲਾ ਸਿੰਘ, ਜਵੰਦ ਸਿੰਘ ਆਦਿ ।

ਇਹਨਾਂ ਬਾਰੇ ਜੋ ਜਾਣਕਾਰੀ ਮਿਲਦੀ ਹੈ, ਉਹ ਇਥੇ ਦਿੱਤੀ ਜਾ ਰਹੀ ਹੈ :

1. ਅਜੀਤ ਸਿੰਘ – ਗੁਰੂ ਜੀ ਦਾ ਸਾਹਿਬਜ਼ਾਦਾ
2. ਜੁਝਾਰ ਸਿੰਘ – ਗੁਰੂ ਜੀ ਦਾ ਸਾਹਿਬਜ਼ਾਦਾ
3. ਮੁਹਕਮ ਸਿੰਘ – ਪੰਜ ਪਿਆਰਿਆਂ ਵਿੱਚੋਂ
4. ਹਿੰਮਤ ਸਿੰਘ – ਪੰਜ ਪਿਆਰਿਆਂ ਵਿੱਚੋਂ
5. ਸਾਹਿਬ ਸਿੰਘ – ਪੰਜ ਪਿਆਰਿਆਂ ਵਿੱਚੋਂ
6. ਫ਼ਤਿਹ ਸਿੰਘ – ਪੰਜ ਮੁਕਤਿਆਂ ਵਿੱਚੋਂ ਖੁਰਦਪੁਰ ਮਾਂਗਟ ਦਾ ਵਸਨੀਕ
7. ਈਸ਼ਰ ਸਿੰਘ – ਪੰਜ ਮੁਕਤਿਆਂ ਵਿੱਚੋਂ ਪਿੰਡ ਡੱਲਵਾਂ ਦਾ ਵਾਸੀ।
8. ਦੇਵਾ ਸਿਘ – ਪੰਜ ਮੁਕਤਿਆਂ ਵਿੱਚੋਂ ਬੁਘਿਆਣੇ ਦਾ ਵਸਨੀਕ।
9. ਟਹਿਲ ਸਿੰਘ – ਪੰਜ ਮੁਕਤਿਆਂ ਵਿੱਚੋਂ ਪਿੰਡ ਡੱਲਵਾਂ ਦਾ ਵਾਸੀ।
10. ਦਾਨ ਸਿੰਘ – ਇਹ ਭਾਈ ਮਨੀ ਸਿੰਘ ਜੀ ਦਾ ਛੋਟਾ ਭਾਈ, ਮਾਈਦਾਸ ਦਾ ਪੁੱਤਰ ਅਲੀਪੁਰ ਜ਼ਿਲਾ ਮੁਲਤਾਨ ਦਾ ਵਾਸੀ।

11. ਕ੍ਰਿਪਾ ਸਿੰਘ – ਪੰਡਿਤ ਕ੍ਰਿਪਾ ਰਾਮ ਦੱਤ ਬ੍ਰਾਹਮਣ ਮਟਨ (ਕਸ਼ਮੀਰ) ਦਾ ਰਹਿਣ ਵਾਲਾ ਭਾਈ ਅੜੂ ਰਾਮ ਦਾ ਪੁੱਤਰ ਸੀ। ਇਹ ਸੋਲ੍ਹਾਂ ਬ੍ਰਾਹਮਣਾਂ ਦਾ ਵਫ਼ਦ ਲੈ ਕੇ 1675 ਈ. ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਾਸ ਅਨੰਦਪੁਰ ਆ ਕੇ ਫ਼ਰਿਆਦੀ ਹੋਇਆ ਸੀ। ਪਿੱਛੋਂ ਇਹ ਸ੍ਰੀ ਗੋਬਿੰਦ ਰਾਇ (ਪਾ: ੧੦) ਦਾ ਅਧਿਆਪਕ ਵੀ ਲੱਗਾ ਰਿਹਾ ਕਿਉਂਕਿ ਇਹ ਸੰਸਕ੍ਰਿਤ ਤੇ ਫ਼ਾਰਸੀ ਦਾ ਚੰਗਾ ਵਿਦਵਾਨ ਸੀ।

ਅੰਮ੍ਰਿਤ–ਪਾਨ ਕਰ ਕੇ ਇਹੋ ਕ੍ਰਿਪਾ ਰਾਮ, ਕ੍ਰਿਪਾ ਸਿੰਘ ਕਹਿਲਾਇਆ ਤੇ ਇਸ ਬਜ਼ੁਰਗ ਨੇ ਚਮਕੌਰ ਸ਼ਹੀਦੀ ਪਾਈ।

12. ਸਨਮੁਖ ਸਿੰਘ – ਭਾਈ ਅੜੂ ਰਾਮ ਦੱਤ ਬ੍ਰਾਹਮਣ ਦਾ ਪੁੱਤਰ ਤੇ ਕ੍ਰਿਪਾ ਰਾਮ ਦਾ ਛੋਟਾ ਭਾਈ ਸੀ ।

13. ਨਾਨੂ ਸਿੰਘ – ਇਹ ਦਿਲਵਾਲੀ ਮਹੱਲੇ ਦਿੱਲੀ ਦਾ ਵਾਸੀ, ਨਾਮਾਬੰਸੀ ਸਿੱਖ ਸੀ ਜੋ ਕਿ ਬਾਘੇ ਦਾ ਸਪੁੱਤਰ ਸੀ। ਇਹ ਨੌਂਵੇਂ ਸਤਿਗੁਰਾਂ ਦਾ ਸੀਸ ਚਾਂਦਨੀ ਚੌਂਕ ਤੋਂ ਉਠਾ ਕੇ ਘਰ ਲਿਆਇਆ ਸੀ ਤੇ ਭਾਈ ਜੈਤਾ ਤੇ ਭਾਈ ਉਦੈ ਨੂੰ ਨਾਲ

ਲੈ ਕੇ ਅਨੰਦਪੁਰ ਪਹੁੰਚਿਆ ਸੀ । ਇਸ ਦੇ ਦੋ ਪੁੱਤਰ ਘਰਬਾਰਾ ਸਿੰਘ ਤੇ ਦਰਬਾਰਾ ਸਿੰਘ ਪ੍ਰਸਿੱਧ ਹੋਏ। ਘਰਬਾਰਾ ਸਿੰਘ 31 ਭਾਦੋਂ 1757 ਬਿ. ਨੂੰ ਅਗੰਮਪੁਰੇ (ਅਨੰਦਪੁਰ) ਪਹਾੜੀ ਰਾਜਿਆਂ ਨਾਲ ਜੂਝਦਾ ਸ਼ਹੀਦੀ ਪਾ ਗਿਆ ਸੀ ਤੇ ਦਰਬਾਰਾ ਸਿੰਘ ਨੂੰ ਅਨੰਦਪੁਰ ਛੱਡਣ ਵੇਲੇ ਗੁਰੂ ਕੇ ਮਹਲਾਂ ਨਾਲ ਤੋਰਿਆ ਗਿਆ ਸੀ। ਬੰਦਾ ਬਹਾਦਰ ਪਿੱਛੋਂ ਤੇ ਨਵਾਬ ਕਪੂਰ ਸਿੰਘ ਤੋਂ ਪਹਿਲਾਂ ਇਹ ਪੰਥ ਦਾ ਸ਼੍ਰੋਮਣੀ ਜਥੇਦਾਰ ਰਿਹਾ, ਇਸ ਨੂੰ ਦੀਵਾਨ ਦਰਬਾਰਾ ਸਿੰਘ ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ। *ਸੌ ਸਾਖੀ* ਦਾ ਕਥਨ ਹੈ:

**ਦਿਲਵਾਲੀ ਸਿੱਖ ਗੁਰ ਮਹਲ ਕਾ ਰਾਖਾ। ਇਹੀ ਭੇਤ ਗੁਹਝਾ ਕਾਹੂੰ ਨਾਹਿੰ ਲਾਖਾ।**

*(ਸਾਖੀ ੫੪)*

14. ਆਲਮ ਸਿੰਘ – ਇਹ ਸਿਆਲਕੋਟ ਦਾ ਵਸਨੀਕ ਭਾਈ ਦੁਰਗੂ ਦਾ ਪੁੱਤਰ ਸੀ, ਗੁਰੂ ਜੀ ਦਾ ਅਤਿ ਨਿਕਟ-ਵਰਤੀ ਮੁਸਾਹਬ, ਬਿਲਾਸੀ ਤੇ ਬੜਾ ਫੁਰਤੀਲਾ ਸੀ। ਇਸੇ ਕਰਕੇ ਸਤਿਗੁਰੂ ਜੀ ਇਸ ਨੂੰ 'ਨੱਚਣਾ' ਕਹਿ ਕੇ ਯਾਦ ਕਰਦੇ ਸਨ।* ਗੁਰੂ ਜੀ ਦੇ ਸ਼ਸਤ੍ਰ-ਅਧਿਆਪਕ ਭਾਈ ਬੱਜਰ ਸਿੰਘ ਦੀ ਬੇਟੀ ਭਿਖਾਂ ਇਸ ਨੂੰ ਵਿਆਹੀ ਹੋਈ ਸੀ ਜੋ ਸਰਸਾ ਨਦੀ ਲਾਗੇ ਪਿੰਡ ਨੰਗਲ ਗੁੱਜਰਾਂ ਦੀ ਜੂਹ ਵਿਚ ਸ਼ਹੀਦ ਹੋਈ। ਇਸ ਦੇ ਤਿੰਨ ਪੁੱਤਰ – ਅਮੋਲਕ ਸਿੰਘ, ਮੋਹਰ ਸਿੰਘ ਤੇ ਬਾਘੜ ਸਿੰਘ ਸਨ, ਦੋ ਪੁੱਤਰ ਪਿਤਾ ਨਾਲ ਚਮਕੌਰ ਸ਼ਹੀਦ ਹੋਏ।



15. ਅਮੋਲਕ ਸਿੰਘ – ਭਾਈ ਆਲਮ ਸਿੰਘ ਦਾ ਪੁੱਤਰ।

16. ਮੋਹਰ ਸਿੰਘ – ਭਾਈ ਆਲਮ ਸਿੰਘ ਦਾ ਪੁੱਤਰ।

17. ਬੀਰ ਸਿੰਘ – ਭਾਈ ਦੁਰਗੂ ਦਾ ਪੁੱਤਰ, ਆਲਮ ਸਿੰਘ ਦਾ ਭਾਈ ਸੀ।

18. ਮੁਕੰਦ ਸਿੰਘ – ਇਹ ਛਿੱਬਰ ਬ੍ਰਾਹਮਣ ਕੜਿਆਲਾ ਨਿਵਾਸੀ ਭਾਈ ਮਤੀ ਦਾਸ ਦਾ ਸਪੁੱਤਰ ਸੀ ਜੋ ਕਿ ਦੀਵਾਨ ਸਾਹਿਬ ਚੰਦ ਦਾ ਭਰਾਤਾ ਸੀ।

19. ਅਨਿਕ ਸਿੰਘ – ਭਾਈ ਮਨੀ ਸਿੰਘ ਦਾ ਪੁੱਤਰ, ਵਸਨੀਕ ਅਲੀਪੁਰ ਜ਼ਿਲ੍ਹਾ ਮੁਲਤਾਨ। ਜਨਮ ਤਰੀਕ 10 ਚੇਤਰ 1725 ਬਿ.।

20. ਅਜਬ ਸਿੰਘ – ਭਾਈ ਮਨੀ ਸਿੰਘ ਦਾ ਪੁੱਤਰ, ਜਨਮ 19 ਹਾੜ, 1729 ਬਿ.।

21. ਅਜਾਇਬ ਸਿੰਘ – ਭਾਈ ਮਨੀ ਸਿੰਘ ਦਾ ਪੁੱਤਰ, ਜਨਮ 13 ਮਾਘ 1733 ਬਿ.

22. ਚੰਦਨ ਸਿੰਘ – ਇਹ ਬ੍ਰਾਹਮਣ ਵਿਦਵਾਨ ਕਵੀ ਸੀ, ਜਿਸ ਨੇ ਗੁਰੂ ਦੇ ਦਰਬਾਰ ਵਿਚ ਆ ਕੇ ਇਸ ਸਵੱਈਏ ਰਾਹੀਂ ਆਪਣਾ ਪਰਿਚਯ ਕਰਾਇਆ ਸੀ:

**ਨਵਸਾਤ ਤਿਯੇ ਨਵਸਾਤ ਕਿਯੇ, ਨਵਸਾਤ ਪਿਯੇ ਨਵਸਾਤ ਪਿਯਾਏ।**<br>
**ਨਵਸਾਤ ਰਚੇ ਨਵਸਾਤ ਬਦੋ, ਨਵਸਾਤ ਪਿਯਾ ਪਹਿ ਦਾਯਕ ਪਾਏ।**

---

* ਆਲਮ ਸਿੰਘ ਨੱਚਣਾ ਗੁਰ ਕਹੈਂ। ਸਿਆਲਕੋਟ ਕੀ ਵਾਸੀ ਲਹੈ।<br>
ਜਾਤ ਹੁਤੀ ਰਜਪੂਤ ਤਿਸੀ ਕੀ। ਸੀਖ ਰਹਿਤ ਲੇ ਪਾਹੁਲ ਨੀਕੀ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੩, ਅੰਸੂ ੩੦)*

**ਜੀਤ ਕਲਾ ਨਵ ਸਾਤਨ ਕੀ, ਨਵ ਸਾਤਨ ਕੇ ਮੁੱਖ ਅੰਚਰ ਛਾਏ।**
**ਮਾਨਹੁ ਮੇਘ ਕੇ ਮੰਡਲ ਮੇਂ, ਕਵਿ ਚੰਦਨ ਚੰਦ ਕਲੇਵਰ ਛਾਏ।**

23. ਧੰਨਾ ਸਿੰਘ – ਇਹ ਸਾਧਾਰਨ ਪੇਂਡੂ ਕਿਸਾਨ ਸੀ ਪਰ ਗੁਰੂ-ਦਰਬਾਰ ਦੀ ਸੰਗਤ ਨਾਲ ਕਾਵਿ-ਰਚਨਾ ਕਰਨ ਲੱਗ ਪਿਆ ਸੀ । ਕਵੀ ਚੰਦਨ ਨੂੰ ਇਸ ਸਵੱਈਏ ਦੇ ਅਰਥ ਦੱਸਣ ਲਈ ਇਸੇ ਨੇ ਵੰਗਾਰਿਆ ਸੀ :

**ਮੀਨ ਮਰੇ ਜਲ ਕੇ ਪਰਸੇ, ਕਬਹੂੰ ਨ ਮਰੇ ਪਰ ਪਾਵਕ ਪਾਏ।**
**ਹਾਥਿ ਮਰੇ ਮਦ ਕੇ ਪਰਸੇ, ਕਬਹੂੰ ਨ ਮਰੇ ਤਨ ਤਾਪ ਕੇ ਆਏ।**
**ਤੀਯ ਮਰੇ ਪਤਿ ਕੇ ਪਰਸੇ, ਕਬਹੂੰ ਨ ਮਰੇ ਪਰਦੇਸ ਸਿਧਾਏ।**
**ਗੂਢ ਮੈਂ ਬਾਤ ਕਹੀ ਦਿਜਰਾਜ, ਬਿਚਾਰ ਸਕੇ ਨ ਬਿਨਾ ਚਿਤ ਲਾਏ।**

24. ਹਰਿਦਾਸ ਸਿੰਘ – ਭਾਈ ਹਰਿਦਾਸ ਗੁਰੂ ਜੀ ਦਾ ਨਿਜੀ ਖ਼ੁਸ਼-ਨਵੀਸ ਲਿਖਾਰੀ ਸੀ। ਇਸ ਦਸਮ ਗ੍ਰੰਥ ਦੇ ਖਰੜੇ ਵਿਚ ਕ੍ਰਿਸ਼ਨਾਵਤਾਰ ਦੇ ਯੁੱਧ ਪ੍ਰਬੰਧ ਵਾਲਾ ਭਾਗ 22 ਚੇਤਰ 1752 ਬਿ. ਨੂੰ ਹੱਥੀਂ ਨਕਲ ਕੀਤਾ। ਇਸ ਨੇ ਆਦਿ ਗੁਰੂ ਗ੍ਰੰਥ ਦੀ ਇਕ ਬੀੜ ਵੀ ਲਿਖੀ ਜੋ ਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਹੈਸੀ। ਇਸ ਦੇ 741 ਪੱਤਰੇ 'ਤੇ ਨੋਟ ਹੈ:

**ਗਰੰਥ ਸੰਪੂਰਨ ਹੋਆ, ਲਿਖਿਆ ਹਰਿਦਾਸ ਲਿਖਾਰੀ**
**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ।**



*ਪ੍ਰੇਮ ਅੰਬੋਧਿ* ਨਾਮੀ ਪੁਸਤਕ ਵੀ ਇਸੇ ਦੀ ਰਚਨਾ ਹੈ, ਜਿਸ ਵਿਚ ਸੋਲ੍ਹਾਂ ਭਗਤਾਂ ਦੀਆਂ ਪ੍ਰੇਮ-ਕਥਾਵਾਂ ਅੰਕਿਤ ਹਨ।

25. ਕੀਰਤ ਸਿੰਘ – ਇਹ ਵੀ ਗੁਰੂ-ਦਰਬਾਰ ਦਾ ਵਿਦਵਾਨ ਲੇਖਕ ਸੀ ਜਿਸ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਯਾਯ ਲਿਖੇ। ਇਹ ਭਾਈ ਮਨੀ ਸਿੰਘ ਨਾਲ 1756 ਬਿ. ਵਿਚ ਅੰਮ੍ਰਿਤਸਰ ਗਿਆ ਸੀ। ਕਵੀ ਸੇਵਾ ਸਿੰਘ ਲਿਖਦੇ ਹਨ:

**ਪੰਚ ਸਿੱਖ ਗੈਲ ਕੀਏ ਤਿਆਰ।**
**ਭੂਪਤ ਸਿੰਘ ਔ ਸਿੰਘ ਗੁਲਜਾਰ।**
**ਚੰਦਰਾ ਕੋਇਰ ਸਿੰਘ, ਸਿੰਘ ਦਾਨ।**
**ਪੰਚਮ ਕੀਰਤ ਸਿੰਘ ਸੁਜਾਨ।83।** *(ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਪੰਨਾ 65)*

26. ਮਦਨ ਸਿੰਘ – ਇਹ ਰਵਿਦਾਸੀਆ ਬਹਾਦਰ ਸਿੱਖ ਸੀ ਜੋ ਗੁਰੂ ਕੇ ਤਬੇਲੇ ਵਿਚ ਘੋੜਿਆਂ ਦੀ ਸੇਵਾ ਕਰਦਾ ਸੀ ਤੇ ਸੌ ਸਾਖੀ ਦੇ ਲਿਖਣ ਅਨੁਸਾਰ ਇਸ ਵਿਚ ਵਾਕ ਸੱਤਾ ਵੀ ਆ ਗਈ ਸੀ।

27. ਕਾਠਾ ਸਿੰਘ – ਇਹ ਰੰਘਰੇਟਾ ਸੀ, ਭਾਈ ਮਦਨ ਸਿੰਘ ਨਾਲ ਰਲ ਕੇ

---

1. ਕੋਠਾ ਸਿੰਘ ਏਕ, ਔ ਮਦਨ ਸਿੰਘ ਦੋਨੋ ਹੂੰ ਕੋ,
ਦੀਨੋ ਪੌਰ ਗਾਢੇ ਰਹੋ ਕੀਜੈ ਰਿਪੁ ਹੇਰਿ ਹਾਨ।
ਗੁਲਕਾ ਬਾਰੂਦ ਨਹਿੰ ਡਾਰੀਏ ਤੁਫੰਗ ਬੀਚ,
ਤੋੜਾ ਦੇਹੁ ਡਾਂਭਿ ਡਾਂਭਿ; ਛੁਟਿਹੈਂ, ਨ ਸ਼ੰਕ ਠਾਨਿ।34।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੬, ਅੰਸੂ ੩੫)*

ਚਮਕੌਰ ਦੀ ਹਵੇਲੀ ਦੇ ਦਰਵਾਜ਼ੇ ਉੱਤੇ ਪਹਿਰਾ ਦਿੰਦਾ ਰਿਹਾ ਸੀ। ਜੋ ਵੈਰੀ ਅੱਗੇ ਵਧਦਾ, ਇਹ ਦੋਵੇਂ ਉਸ ਨੂੰ ਮੂੰਹ ਮੋੜ ਕੇ ਪਿੱਛੇ ਧਕੇਲਦੇ। ਕਈ ਇਤਿਹਾਸਕਾਰਾਂ ਇਸ ਦਾ ਨਾਮ ਕੋਠਾ ਸਿੰਘ ਵੀ ਲਿਖਿਆ ਹੈ[1]। ਦਰਵਾਜ਼ੇ ਉੱਤੇ ਪਹਿਰਾ ਦੇਣਾ ਬਹੁਤ ਔਖਾ ਸੀ ਪਰ ਇਹ ਦੋਵੇਂ ਯੋਧੇ ਵਾਰ ਝੱਲਦੇ ਗਏ ਤੇ ਅੰਤ ਸ਼ਹੀਦੀ ਪਾ ਗਏ। ਸ਼ਾਇਦ 'ਜ਼ਫ਼ਰਨਾਮੇ' ਵਿਚ ਇਨ੍ਹਾਂ ਦੋਹਾਂ ਦੀ ਸ਼ਹੀਦੀ ਵੱਲ ਇਸ਼ਾਰਾ ਹੈ। ਜਦੋਂ ਇਕ ਜਾਬਰ ਪਠਾਨ ਹੜ੍ਹ ਵਾਂਗ ਆਇਆ ਤਾਂ ਉਸ ਕਈ ਹੱਲੇ ਕੀਤੇ ਤੇ ਖ਼ੁਦ ਕਈ ਫੱਟ ਵੀ ਖਾਧੇ। ਉਹ ਦੋ ਜਣਿਆਂ ਨੂੰ ਮਾਰ ਕੇ ਆਪਣੀ ਜਾਨ ਵੀ ਦੇ ਗਿਆ:

**ਕਿ ਅਫ਼ਗਾਨਿ ਦੀਗਰ ਬਿਆਮਦ ਬਜੰਗ।**
**ਬਸੇ ਹਮਲਹ ਕਰਦੰਦ ਬਸੇ ਜ਼ਖ਼ਮ ਖੁਰਦ।**
**ਦੋ ਕਸ ਰਾ ਬਜਾਂ ਕੁਸ਼ਤ ਹਮ ਜਾਂ ਸਪੁਰਦ।** *(ਜ਼ਫ਼ਰਨਾਮਾ)*

28. ਨਾਹਰ ਸਿੰਘ

29. ਸ਼ੇਰ ਸਿੰਘ

ਉਪ੍ਰੋਕਤ ਪਹਿਰੇਦਾਰਾਂ ਦੀ ਮੌਤ ਬਾਅਦ ਇਨ੍ਹਾਂ ਦੋਹਾਂ ਬੀਰਾਂ ਨੂੰ ਪਹਿਰੇ ਉੱਤੇ ਨੀਅਤ ਕੀਤਾ ਗਿਆ ਸੀ, ਅੰਤ ਇਹ ਵੀ ਸ਼ਹੀਦੀ ਪਾ ਗਏ।

30. ਬਖਸ਼ਿਸ਼ ਸਿੰਘ

31. ਗੁਰਬਖਸ਼ੀਸ਼ ਸਿੰਘ



*ਗੁਰੂ ਕੀਆਂ ਸਾਖੀਆਂ* ਅਨੁਸਾਰ ਇਹ ਕੋਟਲਾ ਨਿਹੰਗ ਖਾਂ ਵਿਖੇ ਰਾਤ ਨੂੰ ਆ ਕੇ ਮਿਲੇ ਸਨ ਤੇ ਫਿਰ ਸਤਿਗੁਰਾਂ ਦੇ ਨਾਲ ਹੀ ਚਮਕੌਰ ਆ ਗਏ ਸਨ।

ਗੁਰਬਖ਼ਸ਼ੀਸ਼ ਸਿੰਘ ਕਲਾਲ ਜਾਤ ਰਾਹਤੀਆ, ਪਿੰਡ ਭਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ। ਸੰਭਵ ਹੈ ਕਿ ਇਹ ਗੁਰ ਬਖਸ਼ੀਸ਼ ਸਿੰਘ ਤੇ ਬਖਸ਼ਿਸ਼ ਸਿੰਘ ਇੱਕੋ ਵਿਅਕਤੀ ਹੋਵੇ।

32. ਤੋਲਾ ਸਿੰਘ - ਇਹ ਨਾਇਕ ਧੂਮੇ ਦਾ ਪੁੱਤਰ ਤੇ ਕਾਨ੍ਹੇ ਦਾ ਪੋਤਾ ਸੀ ਜੋ ਲਾਡਵਾ ਪਰਗਣਾ ਥਾਨੇਸਰ ਦਾ ਵਸਨੀਕ ਸੀ।

33. ਮਾਹਲਾ ਸਿੰਘ - ਤੋਲਾ ਸਿੰਘ ਦਾ ਛੋਟਾ ਭਾਈ ਸੀ।

34. ਜਵੰਦ ਸਿੰਘ - ਮੱਖਣ ਸ਼ਾਹ ਲੁਬਾਣੇ ਦਾ ਪੋਤਰਾ ਜੋ ਮੋਟਾ ਟਾਂਡਾ, ਪਰਗਣਾ ਮੁਜ਼ੱਫਰਾਬਾਦ ਦਾ ਵਾਸੀ ਸੀ।

35. ਧਿਆਨ ਸਿੰਘ - ਇਹ ਚਮਕੌਰ ਲਾਗੇ ਮਾਜਰੀ ਪਿੰਡ ਦਾ ਵਸਨੀਕ ਸ਼ਰਧਾਲੂ ਸਿੱਖ ਸੀ। ਗੁਰੂ ਜੀ ਦੀ ਆਮਦ ਸੁਣ ਕੇ ਇਹ ਵੀ ਦੌੜਿਆ ਆਇਆ ਤੇ ਚਮਕੌਰ ਸ਼ਹੀਦੀ ਪਾਈ।

36. ਸੰਤ ਸਿੰਘ - ਪੱਟੀ ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ ਅਰੋੜਾ ਸਿੱਖ ਸੀ। ਕਿਸੇ ਇਸ ਨੂੰ ਛਾਬੜਾ ਖੱਤਰੀ ਵੀ ਲਿਖਿਆ ਹੈ। ਇਹ ਨਿਰਭੈ ਹੋ ਕੇ ਮੈਦਾਨ ਵਿਚ ਨਿਤਰਿਆ ਅਤੇ ਵੈਰੀਆਂ ਨੂੰ ਵੰਗਾਰਦਾ ਸ਼ਹੀਦੀ ਪਾ ਗਿਆ। *ਸ੍ਰੀ ਗੁਰ ਸੋਭਾ* ਨੇ ਕੇਵਲ ਇਸੇ ਇਕ ਮੁਕਤੇ ਦਾ ਨਾਂ ਲਿਖਿਆ ਹੈ, ਹੋਰ ਕੋਈ ਨਾਮ ਨਹੀਂ ਦਿੱਤਾ :

**ਸੰਤ ਸਿੰਘ ਤਾਂਹੀ ਸਮੇਂ, ਗਹਿ ਲੀਨੀ ਤਲਵਾਰ।**
**ਦਉਰਿਓ ਦਲ ਮੈਂ ਧਾਇ ਕੈ, ਫੇਰ ਨ ਐਸੀ ਬਾਰ।**
**ਕਹੈ 'ਖਾਲਸਾ' ਖਾਲਸਾ ਦੂਸਰ ਅਉਰ ਨ ਆਸ।**
**ਵਾਹਿਗੁਰੂ ਮੁਖ ਤੇ ਕਹਯੋ, ਸੰਤ ਸਿੰਘ ਤਜੇ ਸਾਸ।** *(ਅਧਿਆਇ ੧੧)*

37. ਸੰਤ ਸਿੰਘ ਬੰਗੇਸ਼ਰੀ – ਇਹ ਭਾਈ ਮਨੀ ਸਿੰਘ ਜੀ ਦੇ ਚਾਚੇ ਭਾਈ ਨਠੀਏ ਦਾ ਪੁੱਤਰ ਸੀ। ਇਹ ਅੱਠੇ ਭਾਈ ਬੜੇ ਜੋਧੇ ਹੋਏ, ਭਗਵੰਤ ਸਿੰਘ ਨਾਇਕ ਇਨ੍ਹਾਂ ਦਾ ਵੱਡਾ ਭਾਈ ਸੀ।[1] ਇਨ੍ਹਾਂ ਨਾਲ ਬੰਗੇਸ਼ਰੀ ਅੱਲ ਇਸ ਲਈ ਲੱਗ ਗਈ ਕਿ ਕਿਸੇ ਸਮੇਂ ਸੂਬਾ ਸਰਹੱਦ ਵੱਲ ਬੰਗਸ਼ ਇਲਾਕੇ ਦੇ ਖ਼ੁਦ ਮਾਲਕ ਬਣ ਬੈਠੇ ਸਨ। ਬੰਗਸ਼, ਖੁਰਮ ਤੇ ਕੁਹਾਟ ਦਾ ਇਲਾਕਾ ਹੈ ਜੋ ਕਿ ਦਰਿਆ ਲੁੰਡੇ ਤੇ ਅਟਕ ਦੇ ਦਰਮਿਆਨ ਪੈਂਦਾ ਹੈ। ਸੰਤ ਸਿੰਘ ਜੀ ਦਾ ਚਿਹਰਾ ਮੋਹਰਾ ਗੁਰੂ ਜੀ ਨਾਲ ਕੁਝ ਰਲਦਾ ਮਿਲਦਾ ਸੀ। ਇਸ ਲਈ ਗੜ੍ਹੀ ਛੱਡਣ ਵੇਲੇ ਸਤਿਗੁਰਾਂ ਇਸ ਦੇ ਸੀਸ 'ਤੇ ਜਿਗ੍ਹਾ ਕਲਗ਼ੀ ਦਾ ਮੁਕਟ ਸਜਾਇਆ ਤਾਂ ਕਿ ਦੁਸ਼ਮਨ ਨੂੰ ਇਹ ਭੁਲੇਖਾ ਲਗਿਆ ਰਹੇ ਕਿ ਗੁਰੂ ਅਟਾਰੀ ਉੱਤੇ ਬਿਰਾਜਮਾਨ ਹੈ। ਸੁੱਖਾ ਸਿੰਘ ਨੇ ਇਹ ਮੁਕਟ ਸੰਗਤ ਸਿੰਘ ਨੂੰ ਪਹਿਨਾਉਣਾ ਲਿਖਿਆ ਹੈ ਪਰ *ਗੁਰੂ ਕੀਆਂ ਸਾਖੀਆਂ* ਵਿਚ ਅਤੇ ਕੁਇਰ ਸਿੰਘ, ਬੀਰ ਸਿੰਘ ਬੱਲ ਤੇ ਰਤਨ ਸਿੰਘ ਭੰਗੂ ਨੇ ਸੰਤ ਸਿੰਘ ਦਾ ਨਾਂ ਹੀ ਦਿੱਤਾ ਹੈ। ਇਕ ਪੁਰਾਤਨ ਵਾਰ ਵਿਚ ਵੀ ਇਸ ਦਾ ਜ਼ਿਕਰ ਹੈ :



**ਸਤਿਗੁਰੂ ਬੈਠਾ ਰਾਵਟੀ, ਸੰਤੂ ਸਿੰਘ ਬੁਲਾਇਆ।**
**ਸਤਿਗੁਰੂ ਤੁਰਵ ਬਖਸ਼ਿਆ, ਸੰਤੂ ਸਿੰਘ ਮੁਕਟ ਛਕਾਇਆ।**
**ਤੁਸੀਂ ਪਠਾਣੇ ਦੇ ਸਿਰ ਚੜ੍ਹਿ ਮਰੋ, ਤੁਸਾਨੂੰ ਸਤਿਗੁਰ ਦਾ ਫੁਰਮਾਇਆ।**
**ਮੁਏ ਪਠਾਣ ਬਿਦੀਨ ਹੋਇ, ਉਨ੍ਹਾਂ ਅੱਲਾਹ ਚਿਤ ਨ ਆਇਆ**
**ਵੇਖ ਦਉਲਤਿ ਦੁਨੀਆ ਭੁਲਿ ਕੈ, ਉਨ੍ਹਾਂ ਕਉਲ ਈਮਾਨੁ ਗਵਾਇਆ।22।**

*(ਵਾਰ ਭੇੜੇ ਕੀ, ਪਾ: ੧੦)*

---

1. 'ਭੱਟ ਵਹੀਆਂ' ਤੇ 'ਪੰਡਾ ਵਹੀਆਂ' ਵਿਚ ਠਠੀਏ ਦੇ ਅੱਠ ਪੁੱਤਰ ਦੱਸੇ ਗਏ ਹਨ : ਭਗਵੰਤ ਸਿੰਘ, ਕੌਰ ਸਿੰਘ, ਬਾਜ਼ ਸਿੰਘ, ਸ਼ਾਮ ਸਿੰਘ, ਰਣ ਸਿੰਘ, ਸੁੱਖਾ ਸਿੰਘ, ਸੰਤ ਸਿੰਘ ਤੇ ਸੰਗਤ ਸਿੰਘ।

'ਪੰਡਾ ਵਹੀ' ਦੀ ਟੂਕ ਹੈ :

ਮਾਈਦਾਸ ਬੱਲੂ ਕਾ, ਮਲੂਕਾ ਬੱਲੂ ਕਾ, ਰੂੜੀਆ ਬੱਲੂ ਕਾ, ਰੂਪਾ ਬੱਲੂ ਕਾ, ਜੈਮਲ ਬੱਲੂ ਕਾ, ਬੀਰੀਆ ਬੱਲੂ ਕਾ, ਨਠੀਆ ਬੱਲੂ ਕਾ, ਸਾਹੂ ਬੱਲੂ ਕਾ, ਸੁੰਦਰ ਬੱਲੂ ਕਾ, ਮਾਧੋ ਬੱਲੂ ਕਾ, ਰਈਆ ਬੱਲੂ ਕਾ, ਸਹੇਲਾ ਬੱਲੂ ਕਾ।

ਭਾਗੂ ਨਠੀਆ ਕਾ, ਕੁਰੀਆ ਨਠੀਆ ਕਾ, ਬਾਜੂ ਨਠੀਆ ਕਾ, ਰਣਸੀ ਨਠੀਆ ਕਾ, ਸ਼ਾਮਾ ਨਠੀਆ ਕਾ, ਸੁਖਾ ਨਠੀਆ ਕਾ, ਸੰਤਾ ਨਠੀਆ ਕਾ, ਸੰਗਤਾ ਨਠੀਆ ਕਾ,...ਜਤੀਆ ਪੁਆਰ ਬੰਸ ਬੀਂਝੇ ਕਾ ਬੰਝਰਉਂਤ ਜਲ੍ਹਾਨੇ, ਧਰਮ ਸਿੰਘ ਰੰਗਾ ਜੀ ਆਏ, ਸਾਥ ਦਲੇਲ ਸਿੰਘ ਆਇਆ, ਸੁਖ ਕੇ ਇਸ਼ਨਾਨ, ਸੰਬਤ 1770 ਵੈਸਾਖ ਮਾਸ ਕੀ ਪੂਰਣਮਾ ਕੇ ਦਿਵਸ।

*(ਪੰਡਾ ਵਹੀ ਖੇਮ ਚੰਦ, ਚੁਨੀ ਲਾਲ, ਹਰਿਦੁਆਰ)*

ਪਹਿਲੇ ਚਾਰ, ਬੰਦਾ ਸਿੰਘ ਬਹਾਦਰ ਨਾਲ ਹਾੜ ਸੁਦੀ ਏਕਮ 1773 ਬਿ. ਨੂੰ ਦਿੱਲੀ ਸ਼ਹੀਦ ਹੋਏ ਸਨ। ਸੰਤ ਸਿੰਘ ਚਮਕੌਰ ਵਿਚ, ਸੰਗਤ ਸਿੰਘ ਸਮੇਤ ਆਪਣੇ ਭਾਈ ਰਣ ਸਿੰਘ ਦੇ ਭਾਈ ਮਨੀ ਸਿੰਘ ਨਾਲ 1791 ਬਿ. ਵਿਚ ਸ਼ਹੀਦ ਹੋਇਆ ਸੀ।

ਸੰਭਵ ਹੈ ਏਸੇ ਸੰਤ ਸਿੰਘ ਨੇ ਕਿਸੇ ਸਮੇਂ ਪੱਟੀ ਰਿਹਾਇਸ਼ ਕਰ ਲਈ ਹੋਵੇ ਤੇ ਇਹ ਇੱਕੋ ਵਿਅਕਤੀ ਹੋਵੇ।

38. ਸੰਗਤ ਸਿੰਘ – ਇਹ ਭਾਈ ਸੰਤ ਸਿੰਘ ਦਾ ਸਾਥੀ ਸੀ, ਸੰਤ ਸਿੰਘ ਬੰਗੇਸ਼ਰੀ ਦਾ ਵੀ ਇਕ ਭਾਈ ਸੰਗਤ ਸਿੰਘ ਸੀ ਜੋ ਭਾਈ ਮਨੀ ਸਿੰਘ ਜੀ ਨਾਲ ਆਪਣੇ ਭਰਾ ਰਣ ਸਿੰਘ ਸਮੇਤ ਸ਼ਹੀਦ ਹੋਇਆ ਸੀ, ਪਰ ਇਹ ਸੰਗਤ ਸਿੰਘ ਹੋਰ ਸੀ। ਕੁਝ ਸੱਜਣਾਂ ਦਾ ਖ਼ਿਆਲ ਹੈ ਕਿ ਇਹ ਪਿੰਡ ਖੇੜੀ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਦਾ ਵਸਨੀਕ ਰਵਿਦਾਸੀਆ ਸੀ ਤੇ ਕਈ ਇਸ ਵਿਚਾਰ ਦੇ ਹਨ ਕਿ ਇਹ ਨੂਰਪੁਰ ਬੇਦੀਆਂ ਲਾਗੇ ਪਿੰਡ ਕੱਟਾ (ਸਬੌਰ) ਦਾ ਵਾਸੀ, ਮਠਾਣਾ ਗੋਤ ਦਾ ਰਵਿਦਾਸੀਆ ਸਿੰਘ ਸੀ। ਉਥੇ ਪਿੰਡ ਵਿਚ ਇਸ ਦੀ ਯਾਦਗਾਰ ਬਣੀ ਹੋਈ ਹੈ। ਕੁਝ ਇਤਿਹਾਸਕਾਰਾਂ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਨੇ ਸੰਗਤ ਸਿੰਘ ਨੂੰ ਮੁਕਟ ਪਹਿਨਾਇਆ। ਇਹ ਚਰਚਾ ਪੁਰਾਣੀ ਹੈ। ਭਾਈ ਸੰਤੋਖ ਸਿੰਘ ਸਮੇਂ ਵੀ ਇਸ ਦਾ ਸਪੱਸ਼ਟ ਨਿਰਣਾ ਨਹੀਂ ਸੀ ਹੋ ਸਕਿਆ। ਆਪ ਲਿਖਦੇ ਹਨ:

**ਪੰਚਹੁੰ ਮਹਿੰ ਕਲਗ਼ੀ ਕਿਹ ਦੀਨਸਿ, ਸੋ ਨਿਰਨੈ ਸੁਨੀਐ ਮਨ ਲਾਇ।**
**ਸੰਤ ਸਿੰਘ ਖੱਤ੍ਰੀ ਸਿਖ ਸ਼ੁਭ ਮਤਿ, ਥਾਪਯੋ ਪੰਚਹੁੰ ਮਹਿੰ ਬਡਿਆਇ।**
**ਤਿਸ ਕੋ ਗੁਰਤਾ ਅਰਪਨ ਕੀਨਸਿ, ਪ੍ਰਥਮ ਖਾਲਸੇ ਮਹਿੰ ਤਿਨ ਪਾਇ।**
**ਸ਼ਸਤ੍ਰ ਬੰਧਾਇ ਬਿਠਾਇ ਅਟਾਰੀ, ਗੁਰੂ ਫਤੇ ਬੋਲੇ ਹਰਖਾਇ।**
**ਕਿਤਿਕ ਕਹਤਿ ਸੰਗਤ ਸਿੰਘ ਬੰਗਸੀ ਬੰਗਸ ਦੇਸ਼ ਬਿਖੈ ਤੇ ਆਇ।**
**ਤਿਸ ਕੋ ਕਰਯੋ ਸਥਾਪਨ ਤਿਸ ਛਿਨ, ਗੁਰਤਾ ਦਈ ਜਿਗਾ ਪਹਿਰਾਇ।**
**ਸਤਿਗੁਰ ਕੇ ਸਿਖ ਦੋਨਹੁੰ ਗੁਰਮੁਖ, ਤਿਨ ਮਹਿੰ ਕੋਊ ਥਪਯੋ ਬਨਾਇ।**
**ਤਿਸ ਪਰ ਬਾਦ ਨਹੀਂ ਕੁਛ ਬਰਨਹੁੰ, ਦੋਨਹੁੰ ਕੇ ਲਿਹੁ ਚਰਨ ਮਨਾਇ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ 6, ਅੰਸੂ 41)*

ਬਾਕੀ ਨਾਮ – ਨੰਦ ਸਿੰਘ, ਸ਼ਾਮ ਸਿੰਘ, ਲਾਲ ਸਿੰਘ, ਸੁੱਖਾ ਸਿੰਘ ਆਦਿ ਮਿਲਦੇ ਹਨ ਪਰ ਇਹਨਾਂ ਬਾਰੇ ਕੋਈ ਜਾਣਕਾਰੀ ਹਾਸਲ ਨਹੀਂ। ਹੋ ਸਕਦਾ ਹੈ ਕਿ ਕੁਝ ਹੋਰ ਨਾਮ ਹੋਣ ਤੇ ਇਹ ਸਾਡੇ ਅਨੁਸਾਰ ਕੁਝ ਨਾਂ ਸਹੀ ਵੀ ਨਾ ਹੋਵਣ।

ਕੇਸਰ ਸਿੰਘ ਛਿੱਬਰ ਨੇ ਚਾਲ੍ਹੀ ਦੀ ਥਾਂ ਚੁਰੰਜਾ ਗਿਣਤੀ ਲਿਖੀ ਹੈ – ਚੌਦਾਂ ਮੁਕਤੇ ਤੇ ਚਾਲ੍ਹੀ ਹੋਰ ਸਿੱਖ। ਪਰ ਅਜੇਹੀ ਗੱਲ ਕਿਸੇ ਹੋਰ ਇਤਿਹਾਸਕਾਰ ਨੇ ਨਹੀਂ ਲਿਖੀ। ਉਹ ਕਹਿੰਦਾ ਹੈ:

**ਚਉਦਾਂ ਮੁਕਤੇ, ਚਾਲੀ ਸਿੰਘ - ਚਉਰੰਜਾਂ ਸਿੱਖਾਂ ਕਹਿਆ।**
**ਗਰੀਬ ਨਿਵਾਜ਼! ਤੁਸੀਂ ਚਲੋ ਡੇਰਾ ਰਹੇ ਪਿਆ ਮੰਜਾ।**
**ਡੇਰਾ ਰਿਹਾ ਲੱਗਾ, ਸਾਹਿਬ ਉਥੋਂ ਨਿਕਲਿ ਆਏ।**
**ਕੰਧ ਪਾੜ ਕਰਿ ਰਾਹੁ ਸਿਧਾਏ ॥** *(ਦਸਵਾਂ ਚਰਣ, ਬੰਸਾਵਲੀਨਾਮਾ)*

## (1) ਮੁਕਤਸਰ ਦੇ ਸ਼ਹੀਦ

ਚਮਕੌਰ ਦੀ ਜੰਗ ਤੋਂ ਬਾਅਦ ਸਤਿਗੁਰੂ ਕੁਝ ਦਿਨ ਮਾਲਵੇ ਵਿਚ ਗੁਪਤ

ਵਿਚਰਦੇ ਰਹੇ। ਇਧਰ ਹਾਕਮ ਸਰਹੰਦ ਨੂੰ ਖ਼ਿਆਲ ਸੀ ਕਿ ਇਨ੍ਹਾਂ ਮੁੱਠ-ਭੇੜਾਂ ਵਿਚ ਸ਼ਾਇਦ ਗੁਰੂ ਗੋਬਿੰਦ ਸਿੰਘ ਜੀ ਵੀ ਮਾਰੇ ਗਏ ਹਨ। ਪਰ ਪਿੱਛੋਂ ਇਤਲਾਹ ਮਿਲੀ ਕਿ ਉਹ ਤਾਂ ਜਿਊਂਦੇ ਹਨ ਤੇ ਮਾਲਵੇ ਦੇ ਇਲਾਕੇ ਵਿਚ ਛਿਪੇ ਹੋਏ ਹਨ। ਇਸ ਕਰਕੇ ਸ਼ਾਹੀ ਲਸ਼ਕਰ ਪਿੱਛਾ ਕਰਦਾ ਕਰਦਾ ਖਿਦਰਾਣੇ ਦੀ ਢਾਬ ਪਾਸ ਜਾ ਨਿਕਲਿਆ ਜਿਥੇ ਕਿ ਮਾਝੇ ਤੋਂ ਆਏ ਗੁਰੂ ਕੇ ਸਿੰਘ ਤੰਬੂ ਲਾਈ ਬੈਠੇ ਸਨ। ਇਹ ਸਿੰਘ ਆਏ ਤਾਂ ਗੁਰੂ ਸਾਹਿਬ ਪਾਸ ਪਰਿਵਾਰ-ਵਿਛੋੜੇ ਦਾ ਅਫ਼ਸੋਸ (ਹਿਰਖ) ਕਰਨ, ਪਰ ਗੱਲਾਂ ਗੱਲਾਂ ਵਿਚ ਆਖਣ ਲੱਗੇ ਕਿ ਤੁਸੀਂ ਸਰਕਾਰ ਨਾਲ ਸੁਲਹ ਕਰ ਲਵੋ ਤੇ ਅੰਮ੍ਰਿਤਸਰ ਅਮਨ ਚੈਨ ਨਾਲ ਰਹੋ। ਅਸੀਂ ਘਰਬਾਰੀ ਲੋਕ ਨਿਤ ਨਿਤ ਦੇ ਲੜਾਈ ਝਗੜੇ ਗਲ ਨਹੀਂ ਪਾ ਸਕਦੇ, ਤੁਸੀਂ ਵੀ ਇਹ ਰਸਤਾ ਤਰਕ ਕਰ ਦਿਓ। ਗੁਰੂ ਜੀ ਕਹਿਣ ਲੱਗੇ, 'ਭਾਈ! ਜੇ ਤੁਸੀਂ, ਧਰਮ-ਯੁੱਧ ਵਿਚ ਹਿੱਸੇਦਾਰ ਨਹੀਂ ਬਣਨਾ ਤਾਂ ਗੁਰੂ ਕਾ ਪੰਥ (ਰਾਹ) ਛੱਡ ਦਿਓ। ਨਾ ਅਸੀਂ ਤੁਹਾਡੇ ਗੁਰੂ ਤੇ ਨਾ ਹੀ ਤੁਸੀਂ ਸਾਡੇ ਸਿੱਖ।' ਇਹ ਸੁਣ ਕੇ ਚਾਰ ਮੋਹਰੀ ਸਿੱਖਾਂ – ਭਾਗ ਸਿੰਘ, ਦਿਲਬਾਗ ਸਿੰਘ, ਗੰਡਾ ਸਿੰਘ ਤੇ ਘਰਬਾਰਾ ਸਿੰਘ ਨੇ ਬੇਦਾਵਾ ਲਿਖ ਕੇ ਪਿੱਛੇ ਨੂੰ ਚਾਲੇ ਪਾ ਦਿੱਤੇ (*ਗੁਰੂ ਕੀਆਂ ਸਾਖੀਆਂ*)। ਕੁਦਰਤ ਐਸੀ ਕਿ ਸਾਹਮਣੇ ਤੋਂ ਸ਼ਾਹੀ ਲਸ਼ਕਰ ਦੀ ਧੂੜ ਉਡਦੀ ਦਿਸੀ।

ਜਦੋਂ ਉਹਨਾਂ ਨੂੰ ਇਹ ਪਤਾ ਲੱਗਾ ਕਿ ਸਤਿਗੁਰਾਂ ਦੀ ਭਾਲ ਵਿਚ ਸ਼ਾਹੀ ਲਸ਼ਕਰ ਭਟਕਦਾ ਫਿਰਦਾ ਹੈ ਤਾਂ ਉਹ ਇਕਦਮ ਜਿਵੇਂ-ਕਿਵੇਂ ਮੋਰਚੇ ਬਣਾ ਕੇ ਬੈਠ ਗਏ ਤੇ ਵੈਰੀ ਨਾਲ ਲੋਹਾ ਲੈਣ ਲੱਗੇ। ਇਹ ਹਾਲਤ ਦੇਖ ਕੇ ਲਾਗਿਓਂ ਗੁਰੂ ਸਾਹਿਬ ਦੇ ਨਾਲ ਦੇ ਸਿਦਕੀ ਸਿੰਘ ਵੀ ਆ ਸ਼ਾਮਲ ਹੋਏ। ਭਾਵੇਂ ਦੁਸ਼ਮਨ ਦੇ ਮੁਕਾਬਲੇ 'ਤੇ ਇਨ੍ਹਾਂ ਦੀ ਗਿਣਤੀ ਥੋੜੀ ਸੀ, ਪਰ ਇਹ ਆਪਣੇ ਸਿਦਕ ਤੇ ਹੱਠ ਨਾਲ ਲੜਦੇ ਲੜਦੇ 30 ਪੋਹ 1762 ਬਿ. ਨੂੰ ਸ਼ਹੀਦੀਆਂ ਪਾ ਗਏ। ਗੁਰੂ ਸਾਹਿਬ ਨਜ਼ਦੀਕ ਹੀ ਉੱਚੀ ਟਿੱਬੀ 'ਤੇ ਬੈਠੇ ਸਨ। ਕਹਿੰਦੇ ਹਨ, ਭਾਈ ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਫੱਟੜ ਅੰਤਮ ਸੁਆਸਾਂ 'ਤੇ ਸਨ ਅਤੇ ਮਾਈ ਭਾਗੋ ਵੀ ਜ਼ਖ਼ਮੀ ਹੋਈ ਪਈ ਸੀ। ਇਹਨਾਂ ਚਹੁੰਆਂ ਬੇਨਤੀ ਕੀਤੀ ਕਿ ਮਹਾਰਾਜ! ਜੇ ਤੁੱਠੇ ਹੋ ਤਾਂ ਉਹ ਲਿਖਤ ਪਾੜ ਦਿਓ, ਜੋ ਗ਼ਲਤੀ ਨਾਲ ਸਿੱਖ ਲਿਖ ਕੇ ਦੇ ਗਏ ਸਨ। ਸਤਿਗੁਰਾਂ ਬੇਦਾਵਾ ਪਾੜ ਦਿੱਤਾ ਤੇ ਇਹਨਾਂ ਜੋਧਿਆਂ ਨੂੰ 'ਮੁਕਤੇ' ਕਹਿ ਕੇ ਸਤਿਕਾਰਿਆ ਤੇ ਉਹਨਾਂ ਸ਼ਹੀਦਾਂ ਨੂੰ ਅਸ਼ੀਰਵਾਦ ਤੇ ਵਰਦਾਨ ਦੇ ਕੇ ਖ਼ੁਦ 1 ਮਾਘ ਨੂੰ ਹੱਥੀਂ ਸਸਕਾਰਿਆ। ਭਾਈ ਮਾਨ ਸਿੰਘ ਨਿਸ਼ਾਨਚੀ ਤੇ ਭਾਈ ਦਾਨ ਸਿੰਘ ਬੈਰਾੜ ਨੇ ਸਸਕਾਰ ਦਾ ਪ੍ਰਬੰਧ ਕੀਤਾ। ਪਿੱਛੋਂ ਇਸ ਅਸਥਾਨ ਦਾ ਨਾਮ 'ਮੁਕਤਸਰ'* ਪ੍ਰਸਿੱਧ ਹੋਇਆ, ਜਿਸ ਦੀ ਪਹਿਲ ਪ੍ਰਿਥਮੇ ਸੇਵਾ ਭਾਈ ਲੰਗਰ ਸਿੰਘ ਹਰੀਕੇ (ਨਿਵਾਸੀ) ਨੇ 1782 ਬਿ. ਵਿਚ ਕਰਵਾਈ।

---

* ਸਿਰ ਦੈ ਸਭ ਮੁਕਤੇਸਰ ਲਰੇ। ਨਾਮ ਮੁਕਤ ਸਰ ਤਾ ਤੇ ਧਰੇ।
ਮਾਘ ਮਾਸ ਪਹਿਲੀ ਹੈ ਜਾਨੋ। ਬਡੋ ਨੀਰ ਤੇ ਜੁੱਧ ਪਛਾਨੋ।
ਮਾਘ ਮਸਾਂਦ ਜੁੱਧ ਜੋ ਹੋਈ। ਅਗਨਿ ਦਈ ਪਹਿਲੇ ਹੈ ਸੋਈ।੯੪।

*(ਗੁਰਬਿਲਾਸ ਪਾ: ੧੦, ਕੁਇਰ ਸਿੰਘ, ਅਧਿਆਇ ੧੭)*

ਇਹਨਾਂ ਸ਼ਹੀਦਾਂ ਦੀ ਗਿਣਤੀ ਕਿੰਨੀ ਸੀ, ਇਸ ਬਾਰੇ ਸਮਕਾਲੀ ਇਤਿਹਾਸ ਚੁੱਪ ਹੈ। ਅਨੁਮਾਨ ਹੈ ਕਿ ਇਹ ਸਿੰਘ ਸੌ ਕੁ ਦੇ ਲਗਭਗ ਹੋਣਗੇ, ਕਿਉਂਕਿ ਸ਼ਾਹੀ ਲਸ਼ਕਰ ਚੰਗਾ ਵੱਡੀ ਤਾਦਾਦ ਦਾ ਸੀ। ਸਾਨੂੰ ਪਤਾ ਹੈ ਕੁਝ ਤਾਂ ਉਹ ਸਿੰਘ ਸਨ ਜੋ ਮਾਝੇ ਤੋਂ ਜਥਾ ਬਣਾ ਕੇ ਆਏ ਸਨ ਤੇ ਕੁਝ ਬੈਰਾੜ ਸ਼ਰਧਾਲੂ ਵੀ ਗੁਰੂ ਸਾਹਿਬ ਦੇ ਨਾਲ ਸਨ, ਇਹ ਹੋ ਨਹੀਂ ਸਕਦਾ ਕਿ ਉਹਨਾਂ ਜੰਗ ਵਿਚ ਹਿੱਸਾ ਨਾ ਲਿਆ ਹੋਵੇ।

ਚੂੰਕਿ ਚਮਕੌਰ ਵਾਲੇ ਚਾਲ੍ਹੀ ਮੁਕਤੇ ਇਤਿਹਾਸ ਵਿਚ ਪ੍ਰਸਿੱਧੀ ਰੱਖਦੇ ਸਨ, ਇਸ ਕਰਕੇ ਆਮ ਇਤਿਹਾਸਕਾਰਾਂ ਇਸੇ ਮਨੌਤ ਨੂੰ ਪਰਵਾਣ ਕਰ ਕੇ ਇਥੇ ਵੀ ਚਾਲ੍ਹੀਆਂ ਦੀ ਗਿਣਤੀ ਹੋਣਾ ਠੀਕ ਸਮਝਿਆ ਹੈ। ਭਾਈ ਕਾਨ੍ਹ ਸਿੰਘ ਜੀ ਨੇ ਮੁਕਤਸਰ ਵਾਲੇ ਚਾਲ੍ਹੀ ਮੁਕਤਿਆਂ ਦੀ ਗਿਣਤੀ ਇਉਂ ਦਿੱਤੀ ਹੈ :

ਸਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲ੍ਹਾ ਸਿੰਘ, ਕੀਰਤਿ ਸਿੰਘ, ਕ੍ਰਿਪਾਲ ਸਿੰਘ, ਖੁਸ਼ਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਭੰਗਾ ਸਿੰਘ, ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੈਯਾ ਸਿੰਘ, ਰਾਇ ਸਿੰਘ, ਲਛਮਨ ਸਿੰਘ।



*(ਮਹਾਨ ਕੋਸ਼, ਪੰਨਾ 2938, ਪਹਿਲੀ ਐਡੀਸ਼ਨ)*

ਇਹ ਸੂਚੀ *ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼* ਨਾਲ ਰਲਦੀ-ਮਿਲਦੀ ਹੈ। ਉਸ ਵਿਚ ਸੰਗਤ ਸਿੰਘ, ਕੇਸੋ ਸਿੰਘ ਨਾਮ ਵੀ ਹਨ, ਜੋ ਇਥੇ ਹੈ ਨਹੀਂ। *ਮਹਾਨ ਕੋਸ਼* ਵਿਚ ਭਲਾ ਸਿੰਘ ਨੂੰ ਭੋਲਾ ਸਿੰਘ, ਬੁੱਢਾ ਸਿੰਘ ਨੂੰ ਬੂੜਾ ਸਿੰਘ ਤੇ ਕਲਾ ਸਿੰਘ ਨੂੰ ਕਾਲ੍ਹਾ ਸਿੰਘ ਕਰਕੇ ਲਿਖਿਆ ਹੈ।

ਬਾਵਾ ਸੁਮੇਰ ਸਿੰਘ ਜੀ ਨੇ ਆਪਣੇ ਗ੍ਰੰਥ ਵਿਚ ਨਾਮਾਂ ਨਾਲ ਉਹ ਵਰਦਾਨ ਵੀ ਅੰਕਿਤ ਕੀਤੇ ਹਨ ਜੋ ਸਤਿਗੁਰਾਂ ਪ੍ਰਸੰਨ ਹੋ ਕੇ ਹਰੇਕ ਸ਼ਹੀਦ ਦਾ ਰੁਮਾਲ ਨਾਲ ਮੁਖੜਾ ਪੂੰਝ ਪਲੋਸ ਕੇ ਅਸੀਸ ਵਜੋਂ ਪ੍ਰਦਾਨ ਕੀਤੇ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਭਾਈ ਭਾਗ ਸਿੰਘ ਸ਼ਹੀਦ ਨੂੰ ਪੰਜ ਹਜ਼ਾਰ ਦੀ ਪਦਵੀ
2. ਭਾਈ ਦਿਲਬਾਗ ਸਿੰਘ ਨੂੰ ਵੀ ਪੰਜ ਹਜ਼ਾਰੀ
3. ਭਾਈ ਮਾਨ ਸਿੰਘ ਨੂੰ ਕਸ਼ਮੀਰ ਦਾ ਰਾਜ ਬਖ਼ਸ਼ਿਆ
4. ਭਾਈ ਨਿਧਾਨ ਸਿੰਘ ਨੂੰ ਵੀਹ ਹਜ਼ਾਰੀ ਦੀ ਪਦਵੀ ਦਿੱਤੀ
5. ਭਾਈ ਕੁਸ਼ਾਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ
6. ਭਾਈ ਘਰਬਾਰਾ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ
7. ਭਾਈ ਦਰਬਾਰਾ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ
8. ਭਾਈ ਦਿਆਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ
9. ਭਾਈ ਨਿਹਾਲ ਸਿੰਘ ਨੂੰ ਤੀਹ ਹਜ਼ਾਰੀ ਦੀ ਪਦਵੀ

10. ਭਾਈ ਗੰਡਾ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ
11. ਭਾਈ ਸੁਮੇਰ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ
12. ਭਾਈ ਭਲਾ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ
13. ਭਾਈ ਸੁਹੇਲ ਸਿੰਘ ਨੂੰ ਚਾਲੀਸ ਹਜ਼ਾਰੀ ਦੀ ਪਦਵੀ
14. ਭਾਈ ਚੰਬਾ ਸਿੰਘ ਨੂੰ ਲਾਹੌਰ ਦੀ ਸੂਬੇਦਾਰੀ ਦਿੱਤੀ
15. ਭਾਈ ਗੰਗਾ ਸਿੰਘ ਨੂੰ ਸੂਰਤ ਬੰਦਰ ਦੀ ਮਾਲਕੀ ਬਖ਼ਸ਼ੀ
16. ਭਾਈ ਸ਼ਮੀਰ ਸਿੰਘ ਨੂੰ ਫਰੁਖਾਬਾਦ ਦੀ ਮਾਲਕੀ
17. ਭਾਈ ਸੁਲਤਾਨ ਸਿੰਘ ਨੂੰ ਫਰੁਖਾਬਾਦ ਦੀ ਹਕੂਮਤ ਦਿੱਤੀ
18. ਭਾਈ ਮੈਯਾ ਸਿੰਘ ਨੂੰ ਪੰਜਾਹ ਹਜ਼ਾਰੀ ਦਾ ਵਰਦਾਨ ਦਿੱਤਾ
19. ਭਾਈ ਮੱਜਾ ਸਿੰਘ ਨੂੰ ਕੰਧਾਰ ਦਾ ਰਾਜ ਬਖ਼ਸ਼ਿਆ
20. ਭਾਈ ਸਾਧੂ ਸਿੰਘ ਨੂੰ ਮੁਲਤਾਨ ਦਾ ਰਾਜ ਬਖ਼ਸ਼ਿਆ
21. ਭਾਈ ਸਰਜਾ ਸਿੰਘ ਨੂੰ ਸੱਠ ਹਜ਼ਾਰੀ ਦਾ ਮਨਸਬ ਬਖ਼ਸ਼ਿਆ
22. ਭਾਈ ਗੁਲਾਬ ਸਿੰਘ ਨੂੰ ਸਵਾ ਲੱਖੀ ਮਨਸਬ ਦਿੱਤਾ
23. ਭਾਈ ਹਰਸਾ ਸਿੰਘ ਨੂੰ ਸਵਾ ਲੱਖੀ ਮਨਸਬ ਦਿੱਤਾ
24. ਭਾਈ ਹਰੀ ਸਿੰਘ ਨੂੰ ਮੈਣ-ਦੁਆਬ ਦਾ ਰਾਜ ਬਖ਼ਸ਼ਿਆ
25. ਭਾਈ ਸੰਗਤ ਸਿੰਘ ਨੂੰ ਦਿੱਲੀ ਦੀ ਹਕੂਮਤ ਬਖ਼ਸ਼ੀ
26. ਭਾਈ ਧੰਨਾ ਸਿੰਘ ਨੂੰ ਮੈਣ ਦੁਆਬ ਦਾ ਰਾਜ ਬਖ਼ਸ਼ਿਆ
27. ਭਾਈ ਕਰਨ ਸਿੰਘ ਨੂੰ ਸਰਹੰਦ ਦੀ ਸੂਬੇਦਾਰੀ ਬਖ਼ਸ਼ੀ
28. ਭਾਈ ਕੀਰਤ ਸਿੰਘ ਨੂੰ ਬਿਬੇਕੀ ਹੋਣ ਦਾ ਵਰਦਾਨ ਦਿੱਤਾ
29. ਭਾਈ ਲਛਮਣ ਸਿੰਘ ਨੂੰ ਪਹਾੜ ਦਾ ਰਾਜ ਬਖ਼ਸ਼ਿਆ
30. ਭਾਈ ਬੁੱਢਾ ਸਿੰਘ ਨੂੰ ਪਹਾੜ ਦਾ ਰਾਜ ਬਖ਼ਸ਼ਿਆ
31. ਭਾਈ ਕੇਸੋ ਸਿੰਘ ਨੂੰ ਪਿਸ਼ਾਵਰ ਦੀ ਸੂਬੇਦਾਰੀ ਬਖ਼ਸ਼ੀ
32. ਭਾਈ ਜਾਦੋ ਸਿੰਘ ਨੂੰ ਪਿਸ਼ਾਵਰ ਦੀ ਸੂਬੇਦਾਰੀ ਬਖ਼ਸ਼ੀ
33. ਭਾਈ ਸ਼ੋਭਾ ਸਿੰਘ ਨੂੰ ਕਾਬਲ ਦੀ ਹਕੂਮਤ ਬਖ਼ਸ਼ੀ
34. ਭਾਈ ਜੋਗਾ ਸਿੰਘ ਨੂੰ ਰੂਮ ਦੀ ਬਾਦਸ਼ਾਹੀ ਦਿੱਤੀ
35. ਭਾਈ ਭੰਗਾ ਸਿੰਘ ਨੂੰ ਈਰਾਨ ਦੀ ਬਾਦਸ਼ਾਹੀ ਦਿੱਤੀ
36. ਭਾਈ ਜੰਗਾ ਸਿੰਘ ਨੂੰ ਕਾਸ਼ੀ ਦਾ ਰਾਜ ਦਿੱਤਾ
37. ਭਾਈ ਧਰਮ ਸਿੰਘ ਨੂੰ ਬਲਖ ਬੁਖਾਰੇ ਦਾ ਰਾਜ ਦਿੱਤਾ
38. ਭਾਈ ਕਰਮ ਸਿੰਘ ਨੂੰ ਮੱਕੇ ਮਦੀਨੇ ਦਾ ਰਾਜ ਦਿੱਤਾ
39. ਭਾਈ ਕਾਲਾ ਸਿੰਘ ਨੂੰ ਇਸਤੰਬੋਲ ਦਾ ਰਾਜ ਦਿੱਤਾ
40. ਭਾਈ ਮਹਾਂ ਸਿੰਘ ਨੂੰ 'ਟੁਟੀ ਗੰਢੀ' ਦਾ ਵਰਦਾਨ ਦਿੱਤਾ।

*(ਪੋਥੀ ਗੁਰ ਬਿਲਾਸ ਕੀ, ਸ੍ਰੀ ਗੁਰਪਦ ਪ੍ਰੇਮ ਪ੍ਰਕਾਸ਼, ਪੰਨੇ 589-90,*
*32 ਪ੍ਰਾਂਤ : 1882 ਈ. ਪੱਥਰ ਛਾਪਾ)*

ਭਗਤ ਲਛਮਣ ਸਿੰਘ ਜੀ ਨੇ ਆਪਣੀ ਪੁਸਤਕ *Sikh Martyrs* (1923 ਈ.) ਵਿਚ ਮੁਕਤਸਰ ਦੇ ਚਾਲ੍ਹੀ ਮੁਕਤਿਆਂ ਦੀ ਲਿਸਟ ਇਹ ਦਿੱਤੀ ਹੈ :

ਮਹਾਂ ਸਿੰਘ, ਮਹਲਾ ਸਿੰਘ, ਦਰਬਾਰਾ ਸਿੰਘ, ਵੀਰ ਸਿੰਘ, ਮਨਸਾ ਸਿੰਘ, ਪਰਸਾ ਸਿੰਘ, ਗੌਰਾ ਸਿੰਘ, ਅਜਾਇਬ ਸਿੰਘ, ਸ਼ੇਰ ਸਿੰਘ, ਨਾਰਾਇਣ ਸਿੰਘ, ਸੰਤ ਸਿੰਘ, ਪਰਮਾ ਸਿੰਘ, ਸਰਜਾ ਸਿੰਘ, ਬਚਿਤਰ ਸਿੰਘ, ਮਸਤਾਨ ਸਿੰਘ, ਫੂਲ ਸਿੰਘ, ਚੰਪਾ ਸਿੰਘ, ਕਾਨ੍ਹ ਸਿੰਘ, ਦੀਪ ਸਿੰਘ, ਮੱਖਣ ਸਿੰਘ, ਗੰਡਾ ਸਿੰਘ, ਸਾਧੂ ਸਿੰਘ, ਜੀਵਨ ਸਿੰਘ, ਮੂਲਾ ਸਿੰਘ, ਭਾਗ ਸਿੰਘ, ਕਪੂਰ ਸਿੰਘ, ਮਿੱਠਾ ਸਿੰਘ, ਗਾੜ੍ਹ ਸਿੰਘ, ਜੱਸਾ ਸਿੰਘ, ਚੂਹੜ ਸਿੰਘ, ਮਨੀ ਸਿੰਘ, ਭਾਗ ਸਿੰਘ, ਮਨਸਾ ਸਿੰਘ, ਤਾਰੂ ਸਿੰਘ, ਬਿਸ਼ਨ ਸਿੰਘ, ਗੁਰਬਖਸ਼ ਸਿੰਘ, ਹਰੀ ਸਿੰਘ, ਬੁਲਾਕਾ ਸਿੰਘ, ਬਿਬੇਕਾ ਸਿੰਘ, ਰਾਮ ਸਿੰਘ।

ਭਗਤ ਲਛਮਣ ਸਿੰਘ ਨੇ ਵੀ ਇਸ ਦਾ ਆਧਾਰ ਨਹੀਂ ਦੱਸਿਆ। ਇਸ ਵਿਚ ਬਹੁਤੇ ਕਲਪਿਤ ਨਾਮ ਸਨ। *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਤੇ *ਗੁਰਪਦ ਪ੍ਰੇਮ ਪ੍ਰਕਾਸ਼* ਵਿਚ ਆਏ ਕਾਫ਼ੀ ਨਾਮ ਇਤਿਹਾਸਕ ਸਿੱਧ ਹੁੰਦੇ ਹਨ ਪਰ ਸਾਰੀ ਸੂਚੀ ਸਹੀ ਨਹੀਂ।

ਕਿਸੇ ਸਮੇਂ 1927 ਈ. ਵਿਚ ਸ. ਕਰਮ ਸਿੰਘ ਹਿਸਟੋਰੀਅਨ ਨੇ ਇਕ ਟ੍ਰੈਕਟ *ਪੰਚਾਇਤੀ ਬੇਦਾਵਾ* ਲਿਖਿਆ ਸੀ ਜਿਸ ਵਿਚ ਉਨ੍ਹਾਂ ਕਾਫ਼ੀ ਜਾਣਕਾਰੀ ਬਾਦ ਇਕ ਮੁਕੰਮਲ ਸੂਚੀ ਵੀ ਦਿੱਤੀ ਸੀ, ਲੇਕਿਨ ਉਹ ਸਾਨੂੰ ਹਾਸਲ ਨਹੀਂ ਹੋ ਸਕਿਆ।

ਸੋ ਸਹੀ ਸੂਚੀ *ਭੱਟ ਵਹੀਆਂ*, *ਗੁਰੂ ਕੀਆਂ ਸਾਖੀਆਂ*, *ਬੰਸਾਵਲੀਨਾਮਾ* ਤੇ ਹੋਰ ਇਤਿਹਾਸਕ ਗ੍ਰੰਥਾਂ ਵਿਚ ਆਏ ਹਵਾਲਿਆਂ ਦੇ ਆਧਾਰ 'ਤੇ ਇਉਂ ਬਣਾਈ ਜਾ ਸਕਦੀ ਹੈ :



1. ਰਾਇ ਸਿੰਘ, 2. ਮਹਾਂ ਸਿੰਘ, 3. ਸੀਤਲ ਸਿੰਘ, 4. ਸੁੰਦਰ ਸਿੰਘ, 5. ਬੂੜ ਸਿੰਘ, 6. ਭਾਗ ਸਿੰਘ, 7. ਦਿਲਬਾਗ ਸਿੰਘ, 8. ਨਿਧਾਨ ਸਿੰਘ, 9. ਸੁਲਤਾਨ ਸਿੰਘ, 10. ਘਰਬਾਰਾ ਸਿੰਘ, 11. ਦਰਬਾਰਾ ਸਿੰਘ, 12. ਗੰਡਾ ਸਿੰਘ, 13. ਕੇਸੋ ਸਿੰਘ, 14. ਜਾਦੋ ਸਿੰਘ, 15. ਕੀਰਤ ਸਿੰਘ, 16. ਕ੍ਰਿਪਾਲ ਸਿੰਘ, 17. ਨਿਹਾਲ ਸਿੰਘ, 18. ਕੁਸ਼ਾਲ ਸਿੰਘ, 19. ਸੁਹੇਲ ਸਿੰਘ, 20. ਸੰਤ ਸਿੰਘ, 21. ਮੱਜਾ ਸਿੰਘ, 22. ਸੁਮੇਰ ਸਿੰਘ, 23. ਸਾਧੂ ਸਿੰਘ 24. ਗੁਲਾਬ ਸਿੰਘ, 25. ਹਰਸਾ ਸਿੰਘ, 26. ਸੰਗਤ ਸਿੰਘ, 27. ਹਰੀ ਸਿੰਘ, 28. ਧੰਨਾ ਸਿੰਘ, 29. ਲਛਮਨ ਸਿੰਘ, 30. ਕਲਾ ਸਿੰਘ, 31. ਭੰਗਾ ਸਿੰਘ, 32. ਦਯਾਲ ਸਿੰਘ, 33. ਸਰਜਾ ਸਿੰਘ, 34. ਗਰਜਾ ਸਿੰਘ, 35. ਜੋਗਾ ਸਿੰਘ, 36. ਸ਼ੋਭਾ ਸਿੰਘ, 37. ਕਰਨ ਸਿੰਘ, 38. ਧਰਮ ਸਿੰਘ, 39. ਚੰਬਾ ਸਿੰਘ, 40. ਭੋਲਾ ਸਿੰਘ, 41. ਮਾਈ ਭਾਗ ਕੌਰ।

1. ਭਾਈ ਰਾਇ ਸਿੰਘ — ਇਹ ਭਾਈ ਮਨੀ ਸਿੰਘ ਜੀ ਦਾ ਛੋਟਾ ਭਾਈ ਤੇ ਮਾਈਦਾਸ ਦਾ ਪੁੱਤਰ ਸੀ ਅਤੇ ਚੰਗਾ ਪੜ੍ਹਿਆ-ਲਿਖਿਆ ਸੀ।

1759 ਦੀ ਵਿਸਾਖੀ ਨੂੰ ਸਤਿਗੁਰਾਂ ਸਭ ਨੂੰ ਕਿਹਾ, 'ਗ੍ਰਿਸਤੀ ਸਿੱਖ ਚਲੇ ਜਾਓ, ਇਥੇ ਜੰਗ ਜੁੱਧ ਦੇ ਕਾਰਣ ਬੇ-ਆਰਾਮੀ ਹੋਵੇਗੀ। ਕਈ ਸਿੱਖ ਚਲੇ ਗਏ ਪਰ ਇਹ ਨਹੀਂ ਗਿਆ। ਅਖ਼ੀਰ ਇਸ ਦੋ ਪੁੱਤਰਾਂ ਸਮੇਤ ਖਿਦਰਾਣੇ ਦੀ ਢਾਬ ਲਾਗੇ ਸ਼ਹੀਦੀ ਜਾ ਪਾਈ। ਇਹ ਮੋਹਰੀ ਆਗੂ ਸੀ। ਭੱਟ ਵਹੀ ਦੀ ਤੂਕ ਹੈ :

ਰਾਇ ਸਿੰਘ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਇ ਕਾ, ਪੜਪੋਤਾ ਮੂਲ ਚੰਦ ਕਾ, ਚੰਦਬੰਸੀ ਭਰਦਵਾਜੀ ਗੋਤਰ ਪੁਆਰ ਬੰਸ ਬੀਝੇਂ ਕਾ ਬੰਝਰਉਂਤ ਰਦਉਂਤ ਜਲ੍ਹਾਨਾ ਸੰਬਤ ਸਤ੍ਰਾਂ ਸੈ ਬਾਸਠ ਪੋਖ ਪ੍ਰਵਿਸ਼ਟੇ ਤੀਸ ਸ਼ਨੀਵਾਰ ਕੇ ਦਿਹੁੰ ਖਿਦਰਾਣਾ ਗਾਮ ਕੇ ਮਲ੍ਹਾਨ ਢਾਬ ਈਸ਼ਰ ਸਰ ਕੇ ਕਿਨਾਰੇ, ਚਾਲ੍ਹੀ ਸਿੱਖਾਂ ਕੀ ਚਉਂਕੀ ਮੇਂ ਤੁਰਕ ਫਉਜ ਗੈਲ ਲਰ ਕੇ ਸਾਹਵੇਂ ਮਾਥੇ ਜੂਝ ਕੇ ਸ਼ਹਾਦਤ ਪਾਈ। ਗੈਲੋਂ ਬੇਟਾ ਮਹਾਂ ਸਿੰਘ, ਸੀਤਲ ਸਿੰਘ ਮਾਰੇ ਗਏ। *(ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬੰਝਰਉਂਤੋਂ ਕਾ)*

2. ਮਹਾਂ ਸਿੰਘ — ਭਾਈ ਰਾਇ ਸਿੰਘ ਦਾ ਪੁੱਤਰ ਜੋ ਕਿ ਖਿਦਰਾਣੇ ਦੇ ਮੈਦਾਨ ਵਿਚ ਅੰਤਮ ਸੁਆਸਾਂ 'ਤੇ ਸੀ। ਇਸ ਦੇ ਪਿਤਾ ਤੇ ਇਸ ਨੇ ਸਤਿਗੁਰਾਂ ਨੂੰ ਬੇਨਤੀ ਕਰ ਕੇ ਟੁੱਟੀ ਗੰਢਵਾਈ ਸੀ।* ਬੇਦਾਵਾ ਪੜਵਾਉਣ ਵਾਲਿਆਂ ਵਿਚ ਸਹਿਕਦੇ ਹੋਏ ਭਾਈ ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਤੇ ਮਾਈ ਭਾਗ ਕੌਰ ਦਾ ਵਿਸ਼ੇਸ਼ ਹੱਥ ਸੀ।

3. ਸੀਤਲ ਸਿੰਘ — ਭਾਈ ਰਾਇ ਸਿੰਘ ਦਾ ਪੁੱਤਰ ਜੋ ਪਿਤਾ ਨਾਲ ਹੀ ਖਿਦਰਾਣੇ ਸ਼ਹੀਦ ਹੋਇਆ, ਇਹ ਗੁਰੂ ਦਰਬਾਰ ਦਾ ਲਿਖਾਰੀ ਸੀ ਅਤੇ ਇਸ ਨੇ *ਰਹਿਤਨਾਮਾ ਤੇ ਅਰਦਾਸਾਂ* ਪੁਸਤਕ ਲਿਖੀ ਸੀ।

4. ਸੁੰਦਰ ਸਿੰਘ — ਜਾਤਿ ਸਾਰਸੁਤ ਬ੍ਰਾਹਮਣ, ਪਿੰਡ ਝੱਲੀਆਂ ਤਸੀਲ ਕਸੂਰ ਜ਼ਿਲ੍ਹਾ ਲਾਹੌਰ ਦਾ ਵਾਸੀ ਸੀ। ਇਹ ਬੇਦਾਵਾ ਪੜਵਾਉਣ ਵਾਲੇ ਸਿੰਘਾਂ ਵਿੱਚੋਂ ਇਕ ਸੀ।

5. ਬੂੜ ਸਿੰਘ — ਭਾਈ ਸੁੰਦਰ ਸਿੰਘ ਦਾ ਪਿਤਾ ਸਾਰਸੁਤ ਬ੍ਰਾਹਮਣ ਜੋ ਪਿੰਡ ਝੱਲੀਆਂ ਤਸੀਲ ਕਸੂਰ ਜ਼ਿਲ੍ਹਾ ਲਾਹੌਰ ਦਾ ਵਾਸੀ ਸੀ। ਇਸ ਦੇ ਤਿੰਨ ਪੁੱਤਰ ਸਨ – ਸੁੰਦਰ ਸਿੰਘ, ਵਸਾਵਾ ਸਿੰਘ ਤੇ ਕੁਇਰ ਸਿੰਘ। ਸੁੰਦਰ ਸਿੰਘ ਇਸ ਦੇ ਨਾਲ ਸ਼ਹੀਦ ਹੋਇਆ ਤੇ ਦੂਜੇ ਦੋਵੇਂ ਭਾਈ ਤਾਰਾ ਸਿੰਘ ਡਲਵਾਂ ਨਾਲ 1878 ਬਿ. ਮਾਘ ਵਦੀ ਚੌਥ ਨੂੰ ਜੂਝ ਕੇ ਸ਼ਹੀਦੀ ਪਾ ਗਏ ਸਨ।



6. ਭਾਗ ਸਿੰਘ — ਮਾਈ ਭਾਗੋ (ਭਾਗ ਕੌਰ) ਦਾ ਭਰਾਤਾ ਜੋ ਢਿੱਲੋਂ ਗੋਤ ਨਗਰ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਵਸਨੀਕ ਸੀ।

---

* ਸਤਿਗੁਰ ਕਹੀ ਸਿਖੋ! ਮੰਗ ਲੇਹੌਂ। ਮੈਂ ਤੁੱਠੋ ਮੰਗ ਲਿਹੁ ਸੁ ਦੈਹੋਂ।
ਤੌ ਉਨ ਅੱਗਜੋ ਗੱਲ ਸੁਨਾਈ। 'ਹੋਹੁ ਤੁੱਠੇ, ਲਿਹੁ ਟੁੱਟੀ ਗੰਠਵਾਈ।
*(ਪ੍ਰਾਚੀਨ ਪੰਥ ਪ੍ਰਕਾਸ਼, ਸਾਖੀ ਮੁਕਤਸਰ)*

ਭਾਈ ਬੀਰ ਸਿੰਘ ਬੱਲ ਨੇ ਇਹ ਬੇਨਤੀ ਇਉਂ ਕਲਮਬੰਦ ਕੀਤੀ—
ਰਾ ਸਿੰਘ ਉਚਾਰੇ ਗੁਰੂ ਸਾਹਿਬ ਅਗਾਰੇ,
ਸ੍ਰੀ ਮਾਧਵ ਮੁਰਾਰੇ ਮੇਰੀ ਬੇਨਤੀ ਸੁਨੀਜੀਐ।
ਕਰੀ ਜਿਉ ਉਬਾਰੇ, ਚੀਰ ਦ੍ਰੋਪਤੀ ਸਵਾਰੇ,
ਪ੍ਰਹਿਲਾਦ ਹਿਤ ਫਾਰੇ ਖੰਭ ਤੈਸੇ ਆਜ ਕੀਜੀਐ।
ਸੇਵਕ ਤਿਹਾਰੇ ਗੁਨਾਂਹਗਾਰੇ ਜੋ ਪਿਛਾਰੇ ਭਏ,
ਸ੍ਰੀ ਮਹਾਰਾਜ! ਆਜ ਟੂਟੀ ਮੇਲ ਲੀਜੀਐ।
ਪਾਸ ਜੋ ਤਿਹਾਰੇ ਲਿਖੇ ਕਾਗਰ ਪੈ ਕਾਰੇ ਅੰਕ,
ਰੋਬਰੋ ਹਮਾਰੇ ਅਬ ਪਾਤੀ ਪਾਰ ਦੀਜੀਐ।੪੭। *(ਸਿੰਘ ਸਾਗਰ, 1827 ਈ: ਤਰੰਗ 13)*

7. ਦਿਲਬਾਗ ਸਿੰਘ — ਮਾਈ ਭਾਗੋ ਦਾ ਭਰਾਤਾ ਜੋ ਝਬਾਲ ਦਾ ਵਾਸੀ ਸੀ।

8. ਨਿਧਾਨ ਸਿੰਘ — ਮਾਈ ਭਾਗੋ ਦਾ ਪਤੀ ਜੋ ਕਿ ਦੇਸ ਰਾਜ ਵੜੈਚ ਦਾ ਪੁੱਤਰ ਸੀ ਤੇ ਪੱਟੀ ਦੇ ਰਹਿਣ ਵਾਲਾ ਸੀ।

9. ਸੁਲਤਾਨ ਸਿੰਘ — ਨਿਧਾਨ ਸਿੰਘ ਦਾ ਭਾਈ, ਪੱਟੀ ਦਾ ਨਿਵਾਸੀ।

10. ਘਰਬਾਰਾ ਸਿੰਘ — ਗੋਤ ਢਿੱਲੋਂ, ਝਬਾਲ ਜ਼ਿਲ੍ਹਾ ਅੰਮ੍ਰਿਤਸਰ, ਮਾਈ ਭਾਗੋ ਦੇ ਚਾਚੇ-ਤਾਏ ਦਾ ਪੁੱਤਰ।

11. ਦਰਬਾਰਾ ਸਿੰਘ — ਗੋਤ ਢਿੱਲੋਂ, ਨਗਰ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ, ਮਾਈ ਭਾਗੋ ਦੇ ਚਾਚੇ-ਤਾਏ ਦੇ ਪੁੱਤਰ।

12. ਗੰਡਾ ਸਿੰਘ — ਗੋਤ ਢਿੱਲੋਂ, ਝਬਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਵਾਸੀ, ਮਾਈ ਭਾਗੋ ਦੇ ਚਾਚੇ-ਤਾਏ ਦੇ ਪੁੱਤਰ।

13. ਜਾਦੋ ਸਿੰਘ — ਜਾਦੋ ਰਾਇ ਉਦਾਸੀ ਸਾਧੂ, ਬਾਲੂ ਹਸਨੇ ਦਾ ਚੇਲਾ ਸੀ। ਇਹ ਲੱਖੀ ਜੰਗਲ ਦੇ ਕਵੀ ਦਰਬਾਰ ਵਿਚ ਸ਼ਾਮਲ ਸੀ, ਸ਼ਾਇਦ ਇਹੋ ਅੰਮ੍ਰਿਤਪਾਨ ਕਰ ਕੇ ਜਾਦੋ ਸਿੰਘ ਕਹਿਲਾਇਆ ਹੋਵੇ।

14. ਕੇਸੋ ਸਿੰਘ—ਕੇਸੋ ਗੁਣੀ ਵੀ ਇਕ ਵਧੀਆ ਪੰਜਾਬੀ ਕਵੀ ਸੀ। ਇਸ ਨੇ ਲੱਖੀ ਜੰਗਲ ਵਿਚ ਕਵਿਤਾ ਸੁਣਾ ਕੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਹਾਸਲ ਕੀਤੀਆਂ ਸਨ। ਸ਼ਾਇਦ ਇਹੋ ਅੰਮ੍ਰਿਤਪਾਨ ਕਰ ਕੇ ਕੇਸੋ ਸਿੰਘ ਕਹਿਲਾਇਆ ਹੋਵੇ।



ਬਾਕੀ ਸਿੰਘਾਂ ਬਾਰੇ ਜਾਣਕਾਰੀ ਪ੍ਰਾਪਤ ਨਹੀਂ।

ਇਨ੍ਹਾਂ ਮੁਕਤਿਆਂ ਆਪਣੇ ਬਲੀਦਾਨ ਰਾਹੀਂ ਸਾਨੂੰ ਇਹ ਈਮਾਨ ਪੜ੍ਹਾਇਆ ਹੈ ਕਿ ਮੌਤ ਮਰਜੀਵੜੇ ਇਨਸਾਨ ਦੀ ਸ਼ਾਨ ਹੈ ਬਸ਼ਰਤਿ ਕਿ ਇਹ ਪਰਵਾਨ ਹੋ ਜਾਵੇ:

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥**

*(ਵਡਹੰਸ ਮਹਲਾ ੧, ਪੰਨਾ 579)*

# ਖੰਡੇ ਕੀ ਵੇਲਾ

ਸਿੱਖ ਧਰਮ ਜ਼ਿੰਦਗੀ ਦਾ ਨਵਾਂ ਰਾਜ-ਮਾਰਗ ਹੈ ਜਿਸ ਨੇ ਪੁਰਾਣੀਆਂ ਮਨੌਤਾਂ—ਵੇਦ, ਪੁਰਾਣ, ਅਵਤਾਰ ਪੂਜਾ, ਮੂਰਤੀ ਪੂਜਾ, ਦੇਵੀ ਦੇਵਤਿਆਂ ਦੀ ਮਾਨਤਾ, ਬ੍ਰਾਹਮਣ ਦੀ ਪ੍ਰੋਹਤੀ, ਜਾਤ-ਪਾਤ ਦੀ ਵੰਡ, ਕਰਮ-ਕਾਂਡ ਦੇ ਭਰਮ-ਜੰਜਾਲ, ਸੁਰਗ ਨਰਕ, ਜਗਤ-ਉਪਰਾਮਤਾ ਤੇ ਮੁਕਤੀ ਦੀ ਮੰਗ ਆਦਿ ਤੋਂ ਇਨਕਾਰ ਕਰਦਿਆਂ ਰੂਹਾਨੀ ਤੇ ਦੁਨਿਆਵੀ ਜੀਵਨ ਦੋਹਾਂ ਦੇ ਵਿਕਾਸ ਦਾ ਗਾਡੀ ਰਾਹ ਵਿਉਂਤਿਆ ਹੈ। ਪੁਰਾਣੇ ਜ਼ਮਾਨੇ ਦੇ ਭਾਰਤੀ ਧਰਮਾਂ ਨੇ ਅਹਿੰਸਾ ਤੇ ਤਿਆਗ ਨੂੰ ਗ਼ਲਤ ਰੂਪ ਦੇ ਕੇ ਸਾਰੇ ਸਮਾਜ ਨੂੰ ਕੁਰਾਹੇ ਪਾਇਆ ਹੋਇਆ ਸੀ ਤੇ ਜਰਵਾਣਿਆਂ ਸਾਹਮਣੇ ਇਹ ਅਹਿੰਸਾ ਕਮਜ਼ੋਰੀ ਤੇ ਕਾਇਰਤਾ ਬਣ ਗਈ ਜੋ ਭਾਰਤੀ ਸ੍ਵੈ-ਮਾਣ ਤੇ ਸ਼ਾਨ ਨੂੰ ਵੀ ਨਾਲ ਹੀ ਲੈ ਮਰੀ। ਇਹੋ ਹਾਲ ਵਿਰੱਕਤੀ ਦਾ ਸੀ। ਜਗਤ ਮਿਥਿਆ ਕਹਿ ਕੇ ਜੀਵਨ-ਸੰਗ੍ਰਾਮ ਤੋਂ ਭਗੌੜੇ ਹੋ ਜਾਣਾ ਕੋਈ ਸਿਆਣਪ ਜਾਂ ਧਰਮ ਨਹੀਂ ਸੀ। ਇਸ ਹਾਲਤ ਵਿਚ ਦੇਸ ਦੀ ਸੰਭਾਲ ਕੌਣ ਕਰਦਾ ਤੇ ਕੌਣ ਇਸ ਦੀ ਵਿਕਾਸ ਯੋਜਨਾ ਬਣਾਉਂਦਾ ? ਇਉਂ ਗ਼ਲਤ ਕਿਸਮ ਦੀ ਅਹਿੰਸਾ ਤੇ ਗ਼ਲਤ ਕਿਸਮ ਦੇ ਤਿਆਗ ਨੇ ਹੌਲੀ ਹੌਲੀ ਹਿੰਦੁਸਤਾਨ ਦਾ ਲੱਕ ਤੋੜ ਦਿੱਤਾ ਤੇ ਵਿਦੇਸ਼ੀ ਜਰਵਾਣਿਆਂ ਇਸ 'ਤੇ ਗ਼ੁਲਾਮੀ ਦੀ ਛੱਟ ਆ ਪਾਈ।



ਇਸ ਮਾੜੀ ਹਾਲਤ ਨੂੰ ਬਦਲਣ ਲਈ ਗੁਰੂ ਨਾਨਕ ਸਾਹਿਬ ਨੇ 'ਚੜ੍ਹਦੀ ਕਲਾ' ਤੇ 'ਸਰਬੱਤ ਦੇ ਭਲੇ' ਦਾ ਨਾਅਰਾ ਦਿੱਤਾ। ਨਾਮ ਸਿਮਰਨ ਨਾਲ ਸੇਵਾ ਤੇ ਭਗਤੀ ਨਾਲ ਸ਼ਕਤੀ ਦਾ ਸੰਗਮ ਕਰ ਕੇ ਰਾਜ-ਜੋਗ ਦਾ ਪੰਥ ਤੋਰਿਆ, ਮਾਲਾ ਤੇ ਤੇਗ਼ ਫੜਾ ਕੇ ਸੰਤ ਸਿਪਾਹੀ ਸਜਾਏ ਗਏ, ਜਿਨ੍ਹਾਂ ਨੇ ਪਰਮਾਰਥਕ ਤੇ ਆਰਥਿਕ ਵਿਕਾਸ ਦੋਹਾਂ ਦਾ ਪ੍ਰੋਗਰਾਮ ਨਿਭਾਉਣਾ ਸੀ। ਅੱਗੇ ਸਾਧੂ ਸੰਤ ਦੇਗ (ਸਦਾਬਰਤ) ਚਲਾਉਂਦੇ ਸਨ ਤੇ ਤੇਗ਼ ਮਾਰਖ਼ੋਰੇ ਜੋਧੇ। ਸਤਿਗੁਰਾਂ ਇਨ੍ਹਾਂ ਸੰਤ ਸਿਪਾਹੀਆਂ ਨੂੰ ਦੇਗ ਤੇਗ਼ ਦੋਹਾਂ ਦਾ ਵਰ ਦਿੱਤਾ। ਇਨ੍ਹਾਂ ਨਵੇਂ ਜੀਵਨ-ਆਦਰਸ਼ਾਂ ਨੇ ਅਖ਼ੀਰ ਗ਼ੁਲਾਮੀ ਦੇ ਭੰਨੇ ਮਜ਼ਲੂਮ ਲੋਕਾਂ ਅੰਦਰ ਬੀਰਤਾ ਦੀ ਲਹਿਰ ਚਲਾ ਕੇ ਸੁੱਤੀਆਂ ਕਲਾਂ ਜਗਾ ਦਿੱਤੀਆਂ। ਗਊਆਂ ਦੇ ਵੱਗ ਸ਼ੇਰਾਂ ਦੇ ਝੁੰਡ ਬਣ ਗਏ ਤੇ ਚਿੜੀਆਂ ਨੇ ਬਾਜ਼ਾਂ ਨਾਲ ਆਢਾ ਲਾਇਆ। ਗੁਰੂ ਨਾਨਕ ਸਾਹਿਬ ਇਹੋ ਚਾਹੁੰਦੇ ਸਨ ਕਿ ਜੇ ਬਹਾਦਰ ਨਾਲ ਬਹਾਦਰ ਟੱਕਰੇ ਤਾਂ ਇਹ ਕੋਈ ਹਰਜੇ ਵਾਲੀ ਗੱਲ ਨਹੀਂ, ਕਿਉਂਕਿ ਜੀਵਨ ਇਕ ਸੰਗਰਾਮ ਹੈ:

**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥**

*(ਆਸਾ ਮ: ੧, ਪੰਨਾ 360)*

ਇਸ ਤਰ੍ਹਾਂ ਸਿੱਖੀ ਨੇ ਦੋ ਸੌ ਬਰਸ ਲਾ ਕੇ ਜੀਵਨ ਨੂੰ ਅਧਿਆਤਮਕ ਤੇ ਸਦਾਚਾਰਕ ਪੱਖ ਤੋਂ ਪੂਰੀ ਤਰ੍ਹਾਂ ਪੱਕਾ ਕਰ ਲਿਆ ਤਾਂ ਇਹ ਸੂਰਬੀਰਤਾ ਦੀ ਤਲਵਾਰ ਹੱਥ ਫੜਾਈ। ਫੇਰ ਵੀ ਇਹ ਤਾਕੀਦ ਕੀਤੀ ਗਈ ਕਿ ਭਲੇ ਪੁਰਸ਼ਾਂ ਨੂੰ ਭਲੀ ਤਰ੍ਹਾਂ ਹੱਥ ਜੋੜ ਕੇ ਪੂਜਣਾ ਮੰਨਣਾ ਅਤੇ ਬੁਰਿਆਂ ਨੂੰ ਬੁਰੀ ਤਰ੍ਹਾਂ ਡੰਨਣਾ ਹੈ, ਪਰ ਪਰਮੇਸ਼ਰ ਨੂੰ ਕਦੀ ਦਿਲੋਂ ਵਿਸਾਰਨਾ ਨਹੀਂ :

**ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥**
**ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਇਹ ਮਹਾਂ-ਮੰਤਰ ਸੀ ਤਾਂ ਕਿ ਨਵੇਂ ਤਲਵਾਰੀਏ ਨਿਰਦਈ ਹੋ ਕੇ ਕਿਤੇ ਅਧਰਮੀ ਨਾ ਹੋ ਜਾਣ।

ਦਸਮ ਪਾਤਸ਼ਾਹ ਨੇ ਤਾਂ ਸਮਕਾਲੀ ਬਾਦਸ਼ਾਹਾਂ ਤੇ ਅੱਤਿਆਚਾਰੀ ਹਾਕਮਾਂ ਦੇ ਜਬਰ-ਜ਼ੁਲਮ ਦੇਖ ਕੇ ਸਾਫ਼ ਹੀ ਕਹਿ ਦਿੱਤਾ ਕਿ ਇਹ ਖੰਡੇ ਕੀ ਵੇਲਾ ਹੈ—ਤਲਵਾਰ ਦਾ ਯੁੱਧ ਹੈ, ਦੁਸ਼ਟ ਦੇ ਹਥਿਆਰ ਦਾ ਜਵਾਬ ਵਧੇਰੇ ਮਜ਼ਬੂਤ ਹਥਿਆਰ ਨਾਲ ਦਿੱਤਾ ਜਾਣਾ ਯੋਗ ਹੈ। ਹਾਂ, ਹੋਰ ਉਪਾਅ ਵੀ ਕਰ ਵੇਖੋ, ਪਰ ਜੇ ਕੋਈ ਚਾਰਾ ਨਾ ਚੱਲੇ ਤਾਂ ਦੁਸ਼ਟ-ਦਮਨ ਲਈ ਤਲਵਾਰ ਵਰਤਣਾ ਅਯੋਗ ਨਹੀਂ :

**ਚੂੰ ਕਾਰ ਅਜ਼ ਹਮਹ ਹੀਲਤੇ ਦਰਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥22॥** *(ਜ਼ਫ਼ਰਨਾਮਾ)*



**ਯਾਹੀ ਕਾਜ ਧਰਾ ਹਮ ਜਨਮੰ ॥**
**ਸਮਝ ਲੇਹੁ ਸਾਧੂ ਸਭ ਮਨਮੰ ॥**
**ਧਰਮ ਚਲਾਵਨ ਸੰਤ ਉਬਾਰਨ ॥**
**ਦੁਸਟ ਸਭਨ ਕੋ ਮੂਲ ਉਪਾਰਨ ॥** *(ਬਚਿੱਤ੍ਰ ਨਾਟਕ)*

ਅਖ਼ੀਰ ਲੱਛਮੀ ਤੇ ਸੋਨੇ ਦੇ ਪੁਜਾਰੀਆਂ ਨੂੰ ਅਕਾਲ ਦੇ ਪੁਜਾਰੀ ਬਣਾਇਆ ਗਿਆ। ਖੰਡੇ ਦੀ ਪਾਹੁਲ ਨੇ ਉਨ੍ਹਾਂ ਦੇ ਇਰਾਦੇ ਲੋਹੇ ਵਾਂਗ ਮਜ਼ਬੂਤ ਕਰ ਦਿੱਤੇ। ਧਰਮ ਲਈ ਆਪਣੀ ਜਾਨ ਦੇਣੀ ਤੇ ਨਿਰਦਈ ਜਾਬਰ ਦੀ ਜਾਨ ਲੈਣੀ, ਉਨ੍ਹਾਂ ਲਈ ਸਾਧਾਰਨ ਗੱਲ ਸੀ। ਇਹ ਕਰਾਮਾਤ ਸੀ ਜੋ ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਨੇ ਵਰਤਾਈ ਤੇ ਪੰਜਾਬ ਵਿਚ ਆਜ਼ਾਦੀ ਦੀ ਜੋਤ ਜਗਾਈ। ਇਸ ਜੋਤ ਨੂੰ ਬੁਝਾਉਣ ਲਈ ਕਈ ਹਨੇਰੀਆਂ ਆਈਆਂ ਤੇ ਕਈ ਝੱਖੜ ਝੁੱਲੇ, ਪਰ ਇਹ ਜੋਤਿ ਸ਼ਹੀਦੀਆਂ ਦੇ ਆਸਰੇ ਸਦਾ ਜਗਮਗਾਉਂਦੀ ਰਹੀ।

## ਕੁਰਬਾਨੀਆਂ ਦਾ ਦਰਿਆ

ਜਦ ਪੰਜਾਬ ਦੇ ਇਤਿਹਾਸ ਵਿਚ ਕੁਰਬਾਨੀਆਂ ਦਾ ਦਰਿਆ ਵਗਣਾ ਸ਼ੁਰੂ ਹੋਇਆ ਤਾਂ ਖ਼ੁਦ ਕੁਰਬਾਨੀ ਦੇ ਪੁੰਜ ਗੁਸਾਈਂ ਦੇ ਪਹਿਲਵਾਨੜੇ ਬੀਰ ਸਤਿਗੁਰੂ ਅਰਜਨ ਦੇਵ ਜੀ ਨੇ ਇਹ ਪਤੇ ਦੀ ਗੱਲ ਆਖੀ ਸੀ ਕਿ ਸੱਚਾ ਸੂਰਮਾ ਉਹ ਹੈ ਜੋ ਮੁੱਖ ਨਾ ਮੋੜੇ :

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ ॥**

*(ਸਲੋਕ ਵਾਰਾਂ ਤੇ ਵਧੀਕ, ਮ: ੫, ਪੰਨਾ 1425)*

ਇਹ ਗੱਲ ਹੋਰ ਵੀ ਪੱਕੀ ਕੀਤੀ ਗਈ ਕਿ ਤਲਵਾਰ ਹੀ ਨਹੀਂ, ਸੱਚੇ ਸੂਰਮੇ ਨੂੰ ਰੱਬੀ ਪਿਆਰ ਤੇ ਮਨੁੱਖੀ ਸਤਿਕਾਰ ਦਾ ਸਬਕ ਵੀ ਚੰਗੀ ਤਰ੍ਹਾਂ ਕੰਠ ਹੋਣਾ ਚਾਹੀਦਾ ਹੈ। ਕਾਰਨ ਇਹ ਸੀ ਕਿ ਪਹਿਲੇ ਜੋ ਤਲਵਾਰੀਏ ਹਿੰਦ 'ਤੇ ਚੜ੍ਹ ਕੇ ਆਏ, ਉਨ੍ਹਾਂ ਨਿਮਾਣੀ-ਨਿਤਾਣੀ ਖ਼ਲਕਤ ਨੂੰ ਕਤਲ ਕਰ ਕੇ 'ਗ਼ਾਜ਼ੀ' ਹੋਣ ਦਾ ਦਾਅਵਾ ਕੀਤਾ। ਗੁਰੂਆਂ ਨੂੰ ਇਹ ਗੱਲ ਨਹੀਂ ਸੀ ਭਾਉਂਦੀ। ਇਸ ਲਈ ਉਨ੍ਹਾਂ ਨੇ ਸਿੱਖੀ ਬੀਰਤਾ ਨੂੰ ਰੱਬੀ ਪ੍ਰੇਮ ਤੇ ਆਤਮ-ਸੰਜਮ ਦੇ ਰੰਗ ਵਿਚ ਰੰਗਿਆ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥**

*(ਧਨਾਸਰੀ ਮ: ੫, ਪੰਨਾ 679)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਰਮੇ ਦੀ ਇਹ ਤਾਰੀਫ਼ ਕੀਤੀ ਗਈ ਹੈ ਜੋ ਧਰਮ ਲਈ, ਨੇਕੀ ਲਈ ਲੜਦਾ ਹੈ, ਉਹ ਟੁਕੜੇ ਟੁਕੜੇ ਤਾਂ ਬੇਸ਼ੱਕ ਹੋ ਜਾਵੇ ਪਰ ਕਦੀ ਪਿਛਾਂਹ ਨਹੀਂ ਹਟਦਾ। ਜਦ ਨਗਾਰੇ 'ਤੇ ਚੋਟ ਪੈ ਜਾਵੇ ਤਾਂ ਸੱਚਾ ਸੂਰਮਾ ਬਾਬਾ ਦੀਪ ਸਿੰਘ ਵਾਂਗ ਜੂਝਦਾ ਹੋਇਆ ਸ਼ਹਾਦਤ ਦਾ ਜਾਮ ਪੀਂਦਾ ਹੈ:

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥** *(ਸਲੋਕ ਕਬੀਰ ਜੀ, ਪੰਨਾ 1105)*



ਗੁਰੂ ਤੇਗ਼ ਬਹਾਦਰ ਸਾਹਿਬ ਨੇ ਵੀ ਆਪਣੇ ਤਜਰਬੇ ਦੇ ਆਧਾਰ 'ਤੇ ਇਹੋ ਗੱਲ ਪੱਕੀ ਕੀਤੀ ਕਿ ਸੂਰਮਾ ਕਦੀ ਆਪਣੇ ਸਿਰੜ ਤੋਂ ਪਿੱਛੇ ਨਹੀਂ ਹਟਦਾ ਤੇ ਕੀਤੀ ਪ੍ਰਤਿਗਿਆ ਨੂੰ ਤੋੜ ਨਿਭਾਉਂਦਾ ਹੈ:

**ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹਿ ਨ ਛੋੜੀਏ।**
**ਗੁਰ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ।**

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਲਾਲ ਤੇ ਹੋਰ ਪਰਿਵਾਰ ਵਾਰ ਕੇ ਬੀਰ ਸਿਪਾਹੀਆਂ ਲਈ ਜੀਵਨ ਦਾ ਇਕ ਆਦਰਸ਼ ਕਾਇਮ ਕਰ ਦਿੱਤਾ ਤੇ ਸਮਝਾਇਆ ਕਿ ਸੱਚਾ ਸੂਰਮਾ ਕਿਸੇ ਹੋਰ ਚੀਜ਼ ਦੀ ਆਸ ਨਾ ਰੱਖ ਕੇ ਕੇਵਲ ਆਪਣੇ ਪ੍ਰਭੂ ਤੋਂ ਇਹੋ ਮੰਗ ਕਰੇ ਕਿ ਉਹ ਧਰਮ ਲਈ ਹੋ ਰਹੇ ਸੰਗਰਾਮ ਵਿਚ ਆਪਣੀ ਜੀਵਨ-ਅਹੂਤੀ ਸਹਿਜੇ ਹੀ ਦੇ ਸਕੇ। ਕੈਸੀ ਸੁੰਦਰ ਪ੍ਰਾਰਥਨਾ ਹੈ:

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰਿ ਅਪਨੀ ਜੀਤ ਕਰੋਂ॥**
**ਅਰੁ ਸਿਖ ਹੌਂ ਆਪਨੇ ਹੀ ਮਨ ਕੌਂ, ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ॥**

*(ਦਸਮ ਗ੍ਰੰਥ, ਚੰਡੀ ਚਰਿਤ੍ਰ)*

## ਸਿੱਖੀ ਦੀ ਪਰਖ

ਇਨ੍ਹਾਂ ਸੱਚੇ ਆਦਰਸ਼ਾਂ ਦੇ ਗੂੜ੍ਹੇ ਰੰਗ ਵਿਚ ਰੱਤੇ ਬਹਾਦਰਾਂ ਨੇ ਸੈਂਕੜੇ ਵਰ੍ਹੇ ਘੋਲ ਵਿਚ ਲਾਏ, ਪਰ ਕਦੇ ਕਮਜ਼ੋਰੀ ਦਿਖਾ ਕੇ ਪਿੱਠ ਨਾ ਮੋੜੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਸਮੇਂ ਦਿੱਲੀ ਵਿਚ ਸੈਂਕੜੇ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਗਿਆ। **ਸੂਰਬੀਰਾਂ ਦੀ ਇਸ ਫ਼ੌਜ ਵਿਚ ਇਕ ਛੋਟੀ ਉਮਰ ਦਾ ਭੁਝੰਗੀ ਵੀ ਸੀ। ਮਮਤਾ ਦੀ ਮਾਰੀ ਉਸ ਦੀ ਮਾਂ (ਕਤਲਗਾਹ ਵਿਚ) ਆ ਕੇ ਕਹਿਣ ਲੱਗੀ ਕਿ ਮੇਰਾ ਮੁੰਡਾ ਬਾਗ਼ੀ ਸਿੱਖਾਂ ਵਿੱਚੋਂ ਨਹੀਂ, ਗ਼ਲਤੀ ਨਾਲ ਫੜ ਕੇ ਲਿਆਂਦਾ ਗਿਆ ਹੈ। ਸ਼ਾਹੀ ਹੁਕਮ ਹੋਇਆ ਕਿ ਇਸ ਨੂੰ ਛੱਡ ਦਿਓ। ਪਰ ਭੁਝੰਗੀ ਦਾ ਜੁਆਬ ਸੀ—'ਮੇਰੀ ਮਾਂ ਝੂਠ ਬੋਲ ਰਹੀ ਹੈ, ਮੈਂ ਦਿਲੋਂ ਮਨੋਂ ਸਿੱਖ ਹਾਂ, ਮੈਨੂੰ ਛੇਤੀ ਸ਼ਹਾਦਤ ਦਾ ਜਾਮ ਪਿਲਾਇਆ ਜਾਵੇ।'** ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ, ਭਾਈ ਸ਼ਹਿਬਾਜ਼ ਸਿੰਘ ਤੇ ਭਾਈ ਹਕੀਕਤ ਰਾਇ ਨੇ ਬਹਾਦਰਾਂ ਵਾਂਗ ਹੱਸ ਹੱਸ ਕੇ ਜਾਨਾਂ ਦਿੱਤੀਆਂ ਪਰ ਮੁਖ ਨਾ ਮੋੜਿਆ। ਉਸ ਸਮੇਂ ਸਿੰਘਾਂ ਦਾ ਪਿਆਰਾ ਗੀਤ ਸੀ:

*ਮਨੂੰ ਅਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ।*
*ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।*

ਇਹ ਸ਼ਾਂਤਮਈ ਸੂਰਮਿਆਂ ਦਾ ਜੀਵਨ ਸੀ, ਵਿਅਕਤੀਗਤ ਕੁਰਬਾਨੀ ਦੀ ਪ੍ਰੀਖਿਆ ਸੀ। ਜਦ ਸ਼ਸਤ੍ਰਧਾਰੀ ਹੋ ਕੇ ਇਹੋ ਸੂਰਮੇ ਮੈਦਾਨ ਵਿਚ ਨਿੱਤਰੇ ਤਾਂ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਵਾਂਗ ਇਕੱਲੇ ਹੀ ਸੈਂਕੜਿਆਂ ਨਾਲ ਲੜਦੇ ਸ਼ਹੀਦੀਆਂ ਪਾ ਗਏ। ਜਦੋਂ ਇਕੱਠੇ ਲੜ ਜੂਝਣ ਦਾ ਮੌਕਾ ਆਇਆ, ਜਾਬਰਾਂ ਨਾਲ ਅਕਾਲੀ ਫ਼ੌਜਾਂ ਨੂੰ ਸ਼ਸਤਰਬੱਧ ਟਾਕਰੇ ਕਰਨੇ ਪਏ ਤਾਂ ਉਨ੍ਹਾਂ ਤਲਵਾਰੀ ਚਮਤਕਾਰਾਂ ਨਾਲ ਵੈਰੀ ਨੂੰ ਹੈਰਾਨ ਕਰ ਦਿੱਤਾ।

ਸਿੱਖ-ਇਤਿਹਾਸ ਵਿਚ ਵਾਪਰੇ ਘੱਲੂਘਾਰੇ ਸਿੱਖਾਂ ਦੀ ਸਮੂਹਿਕ ਕੁਰਬਾਨੀ ਦੀ ਸੁੰਦਰ ਮਿਸਾਲ ਹਨ। 1746 ਈ: ਵਿਚ ਬਟਾਲੇ ਕਾਹਨੂੰਵਾਨ ਦੇ ਛੰਭ ਅੰਦਰ ਦੀਵਾਨ ਲਖਪਤ ਨੇ ਬੁਰੀ ਤਰ੍ਹਾਂ ਘੇਰ ਘੇਰ 7-8 ਹਜ਼ਾਰ ਸਿੰਘਾਂ ਨੂੰ ਸ਼ਹੀਦ ਕੀਤਾ ਸੀ ਤੇ ਇਤਨਾ ਇਕੱਠਾ ਨੁਕਸਾਨ ਅੱਗੇ ਕਦੀ ਨਹੀਂ ਸੀ ਹੋਇਆ, ਇਸ ਲਈ ਇਸ ਨੂੰ ਛੋਟਾ ਘੱਲੂਘਾਰਾ ਕਿਹਾ ਜਾਂਦਾ ਹੈ।

ਫ਼ਰਵਰੀ 1762 ਵਿਚ ਇੱਕੋ ਦਿਨ ਲਗਭਗ 15-20 ਹਜ਼ਾਰ ਸਿੰਘਾਂ ਨੂੰ ਰਣ-ਤੱਤੇ ਵਿਚ ਆਪਣੀ ਕੁਰਬਾਨੀ (ਸ਼ਹੀਦੀ) ਦੇਣੀ ਪਈ, ਪ੍ਰੰਤੂ ਬਾਵਜੂਦ ਅਜਿਹੀਆਂ ਸੱਟਾਂ ਦੇ ਸਿੱਖ ਸੂਰਬੀਰ ਡੋਲੇ ਨਹੀਂ ਤੇ ਆਪਣੇ ਆਦਰਸ਼ਾਂ 'ਤੇ ਪੂਰੀ ਤਰ੍ਹਾਂ ਡਟੇ ਰਹੇ।

## ਵੱਡਾ ਘੱਲੂਘਾਰਾ

ਅਠਾਰ੍ਹਵੀਂ ਸਦੀ ਵਿਚ ਮੁਗ਼ਲ ਰਾਜ ਦੇ ਕਮਜ਼ੋਰ ਹੋ ਜਾਣ ਬਾਅਦ ਪੰਜਾਬ ਦੀ ਰਾਜਨੀਤਕ ਸਮੱਸਿਆ ਇਹ ਸੀ ਕਿ ਇਥੇ ਅਫ਼ਗਾਨ ਰਾਜ ਕਰਨ ਜਾਂ ਸਿੰਘ?

1761 ਵਿਚ ਪਾਨੀਪਤ ਦੇ ਮੈਦਾਨ ਅੰਦਰ ਅਹਿਮਦ ਸ਼ਾਹ ਅਬਦਾਲੀ ਨੇ ਮਰਾਠਿਆਂ ਦਾ ਲੱਕ ਤੋੜ ਦਿੱਤਾ ਸੀ। ਹੁਣ ਉਸ ਦਾ ਟਾਕਰਾ ਕੇਵਲ ਸਿੱਖ ਸੂਰਬੀਰਾਂ ਨਾਲ ਸੀ। ਏਸ ਕਰਕੇ ਉਸ ਨੇ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਦੀ ਵਿਉਂਤ ਤਿਆਰ ਕੀਤੀ ਤਾਕਿ ਦਿੱਲੀ ਤਕ ਕੋਈ ਰੋਕ ਪਾਉਣ ਵਾਲਾ ਨਾ ਰਹੇ। ਇਹ ਸੋਚ ਕੇ ਉਹ ਛੇਵੀਂ ਵਾਰ ਹਮਲਾਵਰ ਹੋਇਆ ਤੇ ਭਾਰੀ ਲਸ਼ਕਰ ਸਮੇਤ ੩ ਫ਼ਰਵਰੀ ਨੂੰ ਲਾਹੌਰੋਂ ਚੱਲ ਕੇ ਤਤ-ਫੱਟ ਤੜਕਸਾਰ 5 ਫ਼ਰਵਰੀ 1762 ਈ: ਨੂੰ (ਕੁਪ-ਰਹੀੜੇ) ਦੇ ਮੈਦਾਨ ਵਿਚ ਪੁੱਜ ਗਿਆ।

ਇਸ ਸਮੇਂ ਖ਼ਾਲਸਾ ਦਲ ਇਥੇ ਠਹਿਰਿਆ ਹੋਇਆ ਸੀ ਤੇ ਨਾਲ ਉਨ੍ਹਾਂ ਦਾ ਵਹੀਰ ਵੀ ਸੀ। ਪਿੰਡ ਗੁਰਮਾ ਤੋਂ ਰਹੀੜੇ ਤਕ ਦਲ ਦੇ ਡੇਰੇ ਸਨ। ਸਿੱਖ ਆਗੂਆਂ ਦਾ ਖ਼ਿਆਲ ਸੀ ਕਿ ਵਹੀਰ ਮਾਲਵੇ ਪਹੁੰਚਾ ਕੇ ਫਿਰ ਦੁਰਾਨੀ ਨਾਲ ਦੋ ਹੱਥ ਕਰਾਂਗੇ ਪਰ ਇਹ ਬਿੱਜ ਅਚਾਨਕ ਆਣ ਪਈ। ਮੂਹਰਿਓਂ ਜੈਨ ਖ਼ਾਂ ਹਾਕਮ ਸਰਹੰਦ, ਭੀਖਨ ਸ਼ਾਹ ਮਲੇਰਕੋਟਲਾ ਤੇ ਦੀਵਾਨ ਲਛਮੀ ਨਾਰਾਇਣ ਰਾਇਕੋਟੀਆ ਖ਼ਾਲਸਈ ਵਹੀਰ ਨੂੰ ਘੇਰ ਕੇ ਲੜ ਰਹੇ ਸਨ ਤੇ ਪਿੱਛੋਂ ਅਬਦਾਲੀ 50 ਹਜ਼ਾਰ ਫ਼ੌਜ ਤੇ 20-30 ਹਜ਼ਾਰ ਮੁਸਲਮ ਮੁਲਖਈਆ ਲੈ ਕੇ ਚੜ੍ਹ ਆਇਆ। ਸਿੰਘਾਂ ਦੀ ਗਿਣਤੀ ਸਿੰਘਣੀਆਂ ਤੇ ਬੱਚੇ-ਬੁੱਢਿਆਂ ਸਮੇਤ ਪੰਜਾਹ ਕੁ ਹਜ਼ਾਰ ਸੀ। ਬਹੁਤ ਭਾਰੀ ਖ਼ੂਨੀ ਸੰਗਰਾਮ ਹੋਇਆ। ਸਿੰਘਾਂ ਨੇ ਕੁੰਡਲ ਬਣਾ ਕੇ ਵਹੀਰ ਨੂੰ ਵਿਚਕਾਰ ਲੈ ਲਿਆ ਤੇ ਚਾਰੇ ਪਾਸਿਓਂ ਪਏ ਵੈਰੀ ਨਾਲ ਜੂਝਦਿਆਂ ਮਾਲਵੇ ਵੱਲ ਨੂੰ ਕੂਚ ਕੀਤਾ। ਪਠਾਣਾਂ ਦੀ ਇਹ ਕੋਸ਼ਿਸ਼ ਸੀ ਕਿ ਇਹ ਕੁੰਡਲ ਤੋੜ ਕੇ ਵਹੀਰ ਨੂੰ ਕਤਲ ਕਰ ਦਿੱਤਾ ਜਾਵੇ। ਕਈ ਵਾਰ ਉਹ ਟੁੱਟ ਕੇ ਪਏ ਵੀ, ਪਰ ਸਿੰਘ ਮੁੜ ਇਹ ਘੇਰਾ ਬਣਾਉਂਦੇ ਤੇ ਦੁਸ਼ਮਣ ਨਾਲ ਸਿੱਝਦੇ ਜਾਂਦੇ। ਭਾਈ ਸ਼ੇਖੂ ਸਿੰਘ ਹੰਬਲਵਾਲ ਤੇ ਭਾਈ ਸੰਗੋ ਸਿੰਘ ਦੋ ਮਲਵਈ ਦਾਨੇ, ਵਹੀਰ ਦੀ ਅਗਵਾਈ ਕਰ ਰਹੇ ਸਨ। ਇਹ ਬਹੁਤ ਕਠਿਨ ਕੰਮ ਸੀ ਕਿ ਹਜ਼ਾਰਾਂ ਦੀ ਤਦਾਦ ਵੈਰੀ ਤੋਂ ਵਹੀਰ ਦੀ ਰਾਖੀ ਸੰਭਾਲ ਕੀਤੀ ਜਾਵੇ ਤੇ ਦੁਸ਼ਮਣ ਨਾਲ ਵੀ ਟਾਕਰਾ ਲਿਆ ਜਾਵੇ। ਇਸ ਤਰ੍ਹਾਂ ਲੜਦੇ-ਭਿੜਦੇ ਸੂਰਬੀਰ ਸਿੰਘ ਪਿੰਡ ਗਹਿਲ ਤੇ ਕੁਤਬੇ-ਬਾਮ੍ਹਣੀ ਤੋਂ ਅੱਗੇ ਹਠੂਰ ਦੀ ਢਾਬ ਉੱਤੇ ਪਹੁੰਚੇ ਤੇ ਇਥੋਂ ਆ ਕੇ ਦੋਹਾਂ ਪਾਸਿਆਂ ਦੀਆਂ ਥੱਕੀਆਂ ਫ਼ੌਜਾਂ ਨੇ ਪਾਣੀ ਪੀਤਾ। ਅੱਠ ਘੰਟੇ ਲਗਾਤਾਰ ਬਾਰ੍ਹਾਂ ਕੋਹ ਲੜਦੇ ਲੜਦੇ ਸਾਰੇ ਹੀ ਅੱਕ ਥੱਕ ਚੁੱਕੇ ਸਨ। ਦੁਰਾਨੀ ਦੀ ਫ਼ੌਜ ਵੀ ਬਹੁਤ ਹਾਰ-ਹੁਟ ਚੁੱਕੀ ਸੀ ਤੇ ਉਸ ਨੂੰ ਇਹ ਵੀ ਪਤਾ ਸੀ ਕਿ ਅੱਗੇ ਜੰਗਲ ਦਾ ਇਲਾਕਾ ਹੈ ਤੇ ਪਾਣੀ ਵੀ ਘੱਟ ਹੀ ਮਿਲਦਾ ਹੈ। ਇਸ ਕਰਕੇ ਉਹ ਤਾਂ ਸ਼ਹੀਦ ਹੋਏ ਸਿੰਘਾਂ ਦੇ ਸਿਰਾਂ ਦੇ ਪੰਜਾਹ ਗੱਡੇ ਲੱਦ ਕੇ ਲਾਹੌਰ ਨੂੰ ਮੁੜ ਗਏ।

ਇਹ ਖ਼ੂਨੀ ਸਾਕਾ 28 ਮਾਘ 1818 ਬਿ: ਦਿਨ ਸ਼ੁਕਰਵਾਰ 5 ਫ਼ਰਵਰੀ, 1762 ਨੂੰ ਹੋਇਆ। ਵਾਪਸੀ 'ਤੇ ਅਬਦਾਲੀ ਨੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਨੂੰ ਬਾਰੂਦ ਦੇ ਕੁੱਪੇ ਰੱਖ ਕੇ ਉਡਾ ਦਿੱਤਾ ਤੇ ਪਾਵਨ ਸਰੋਵਰ ਨੂੰ ਮਿੱਟੀ ਨਾਲ ਪੂਰ ਦਿੱਤਾ। 3 ਮਾਰਚ ਨੂੰ ਦੁਰਾਨੀ ਲਾਹੌਰ ਪਹੁੰਚਿਆ ਤੇ ਉਥੇ ਸ਼ਹਿਰ ਦੇ ਦਰਵਾਜ਼ਿਆਂ 'ਤੇ ਸਿੰਘਾਂ ਦੇ ਸਿਰਾਂ ਦੇ ਮੀਨਾਰ ਬਣਾ ਕੇ ਖੜੇ ਕਰ ਦਿੱਤੇ, ਜਿਸ ਤੋਂ ਦੁਨੀਆਂ ਦੇਖੇ ਕਿ ਸਿੰਘ

ਮਾਰ-ਮੁਕਾ ਦਿੱਤੇ ਗਏ ਹਨ। ਇਸ ਲੜਾਈ ਵਿੱਚੋਂ ਕੋਈ ਸਿੰਘ ਐਸਾ ਨਾ ਬਚਿਆ ਜੋ ਜ਼ਖ਼ਮੀ ਨਾ ਹੋਇਆ ਹੋਵੇ। ਸ: ਜੱਸਾ ਸਿੰਘ ਆਹਲੂਵਾਲੀਆ ਦੇ 22 ਜ਼ਖ਼ਮ ਤੇ ਸ: ਚੜ੍ਹਤ ਸਿੰਘ ਦੇ 16 ਜ਼ਖ਼ਮ ਆਏ। ਵਹੀਰ ਦੀ ਰਖਵਾਲੀ ਦਾ ਕੰਮ ਸ: ਚੜ੍ਹਤ ਸਿੰਘ ਦੇ ਜ਼ਿੰਮੇ ਸੀ। ਸ: ਜੱਸਾ ਸਿੰਘ ਆਹਲੂਵਾਲੀਆ ਸਾਰੇ ਦਲ ਖ਼ਾਲਸਾ ਦੀ ਕਮਾਨ ਕਰ ਰਹੇ ਸਨ। ਇਸ ਵੱਡੇ ਘੱਲੂਘਾਰੇ ਵਿਚ 15 ਹਜ਼ਾਰ ਤੋਂ ਉੱਤੇ ਸਿੰਘ ਸ਼ਹੀਦ ਹੋਏ। *ਤਾਰੀਖ਼ਿ ਅਹਿਮਦਸ਼ਾਹੀ* ਤੇ *ਇਬਾਰਤਨਾਮੇ* ਵਿਚ ਸ਼ਹੀਦ ਹੋਏ ਸਿੰਘਾਂ ਦੀ ਗਿਣਤੀ 30 ਹਜ਼ਾਰ ਅਤੇ ਸਯਦ ਮੁਹੰਮਦ ਲਤੀਫ਼ ਤੇ ਕਨ੍ਹਈਆ ਲਾਲ ਨੇ 24 ਹਜ਼ਾਰ ਦਿੱਤੀ ਹੈ। ਭਾਈ ਰਤਨ ਸਿੰਘ ਭੰਗੂ ਲਿਖਦੇ ਹਨ :

**ਲੋਕ ਕਹੈਂ ਸਿੰਘ ਇਕ ਲੱਖ ਸਾਰਾ।**
**ਪਚਾਸ ਬਚਯੋ ਔਰ ਸਭ ਗਯੋ ਮਾਰਾ।145।**
**ਪਿਤਾ ਹਮਾਰੇ ਤੀਸ ਬਤਾਏ।**
**ਰਹੇ ਸੁ ਮਰ ਔਰ ਬਚ ਕਰ ਆਏ।** *(ਸ੍ਰੀ ਗੁਰ ਪੰਥ ਪ੍ਰਕਾਸ਼)*

ਇਸ ਗਿਣਤੀ ਵਿਚ ਵਧੇਰੇ ਸੰਖਿਆ ਵਹੀਰ ਦੇ ਬਾਲ ਬੱਚੇ, ਬੁੱਢੇ ਠੇਰੇ ਤੇ ਜ਼ਨਾਨੀਆਂ ਆਦਿ ਦੀ ਸੀ ਜੋ ਚੁਪਾਸਿਓਂ ਘਿਰ ਜਾਣ ਕਾਰਨ ਕਤਲੇਆਮ ਦਾ ਸ਼ਿਕਾਰ ਹੋਏ। ਵੱਡਾ ਕਾਰਨ ਇਹ ਵੀ ਸੀ ਕਿ ਸਿੰਘਾਂ ਨੂੰ ਅਬਦਾਲੀ ਦੇ ਇਤਨਾ ਜਲਦੀ ਆਉਣ ਦੀ ਆਸ ਨਹੀਂ ਸੀ, ਦੂਜੇ ਉਸ (ਅਬਦਾਲੀ) ਪਾਸ ਕੇਵਲ ਫ਼ੌਜ ਸੀ, ਪਰਿਵਾਰਾਂ ਦੀ ਰਾਖੀ ਦਾ ਕੰਮ ਨਹੀਂ ਸੀ। ਪਰ ਬਾਵਜੂਦ ਇਤਨੇ ਭਾਰੇ ਸੰਕਟ ਤੇ ਇਤਨੇ ਜਾਨੀ ਅਤੇ ਮਾਲੀ ਨੁਕਸਾਨ ਦੇ ਸਿੰਘ ਇਹ ਆਖ ਰਹੇ ਸਨ ਕਿ ਖ਼ਾਲਸਾ ਘੱਲੂਘਾਰੇ ਦੀ ਅੱਗ ਵਿਚ ਪੈ ਕੇ ਸ਼ੁੱਧ ਕੁੰਦਨ ਹੋ ਗਿਆ ਹੈ, ਇਹ ਅਮਰ ਹੈ, ਇਸ ਨੂੰ ਕੋਈ ਮਾਰ ਨਹੀਂ ਸਕਦਾ ਅਤੇ ਕਾਬਲੀ ਕੁੱਤਾ ਆਖ਼ਿਰ ਆਪਣੇ ਪਾਪਾਂ ਦਾ ਫਲ ਭੋਗਦਾ ਬੁਰੀ ਮੌਤੇ ਮਰੇਗਾ ਤੇ ਸ਼ਹੀਦਾਂ ਦੀ ਅਸ਼ੀਰਵਾਦ ਨਾਲ ਸਿੰਘ ਸਦਾ ਵਧਦੇ-ਫੁਲਦੇ ਰਹਿਣਗੇ। ਡਾ: ਇਕਬਾਲ ਦਾ ਆਪਣੀ ਕੌਮ ਸੰਬੰਧੀ ਇਹ ਕਥਨ ਸਿੱਖਾਂ 'ਤੇ ਹਰ ਪ੍ਰਕਾਰ ਢੁਕਦਾ ਹੈ :

**ਕਤਲਿ ਹੁਸੈਨ ਦਰ ਅਸਲ ਮਰਗਿ ਯਜ਼ੀਦ ਥਾ।**
**ਇਸਲਾਮ ਜ਼ਿੰਦਾ ਹੋਤਾ ਹੈ, ਹਰ ਕਰਬਲਾ ਕੇ ਬਾਦ।**

ਅਜਿਹੀ ਚੜ੍ਹਦੀ ਕਲਾ ਦੀ ਸਪਿਰਟ ਵਾਲੇ ਸਿੱਖ ਚੈਨ ਨਾਲ ਕਦੋਂ ਬੈਠ ਸਕਦੇ ਸਨ। ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਦੁਰਾਨੀ ਨੇ ਮਰਾਠਿਆਂ ਦਾ ਅਜਿਹਾ ਲੱਕ ਤੋੜਿਆ ਕਿ ਉਹ ਮੁੜ ਉੱਠ ਨਾ ਸਕੇ, ਪ੍ਰੰਤੂ ਘੱਲੂਘਾਰੇ ਵਰਗੀ ਸਖ਼ਤ ਸੱਟ ਖਾ ਕੇ ਵੀ ਸਿੰਘ ਸੂਰਮੇ ਫਿਰ ਉੱਠੇ ਤੇ ਮਈ ੧੭੬੨ ਵਿਚ ਸਰਹੰਦ 'ਤੇ ਧਾਵਾ ਬੋਲ ਕੇ ਦੋਖੀਆਂ ਨੂੰ ਦੰਡ ਦਿੱਤਾ। ੧੭ ਅਕਤੂਬਰ ੧੭੬੨ ਨੂੰ ਦੀਵਾਲੀ ਦੇ ਮੌਕੇ ੬੦ ਹਜ਼ਾਰ ਸਿੰਘਾਂ ਦਾ ਅੰਮ੍ਰਿਤਸਰ ਇਕੱਠ ਹੋਇਆ। ਦੁਰਾਨੀ ਨੇ ਸੰਧੀ ਕਰਨ ਲਈ ਦੂਤ ਭੇਜਿਆ ਪਰ ਸ੍ਵੈ-ਮਾਨੀ ਸਿੰਘਾਂ ਇਨਕਾਰ ਕਰ ਦਿੱਤਾ। ਅਬਦਾਲੀ ਫ਼ੌਜ ਲੈ ਕੇ ਅੰਮ੍ਰਿਤਸਰ ਆਇਆ ਤੇ ਸਿੰਘਾਂ ਦਿਨ ਭਰ ਕਰਾਰੇ ਹੱਥ ਦਿਖਾ ਕੇ ਪਠਾਣਾਂ ਨੂੰ ਸਖ਼ਤ

ਭਾਂਜ ਦਿੱਤੀ ਤੇ ਲਾਹੌਰ ਤਕ ਉਸ ਦਾ ਪਿੱਛਾ ਕੀਤਾ। ਮਰਹੱਟਿਆਂ 'ਤੇ ਵਿਜੈ ਪਾਉਣ ਵਾਲੇ ਦੁਰਾਨੀ ਲਈ ਇਹ ਹਾਰ ਸੱਚਮੁੱਚ ਹੀ ਹੈਰਾਨੀ ਭਰੀ ਸੀ। ਅਖ਼ੀਰ ਖ਼ੁਆਜਾ ਅਬੀਦ (ਉਬੈਦ) ਖ਼ਾਂ ਨੂੰ ਹਾਕਮ ਲਾਹੌਰ ਤੇ ਕਾਬਲੀ ਮੱਲ ਨੂੰ ਉਸ ਦਾ ਦੀਵਾਨ ਥਾਪ ਕੇ ਉਹ ਦਸੰਬਰ 1762 ਵਿਚ ਆਪਣੇ ਵਤਨ ਅਫ਼ਗ਼ਾਨਿਸਤਾਨ ਨੂੰ ਪਰਤ ਗਿਆ। ਸਿੰਘਾਂ ਉਸ ਨੂੰ ਦਰਿਆ ਝਨਾਂ ਤਕ ਲੁੱਟਿਆ ਤੇ ਬਹੁਤ ਸਾਰੇ ਪਠਾਣਾਂ ਨੂੰ ਕੈਦੀ ਬਣਾ ਲਿਆਂਦਾ ਤੇ ਉਨ੍ਹਾਂ ਤੋਂ ਹੀ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ (ਮਿੱਟੀ) ਕਢਵਾਈ। ਅਬਦਾਲੀ ਦੇ ਜਾਣ ਦੀ ਦੇਰ ਸੀ ਕਿ ਦਲ ਖ਼ਾਲਸੇ ਨੇ ਪਹਿਲੇ ਵਾਂਗ ਥਾਂ ਥਾਂ ਦਿਨਾਂ ਵਿਚ ਹੀ ਸਾਰਾ ਪੰਜਾਬ ਆਪਣੇ ਕਬਜ਼ੇ ਕਰ ਲਿਆ। ਇਹ ਹੈ ਖੰਡੇਧਾਰੀ ਖ਼ਾਲਸੇ ਦੀ ਕਰਾਮਾਤ, ਜਿਨ੍ਹਾਂ ਪਠਾਣੀ ਦਾਬੇ ਨੂੰ ਮੁਕਾਅ, ਆਜ਼ਾਦੀ ਦਾ ਰਾਹ ਦਿਖਾਇਆ।

ਸ: ਕਰਮ ਸਿੰਘ ਹਿਸਟੋਰੀਅਨ ਦੇ ਸ਼ਬਦਾਂ ਵਿਚ ਸਿੰਘਾਂ ਦੀ ਇਹ ਪਹਿਲੀ ਜਿੱਤ ਸੀ ਜੋ ਉਨ੍ਹਾਂ ਨੇ ਪਠਾਣਾਂ ਉੱਤੇ ਪ੍ਰਾਪਤ ਕੀਤੀ। ਜਿੱਤਾਂ ਦਾ ਸਿਲਸਿਲਾ ਫਿਰ ਐਸਾ ਤੁਰਿਆ ਕਿ ਉਹ ਜਮਰੌਦ ਦੀ ਲੜਾਈ ਉੱਤੇ ਜਾ ਕੇ ਖ਼ਤਮ ਹੋਇਆ, ਜਿਸ ਦਾ ਅਸਰ ਇਹ ਹੋਇਆ ਕਿ ਪੰਜਾਬ ਦੇ ਲੋਕਾਂ ਦੇ ਦਿਲਾਂ ਉੱਤੇ ਜੋ ਪਠਾਣਾਂ ਦਾ ਰੋਅਬ ਬੈਠਾ ਹੋਇਆ ਸੀ, ਉਹ (ਸਦਾ ਲਈ) ਜਾਂਦਾ ਰਿਹਾ ਅਤੇ ਪਠਾਣਾਂ ਦੇ ਦਿਲਾਂ ਉੱਤੇ ਸਿੱਖਾਂ ਦਾ ਰੋਅਬ ਬੈਠ ਗਿਆ। ਜਿਊਂਦੀਆਂ ਕੌਮਾਂ ਦੇ ਇਹੋ ਗੁਣ ਹੁੰਦੇ ਹਨ।

ਸਿੰਘਾਂ ਦੇ ਇਸ ਉੱਚੇ ਆਚਰਣ ਦੀ ਦੇਸ਼ ਦੇ ਲੋਕਾਂ ਨੇ ਹੀ ਸਾਖੀ ਨਹੀਂ ਭਰੀ, ਸਗੋਂ ਵੈਰੀਆਂ ਨੇ ਵੀ ਇਸ ਦੇ ਗੁਣ ਗਾਏ ਹਨ। ਕਾਜ਼ੀ ਨੂਰ ਮੁਹੰਮਦ ਜੋ 1764 ਈ: ਵਿਚ ਅਹਿਮਦਸ਼ਾਹ ਦੁਰਾਨੀ ਦੇ ਸੱਤਵੇਂ ਹੱਲੇ ਸਮੇਂ ਨਾਲ (ਹਿੰਦ) ਆਇਆ, ਉਹ ਸਿੰਘ ਸੂਰਮਿਆਂ ਦੇ ਕਾਰਨਾਮੇ ਅੱਖੀਂ ਵੇਖ, ਵੈਰੀ ਹੋਣ ਦੇ ਬਾਵਜੂਦ ਪ੍ਰਸੰਸਾ ਕਰਨੋਂ ਨਹੀਂ ਰੁਕਦਾ। ਉਹ ਲਿਖਦਾ ਹੈ :

'ਸਿੰਘਾਂ ਨੂੰ ਸਗ-ਕੁਤੇ ਨ ਆਖ, ਉਹ ਸ਼ੇਰ ਹਨ। ਉਹ ਮਰਦਾਂ ਦੇ ਮਰਦ ਸ਼ੇਰਾਂ ਵਾਂਗ ਦਲੇਰ ਹਨ। ਭਲਾ ਕੋਈ ਰਣ ਦਾ ਸੂਰਮਾ ਜੋ ਲੜਾਈ ਵਿਚ ਸ਼ੀਂਹ ਵਾਂਗ ਬੁਕੇ ਕਦੇ ਸਗ (ਕੁੱਤਾ) ਹੋ ਸਕਦਾ ਹੈ ? ਜੇ ਤੈਨੂੰ ਲੜਾਈ ਦਾ ਕਸਬ ਸਿੱਖਣ ਦੀ ਚਾਅ ਹੈ ਤਾਂ ਰਣਭੂਮੀ ਵਿਚ ਇਨ੍ਹਾਂ ਦੇ ਸਾਹਮਣੇ ਹੋ।'......

'ਜਦ ਇਹ ਹੱਥ ਵਿਚ ਤਲਵਾਰ ਫੜਦੇ ਹਨ ਤਾਂ ਸਿੰਧ ਤਕ ਮਾਰੋ-ਮਾਰ ਕਰਦੇ ਚਲੇ ਜਾਂਦੇ ਹਨ। ਕੋਈ ਆਦਮੀ ਇਨ੍ਹਾਂ ਦੇ ਸਾਹਮਣੇ ਅੜ ਨਹੀਂ ਸਕਦਾ, ਭਾਵੇਂ ਉਹ ਕਿੱਡਾ ਹੀ ਜਰਵਾਣਾ ਕਿਉਂ ਨਾ ਹੋਵੇ ? ਜਦ ਇਹ ਹੱਥ ਵਿਚ ਨੇਜ਼ਾ ਫੜਦੇ ਹਨ ਤਾਂ ਵੈਰੀ ਦੀ ਸੈਨਾ ਵਿਚ ਭਾਂਜ ਪਾ ਦਿੰਦੇ ਹਨ। ਜਦ ਇਹ ਨੇਜ਼ੇ ਦੀ ਅਣੀ ਉਤਾਂਹ ਚੁੱਕਦੇ ਹਨ ਤਾਂ ਅੱਗੇ ਭਾਵੇਂ ਕੋਹ ਕਾਫ਼ ਹੋਵੇ, ਉਸ ਨੂੰ ਵੀ ਲੀਰਾਂ-ਲੀਰਾਂ ਕਰ ਦਿੰਦੇ ਹਨ। ਜਦ ਇਹ ਕਮਾਨ ਦਾ ਚਿੱਲਾ ਚਾੜ੍ਹਦੇ ਹਨ ਤਾਂ ਉਸ ਵਿਚ ਵੈਰੀ ਦੀ ਜਾਨ ਲੈਣ ਵਾਲਾ ਤੀਰ ਰੱਖਦੇ ਤੇ ਫੇਰ ਚਿੱਲੇ ਨੂੰ ਖਿੱਚ ਕੇ ਕੰਨ ਤੀਕ ਲੈ ਜਾਂਦੇ ਹਨ। ਇਸ ਨਾਲ ਵੈਰੀ ਦਾ ਸਰੀਰ ਕੰਬਣ ਲੱਗ ਜਾਂਦਾ ਹੈ।

'ਲੜਾਈ ਦੇ ਸਮੇਂ ਜਦ ਇਹ ਬੰਦੂਕ ਫੜਦੇ ਹਨ ਤਾਂ ਸ਼ੇਰਾਂ ਵਾਂਗ ਬੁਕਦੇ ਤੇ ਪੈਲਾਂ ਪਾਉਂਦੇ ਰਣਭੂਮੀ ਵਿਚ ਆਉਂਦੇ ਹਨ। ਆਉਂਦੇ ਹੀ ਕਈਆਂ ਦੇ ਸੀਨੇ ਛਾਨਣੀ-ਛਾਨਣੀ

ਕਰ ਸੁੱਟਦੇ ਤੇ ਕਈਆਂ ਨੂੰ ਮਿੱਟੀ ਵਿਚ ਆ ਮਿਲਾਉਂਦੇ ਹਨ। ਇਉਂ ਸਮਝੋ ਕਿ ਪਿਛਲੇ ਸਮੇਂ ਬੰਦੂਕ ਕਿਤੇ ਇਨ੍ਹਾਂ ਨੇ ਹੀ ਬਣਾਈ ਹੋਵੇਗੀ, ਲੁਕਮਾਨ ਨੇ ਨਹੀਂ। ਭਾਵੇਂ ਬੰਦੂਕਾਂ ਤਾਂ ਹਰੇਕ ਪਾਸ ਬਥੇਰੀਆਂ ਹਨ ਪਰ ਇਨ੍ਹਾਂ ਨਾਲੋਂ ਇਸ ਦਾ ਵੱਧ ਕੇ ਕੋਈ ਕਾਰੀਗਰ ਨਹੀਂ। ਇਹ ਸੱਜੇ ਖੱਬੇ, ਅੱਗੇ ਪਿੱਛੇ ਲਗਾਤਾਰ ਗੋਲੀਆਂ ਦਾਗ਼ੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਨਿਸਚਾ ਨਹੀਂ ਤਾਂ ਲੜਾਈ ਕਰਨ ਵਾਲਿਆਂ ਪਾਸੋਂ ਪੁੱਛ ਵੇਖੋ। ਉਹ ਤੈਨੂੰ ਮੈਥੋਂ ਵੀ ਵੱਧ ਦੱਸਣਗੇ ਤੇ ਇਨ੍ਹਾਂ ਦੇ ਜੰਗੀ ਕਸਬ ਨੂੰ ਸਲਾਹੁਣਗੇ। ਮੇਰੀ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ ਜੋ ਲੜਾਈ ਵਿਚ ਇਨ੍ਹਾਂ ਨਾਲ ਟਾਕਰਾ ਲੈ ਚੁੱਕੇ ਹਨ।

'ਲੜਾਈ ਤੋਂ ਵੱਧ ਕੇ ਇਨ੍ਹਾਂ ਦੀ ਇਕ ਹੋਰ ਗੱਲ ਵੀ ਸੁਣੋ, ਜਿਸ ਵਿਚ ਇਹ ਬਾਕੀ ਜੰਗਜੂ ਲੋਕਾਂ ਨਾਲੋਂ ਬਹੁਤ ਅੱਗੇ ਵਧੇ ਹੋਏ ਹਨ। ਇਹ ਕਾਇਰ ਨੂੰ, ਜੋ ਲੜਾਈ ਵਿਚ ਹਥਿਆਰ ਰੱਖ ਦੇਵੇ, ਕਦੀ ਵੀ ਨਹੀਂ ਮਾਰਦੇ ਤੇ ਨਾ ਹੀ ਨੱਸੇ ਜਾਂਦੇ ਨੂੰ ਵਲਦੇ ਹਨ। ਇਹ ਨਾ ਕਿਸੇ ਤ੍ਰੀਮਤ ਦਾ ਗਹਿਣਾ ਰੁਪਈਆ ਲੁੱਟਦੇ ਹਨ, ਭਾਵੇਂ ਉਹ ਵੱਡੀ ਸੁਆਣੀ ਹੋਵੇ ਤੇ ਭਾਵੇਂ ਮਾਮੂਲੀ ਗੋਲੀ-ਬਾਂਦੀ। ਇਨ੍ਹਾਂ ਵਿਚ ਵਿਭਚਾਰ ਵੀ ਨਹੀਂ, ਨਾ ਹੀ ਇਹ ਚੋਰੀ ਕਰਦੇ ਹਨ।'

*ਤਵਾਰੀਖ਼ੇ ਪੰਜਾਬ* ਵਿਚ ਬੂਟੇ ਸ਼ਾਹ ਨੇ ਵੀ ਇਹੋ ਗੱਲ ਦੁਹਾਰਾਈ ਹੈ ਕਿ 'ਜੇ ਕਿਧਰੇ ਸਿੱਖ ਕਿਸੇ ਕਾਫ਼ਲੇ ਉੱਤੇ ਹੱਲਾ ਬੋਲਦੇ ਤਾਂ ਉਹ ਮਰਦ ਦੇ ਸਿਰੋਂ ਪਗੜੀ ਉੱਕਾ ਹੀ ਨਹੀਂ ਸਨ ਉਤਾਰਦੇ ਤੇ ਨਾ ਹੀ ਔਰਤਾਂ ਦੇ ਗਹਿਣੇ-ਗੱਟਿਆਂ ਜਾਂ ਕੱਪੜੇ-ਲੱਤੇ ਨੂੰ ਹੱਥ ਪਾਉਂਦੇ ਸਨ।'



ਪੰਜਾਬ ਦੇ ਅਜਿਹੇ ਸੁੱਚੇ ਬੀਰ ਸੈਨਿਕਾਂ ਦੀ ਸਿਫ਼ਤ ਕਰਦਿਆਂ ਇਕ ਵਾਰ ਹਿੰਦੁਸਤਾਨੀ ਫ਼ੌਜਾਂ ਦੇ ਅੰਗਰੇਜ਼ ਕਮਾਂਡਰ ਜਨਰਲ ਬਰਡਵੁਡ ਨੇ ਕਿਹਾ ਸੀ: 'ਮੈਨੂੰ ਆਪਣੀ ਪਤਨੀ ਤੇ ਲੜਕੀ ਨੂੰ ਇਕ ਸਿੰਘ ਸਿਪਾਹੀ ਦੀ ਹਿਫ਼ਾਜ਼ਤ ਵਿਚ ਛੱਡਦਿਆਂ ਕੋਈ ਝਿਜਕ ਨਹੀਂ ਹੁੰਦੀ ਕਿਉਂਕਿ ਮੈਂ ਸਮਝਦਾ ਹਾਂ ਕਿ ਇਕ ਸਿੱਖ ਸਿਪਾਹੀ ਦੀ ਮੌਜੂਦਗੀ ਵਿਚ ਉਹ ਹਰ ਪ੍ਰਕਾਰ ਸੁਰੱਖਿਅਤ ਹਨ।'

ਇਹ ਗ਼ੈਰ-ਸਿੱਖਾਂ ਦੀਆਂ ਰਾਵਾਂ ਇਸ ਗੱਲ ਨੂੰ ਸਪੱਸ਼ਟ ਕਰਨ ਲਈ ਕਾਫ਼ੀ ਹਨ ਕਿ ਸਿੰਘ ਆਚਰਣ ਦੀ ਵਿਸ਼ੇਸ਼ਤਾ ਸੰਤ ਸਿਪਾਹੀ ਗੁਣਾਂ ਦਾ ਸੰਗਮ ਹੈ—ਉਹ ਤਲਵਾਰੀਏ ਹੋ ਕੇ ਵੀ ਸੰਤਪੁਣੇ ਜਾਂ ਨੇਕੀ ਤੋਂ ਦੂਰ ਨਹੀਂ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਬੀਰਤਾ ਦੀ ਪਾਣ ਦੇ ਕੇ ਜਿਵੇਂ ਖ਼ਾਲਸਾ ਸਾਜਿਆ ਸੀ, ਉਹ ਉਵੇਂ-ਜਿਵੇਂ ਹਰ ਸੰਕਟ ਵਿੱਚੋਂ ਕੁੰਦਨ ਬਣ ਕੇ ਨਿਕਲਿਆ ਤੇ ਰਾਜ ਭਾਗ ਦਾ ਵਾਲੀ ਬਣਿਆ। ਅੰਗਰੇਜ਼ੀ ਰਾਜ ਹੋ ਜਾਣ 'ਤੇ ਫਿਰ ਸੰਗਰਾਮ ਅਰੰਭਣਾ ਪਿਆ। ਅਕਾਲੀ ਲਹਿਰ ਦੀ ਟੇਕ ਹੀ ਇਹੋ ਗੀਤ ਸੀ—'ਮੇਰਾ ਸਿਰ ਜਾਵੇ ਤਾਂ ਜਾਵੇ ਪਰ ਸਿੱਖੀ ਸਿਦਕ ਨਾ ਜਾਵੇ।' ਗ਼ਦਰ ਪਾਰਟੀ ਦੀ ਜਦੋਜਹਿਦ ਵਿਚ ਕਰਤਾਰ ਸਿੰਘ ਸਰਾਭਾ ਵਰਗੇ ਗੱਭਰੂ ਫਾਂਸੀ ਚੜ੍ਹ ਗਏ ਪਰ ਪਿੱਠ ਨਾ ਮੋੜੀ। ਭਗਤ ਸਿੰਘ ਨੇ ਕਿਹਾ: 'ਅਸੀਂ ਆਜ਼ਾਦੀ ਦੀ ਜੰਗ ਕਰਨ ਵਾਲੇ ਸਿਪਾਹੀ ਹਾਂ ਤੇ ਜੰਗੀ ਕੈਦੀ ਹਾਂ, ਇਸ ਕਰਕੇ ਅੰਗਰੇਜ਼ ਸਰਕਾਰ ਨੂੰ ਚਾਹੀਦਾ ਹੈ ਕਿ ਸਾਨੂੰ ਫਾਂਸੀ ਦੀ ਥਾਂ ਗੋਲੀ ਨਾਲ ਉਡਾਵੇ।' ਆਜ਼ਾਦ ਹਿੰਦ ਫ਼ੌਜ

ਬਣੀ ਤਾਂ ਸਿੱਖ ਸਰਦਾਰ ਮੂਹਰੇ ਆਏ। ਦੇਸ਼-ਵੰਡ ਤੇ ਪਾਕਿਸਤਾਨੀ ਘੱਲੂਘਾਰੇ ਨੇ ਸਿੱਖਾਂ ਲਈ ਸਭ ਤੋਂ ਵੱਧ ਮੁਸੀਬਤਾਂ ਸਹੇੜੀਆਂ, ਪਰ ਇਨ੍ਹਾਂ ਬਹਾਦਰਾਂ ਸਭ ਕਾਸੇ ਨੂੰ ਖਿੜੇ ਮੱਥੇ ਝੱਲਿਆ। ਚੀਨੀ ਤੇ ਪਾਕਿਸਤਾਨੀ ਹਮਲੇ ਸਮੇਂ ਦੇਸ਼-ਰੱਖਿਆ ਲਈ ਸਿੰਘ ਸੂਰਮਿਆਂ ਨੇ ਜੋ ਬਹਾਦਰੀਆਂ ਕੀਤੀਆਂ, ਉਸ ਨੇ ਸਿੱਖੀ ਦੇ ਸੰਤ ਸਿਪਾਹੀ ਆਚਰਣ ਨੂੰ ਫਿਰ ਤੋਂ ਉਜਾਗਰ ਕਰ ਦਿੱਤਾ ਹੈ। ਅੱਜ ਅਸਾਮ ਤੋਂ ਲੱਦਾਖ ਤਕ ਸਿੱਖ ਫ਼ੌਜਾਂ ਦੀ ਚਮਕਦੀ ਤਲਵਾਰ ਤੇ ਦਮਕਦੀ ਦਸਤਾਰ ਇਹ ਦੱਸ ਰਹੀ ਹੈ ਕਿ ਇਹ ਆਜ਼ਾਦੀ ਤੇ ਅਮਨ ਦੇ ਸੰਗਰਾਮੀਏ ਸਦਾ ਵਿਜੈ ਪ੍ਰਾਪਤ ਕਰਦੇ ਰਹਿਣਗੇ। ਦੁਨੀਆਂ ਦਾ ਭਲਾ ਨਾ ਤਾਨਾਸ਼ਾਹੀ ਦੇ ਐਟਮਵਾਦ ਵਿਚ ਹੈ ਤੇ ਨਾ ਹੀ ਦੇਵਤਾ-ਤਬੀਅਤ ਮਹਾਤਮਾ ਅਖਵਾਉਂਦੇ ਗਾਂਧੀ ਦੇ ਅਹਿੰਸਾਵਾਦ ਵਿਚ। ਮਾਨਵਤਾ ਦੀ ਸੁਰੱਖਿਆ ਲਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਤ-ਸਿਪਾਹੀਵਾਦ ਹੀ ਸਰਬੋਤਮ ਮਾਰਗ ਹੈ।

# ਦੋ ਨਸੀਹਤਨਾਮੇ

'ਨਾਮਾ' ਫ਼ਾਰਸੀ ਪਦ ਹੈ, ਜਿਸ ਦਾ ਅਰਥ ਹੈ ਲਿਖਤ, ਲਿਖੀ ਗਈ ਰਚਨਾ। ਗੁਰੂ ਨਾਨਕ ਸਾਹਿਬ ਨੇ 'ਆਸਾ ਦੀ ਵਾਰ' ਵਿਚ ਇਸ ਨੂੰ "ਲਿਖਿ ਨਾਵੈ ਧਰਮੁ ਬਹਾਲਿਆ" ਅੰਦਰ ਇਸੇ ਭਾਵ ਹਿੱਤ ਵਰਤਿਆ ਹੈ। ਹੌਲੀ ਹੌਲੀ ਇਹ ਸੰਕੇਤ ਖ਼ਤ ਪੱਤਰ ਜਾਂ ਵੱਡੇ ਗ੍ਰੰਥ ਦਾ ਵਾਚਕ ਹੀ ਬਣ ਗਿਆ। ਬਾਦਸ਼ਾਹਾਂ ਦੇ ਜੀਵਨ ਬਾਰੇ ਲਿਖੀਆਂ ਗਈਆਂ ਫ਼ਾਰਸੀ ਮਸਨਵੀਆਂ ਨੂੰ ਇਹੋ ਨਾਮ ਦਿੱਤਾ ਗਿਆ। ਜਿਵੇਂ ਫ਼ਿਰਦੋਸੀ ਦਾ *ਸ਼ਾਹਨਾਮਾ*, ਅਬੂਫ਼ਜ਼ਲ ਦੀ ਕਿਤਾਬ *ਅਕਬਰਨਾਮਾ* ਜੋ ਅਕਬਰ ਦੀ ਜੀਵਨ-ਕਹਾਣੀ ਹੈ, ਇਵੇਂ ਜਿਵੇਂ *ਬਾਬਰਨਾਮਾ*, *ਹੁਮਾਯੂੰਨਾਮਾ*, *ਔਰੰਗਜ਼ੇਬਨਾਮਾ* ਤੇ *ਸਿਕੰਦਰਨਾਮਾ* ਆਦਿ ਪ੍ਰਸਿੱਧ ਹਨ। ਸ: ਰਣਜੀਤ ਸਿੰਘ ਬਾਰੇ ਦੀਵਾਨ ਅਮਰਨਾਥ ਦਾ ਲਿਖਿਆ ਫ਼ਾਰਸੀ *ਜ਼ਫ਼ਰਨਾਮਾ* ਵੀ ਮਿਲਦਾ ਹੈ, ਜਿਸ ਦਾ ਪੰਜਾਬੀ ਅਨੁਵਾਦ ਹੋ ਚੁੱਕਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਖ਼ਤ ਔਰੰਗਜ਼ੇਬ ਦੇ ਨਾਂ ਲਿਖਿਆ, ਉਹ ਵੀ *ਜ਼ਫ਼ਰਨਾਮਾ* ਕਰਕੇ ਮਸ਼ਹੂਰ ਹੈ।



ਫ਼ਾਰਸੀ ਪ੍ਰਭਾਵ ਨਾਲ ਪੰਜਾਬੀ ਵਿਚ ਵੀ ਅਨੇਕਾਂ 'ਨਾਮੇ' ਲਿਖੇ ਗਏ, ਜਿਵੇਂ ਕਿ *ਜੰਗਨਾਮਾ*, *ਫ਼ਤਹਿਨਾਮਾ*, *ਰਹਿਤਨਾਮਾ*, *ਹੁਕਮਨਾਮਾ*, *ਹਾਜ਼ਰਨਾਮਾ*, *ਪਾਕਨਾਮਾ*, *ਕਰਣੀਨਾਮਾ*, *ਮੁਕਤਨਾਮਾ*, *ਭੂਪਨਾਮਾ*, *ਬਾਜ਼ਨਾਮਾ*, *ਚੂਹੜੇਟਣੀਨਾਮਾ*, *ਚਰਖਾਨਾਮਾ*, *ਸੁਲਫੇਨਾਮਾ* ਆਦਿਕ।

ਫ਼ਾਰਸੀ ਵਿਚ ਇਕ *ਪੰਦਨਾਮਾ* (ਚੋਣਵੇਂ ਉਪਦੇਸ਼) ਪੁਸਤਕ ਪ੍ਰਸਿੱਧ ਹੈ, ਜਿਸ ਵਿਚ ਕਈ ਤਰ੍ਹਾਂ ਦੀਆਂ ਅਮੋਲਕ ਸਿੱਖਿਆਵਾਂ ਦਰਜ ਹਨ। *ਨਸੀਹਤਨਾਮਾ* ਇਸੇ ਲੜੀ ਦੀ ਰਚਨਾ (ਲਿਖਤ) ਹੈ। ਬਾਬਾ ਫ਼ਰੀਦ ਜੀ ਦੇ ਨਾਂ 'ਤੇ ਵੀ ਇਕ *ਨਸੀਹਤਨਾਮਾ* ਮਿਲਦਾ ਹੈ ਤੇ ਇਕ ਬਾਬੇ ਨਾਨਕ ਦੇ ਨਾਮ ਉੱਤੇ। ਭਾਈ ਬਾਲੇ ਵਾਲੀ ਵੱਡੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦ ਗੁਰੂ ਸਾਹਿਬ ਮੱਕੇ ਤੋਂ ਬਾਅਦ ਮਦੀਨੇ ਗਏ ਤਾਂ ਉਥੇ ਰੂਮ ਦਾ ਸੁਲਤਾਨ ਹਮੀਦ ਕਾਰੂੰ ਆਪ ਨੂੰ ਮਿਲਿਆ, ਇਹ ਬੜਾ ਲੋਭੀ ਬਾਦਸ਼ਾਹ ਸੀ। ਪੁਰਾਣੇ ਕਾਰੂੰ ਬਾਦਸ਼ਾਹ ਨੇ ਤਾਂ ਚਾਲ੍ਹੀ ਗੰਜ ਜੋੜੇ ਸਨ ਤੇ ਇਹ ਪੰਤਾਲੀ ਗੰਜ ਜੋੜੀਂ ਬੈਠਾ ਸੀ ਕਿਉਂਕਿ ਇਸ ਨੇ ਕਬਰਾਂ ਪੁਟਾ ਪੁਟਾ ਕੇ ਮੁਰਦਿਆਂ ਦੇ ਮੂੰਹਾਂ ਵਿਚ ਪਾਏ ਗਏ ਸੋਨੇ, ਚਾਂਦੀ ਦੇ ਸਿੱਕੇ ਵੀ ਕੱਢਵਾ ਲਏ ਸਨ। ਸਤਿਗੁਰਾਂ ਨੂੰ ਇਸ ਦੀ ਮਾੜੀ ਦਸ਼ਾ ਦੇਖ ਕੇ ਬੜਾ ਤਰਸ ਆਇਆ। ਉਹ ਭਾਈ ਮਰਦਾਨੇ ਨੂੰ ਨਾਲ ਲੈ ਕੇ ਉਸ ਬਾਦਸ਼ਾਹ ਦੇ ਮਹੱਲ ਦੀ ਡਿਉਢੀ ਵਿਚ ਜਾ ਖੜੇ ਹੋਏ ਤੇ ਦਰਵਾਨਾਂ ਨੂੰ ਕਿਹਾ,

"ਅੰਦਰ ਸੁਨੇਹਾ ਦਿਓ ਕਿ ਦੋ ਫ਼ਕੀਰ ਤੁਹਾਨੂੰ ਮਿਲਣ ਆਏ ਹਨ।" ਬਾਦਸ਼ਾਹ ਇਹ ਸੁਣ ਕੇ ਫ਼ੌਰਨ ਖ਼ੁਦ ਬਾਹਰ ਆ ਗਿਆ ਤਾਂ ਅੱਗੋਂ ਕੀ ਦੇਖਦਾ ਹੈ ਕਿ ਬਾਬਾ ਨਾਨਕ ਤੇ ਭਾਈ ਮਰਦਾਨਾ ਦੋਵੇਂ, ਛੇਤੀ ਛੇਤੀ ਇਧਰੋਂ ਉਧਰੋਂ ਠੀਕਰੀਆਂ ਇਕੱਠੀਆਂ ਕਰੀ ਜਾ ਰਹੇ ਹਨ। ਸੁਲਤਾਨ ਨੇ ਦੂਰੋਂ ਦੇਖ ਕੇ ਹੀ ਇਹ ਸਵਾਲ ਕੀਤਾ ਕਿ ਤੁਸੀਂ ਇਹ ਠੀਕਰੀਆਂ ਕਾਹਦੇ ਲਈ ਇਕੱਠੀਆਂ ਕਰ ਰਹੇ ਹੋ ? ਤਾਂ ਬਾਬੇ ਦਾ ਵਿਅੰਗ ਭਰਿਆ ਜਵਾਬ ਪਹਿਲਾਂ ਹੀ ਤਿਆਰ ਸੀ ਕਿ ਬਾਦਸ਼ਾਹ! ਅਸੀਂ ਤਾਂ ਇਹ ਅੱਗੇ ਖ਼ੁਦਾ ਦੀ ਦਰਗਾਹ ਵਿਚ ਲੈ ਕੇ ਜਾਣੀਆਂ ਹਨ। ਬਾਦਸ਼ਾਹ ਨੇ ਫੇਰ ਸਵਾਲ ਕੀਤਾ ਕਿ ਇਹ ਠੀਕਰੀਆਂ ਮਰਨ ਬਾਅਦ ਤੁਹਾਡੇ ਨਾਲ ਜਾ ਸਕਦੀਆਂ ਹਨ ? ਇਹ ਤਾਂ ਸਭੇ ਇਥੇ ਹੀ ਰਹਿ ਜਾਣੀਆਂ ਹਨ। ਤਾਂ ਬਾਬੇ ਨਾਨਕ ਨੇ ਤਤਫਟ ਸਵਾਲ ਕੀਤਾ, "ਬਾਦਸ਼ਾਹ! ਫਿਰ ਤੇਰੇ ਜੋੜੇ ਹੋਏ ਮਾਇਆ ਦੇ ਪੰਤਾਲੀ ਗੰਜ (ਢੇਰ) ਕਿਵੇਂ ਨਾਲ ਜਾਣਗੇ ? ਅੱਗੇ ਵੱਡਾ ਕਾਰੂੰ ਬਾਦਸ਼ਾਹ ਚਾਲ਼ੀ ਗੰਜ ਇਕੱਠੇ ਕਰ ਗਿਆ ਸੀ, ਉਹ ਕਿਹੜਾ ਉਸ ਦੇ ਨਾਲ ਗਏ ਸਨ ?"

ਤਾਂ ਫਿਰ ਬੜੀ ਆਜਜ਼ੀ ਨਾਲ ਸੁਲਤਾਨ ਨੇ ਪੁੱਛਿਆ, "ਦਰਵੇਸ਼ੋ! ਤੁਸੀਂ ਹੀ ਦੱਸੋ ਕਿ ਇਹ ਨਾਲ ਕਿਵੇਂ ਜਾ ਸਕਦੇ ਹਨ ?"

ਬਾਬਾ ਨਾਨਕ ਨੇ ਜਵਾਬ ਦਿੱਤਾ ਕਿ ਇਹ ਤੇਰੇ ਖ਼ਜ਼ਾਨੇ ਅੱਗੇ ਨਾਲ ਪਹੁੰਚ ਸਕਦੇ ਹਨ ਜੇਕਰ ਤੂੰ ਰੱਬ ਦੇ ਨਾਂ ਉੱਤੇ ਖ਼ੈਰਾਤ ਕਰ ਦੇਵੇ। ਅੱਗੇ ਉਹੋ ਮਿਲਦਾ ਹੈ ਜੋ ਹੱਥੀਂ ਖ਼ੁਦ ਦਾਨ ਕੀਤਾ ਜਾਵੇ :



**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥**

*(ਵਾਰਾ ਆਸਾ ਮ: ੧, ਪੰਨਾ 472)*

ਬਾਦਸ਼ਾਹ ਦੇ ਮਨ ਉੱਤੇ ਇਸ ਦਾ ਡੂੰਘਾ ਪ੍ਰਭਾਵ ਪਿਆ ਤੇ ਉਸ ਨੇ ਸਾਰੇ ਖ਼ਜ਼ਾਨੇ ਗ਼ਰੀਬ-ਗ਼ੁਰਬਿਆਂ ਨੂੰ ਲੁਟਾ ਦਿੱਤੇ। ਇਹ ਵੀ ਕਿਹਾ ਜਾਂਦਾ ਹੈ ਕਿ ਬਾਦਸ਼ਾਹ ਨੂੰ ਸਿੱਖਿਆ ਦੇਣ ਖ਼ਾਤਰ ਹੀ ਸਤਿਗੁਰਾਂ ਨੇ ਇਹ *ਨਸੀਹਤਨਾਮਾ* ਉਚਾਰਿਆ। ਇਸ ਨਿੱਕੀ ਜਿਹੀ ਰਚਨਾ ਵਿਚ ਜੋ ਵੱਡਾ ਉਪਦੇਸ਼ ਜਾਂ ਸਿੱਖਿਆ ਦਿੱਤੀ ਗਈ ਹੈ, ਉਹ ਜ਼ਰੂਰ ਗੁਰੂ ਸਾਹਿਬ ਨੇ ਉਸ ਨੂੰ ਸਮਝਾਈ ਹੋਵੇਗੀ, **ਲੇਕਿਨ ਇਹ ਰਚਨਾ ਸਤਿਗੁਰਾਂ ਦੀ ਕ੍ਰਿਤ ਨਹੀਂ। ਇਸ ਦੀ ਜ਼ਬਾਨ ਤੇ ਸ਼ੈਲੀ ਗੁਰੂ ਨਾਨਕ ਸਾਹਿਬ ਦੀ ਬੋਲੀ ਤੇ ਸ਼ੈਲੀ ਨਾਲ ਨਹੀਂ ਰਲਦੀ ਅਤੇ ਨਾ ਹੀ ਇਹ ਇਤਨੀ ਪੁਰਾਣੀ ਕ੍ਰਿਤ ਜਾਪਦੀ ਹੈ।**

ਕਾਰੂੰ ਦੀ ਕਹਾਣੀ ਈਸਵੀ ਸਦੀ ਤੋਂ ਸੱਤ ਅੱਠ ਸਦੀਆਂ ਪਹਿਲਾਂ ਦੀ ਪੁਰਾਣੀ ਹੈ। ਯੂਨਾਨੀ ਸਾਹਿੱਤ ਵਿਚ ਇਸ ਦਾ ਨਾਂ 'Croesus' ਕਰਕੇ ਮਿਲਦਾ ਹੈ। ਹਜ਼ਰਤ ਮੂਸਾ ਤੇ ਉਸ ਦੇ (ਚਚੇਰੇ) ਭਾਈ 'Koroh' ਦੀ ਵੀ ਅਜਿਹੀ ਕਥਾ ਬਾਈਬਲ ਵਿਚ ਦਰਜ ਹੈ, ਕੁਰਾਨ ਸ਼ਰੀਫ਼ ਅੰਦਰ ਵੀ ਇਸ ਦੀ ਮਿਸਾਲ ਇਕ ਦੋ ਥਾਂ ਦੁਹਰਾਈ ਗਈ ਹੈ।

ਇਮਾਮ ਗ਼ੱਜ਼ਾਲੀ ਨੇ ਬਾਦਸ਼ਾਹ ਮੁਹੰਮਦ ਮਲਜੂਕੀ ਲਈ ਸਿੱਖਿਆ ਦੇਣ ਖ਼ਾਤਰ ਇਕ *ਨਸੀਹਤੁਲੂ ਮਲੂਕ* ਨਾਂ ਦੀ ਫ਼ਾਰਸੀ ਰਚਨਾ ਰਚੀ ਸੀ। ਇਸ ਬਾਰੇ ਅਰਬੀ ਵਿਚ ਵੀ ਇਕ ਰਸਾਲਾ ਲਿਖਿਆ ਸੀ। ਸੋ, ਇਹ ਕਹਾਣੀ ਸਾਮੀ ਮਜ਼੍ਹਬਾਂ ਵਿਚ ਕਾਫ਼ੀ ਪ੍ਰਸਿੱਧ ਰਹੀ ਹੈ ਤੇ ਆਮ ਹੀ ਇਸ ਦਾ ਪ੍ਰਮਾਣ ਦਿੱਤਾ ਜਾਂਦਾ ਰਿਹਾ ਹੈ।

ਹੌਲੀ ਹੌਲੀ ਕਾਰੂੰ ਬਾਦਸ਼ਾਹ ਦੀ ਕਹਾਣੀ, ਧਨਪਤਿ ਪਰ ਸੂਮ ਰਾਜਿਆਂ ਲਈ ਇਕ ਤਰ੍ਹਾਂ ਨਸੀਹਤ ਵਾਲੀ ਸਾਖੀ ਬਣ ਗਈ ਤੇ ਅਠਾਰ੍ਹਵੀਂ, ਉੱਨ੍ਹੀਵੀਂ ਸਦੀ ਵਿਚ ਸਿੱਖ ਸਾਖੀਆਂ ਵਿਚ ਵੀ ਸ਼ਾਮਲ ਕਰ ਲਈ ਗਈ।

ਇਹ ਰਚਨਾ ਮੁਲਤਾਨ ਦੇ ਕਿਸੇ ਮੁਨਸ਼ੀ ਦੀ ਲਿਖੀ ਲੱਗਦੀ ਹੈ ਜਿਸ ਨੇ ਹਿੰਦੀ ਪੰਜਾਬੀ ਰਲੀ-ਮਿਲੀ ਜ਼ੁਬਾਨ ਵਿਚ ਸਾਰੰਸ਼ ਦੇ ਕੇ ਇਹ *ਨਸੀਹਤਨਾਮਾ* ਰਚ ਦਿੱਤਾ। ਕੁਝ ਕੁ ਪੁਰਾਤਨ ਲਿਖਤਾਂ ਵਿਚ ਇਸ ਦੇ ਅੰਤ ਵਿਚ 'ਅਰਜ਼ ਬੇਗੀ' ਨਾਂ ਦਿੱਤਾ ਹੈ। ਮੁਗ਼ਲ ਕਾਲ ਵਿਚ ਬਾਦਸ਼ਾਹ ਪਾਸ ਅਰਜ਼ੀਆਂ ਪਹੁੰਚਾਉਣ ਵਾਲੇ ਮੁਲਾਜ਼ਮ ਲਈ ਇਹ ਸੰਕੇਤ ਵਰਤਿਆ ਜਾਂਦਾ ਸੀ। ਸੋ ਸੰਭਵ ਹੈ ਕਿ ਕਿਸੇ ਅਜਿਹੇ ਮੁਨਸ਼ੀ ਨੇ ਹੀ ਇਹ ਰਚਨਾ ਲਿਖੀ ਹੋਵੇ। ਪਿੱਛੋਂ ਜਾ ਕੇ ਵੱਡੀ ਜਨਮ ਸਾਖੀ ਵਿਚ ਇਸ ਨੂੰ ਜੋੜ ਦਿੱਤਾ ਗਿਆ, (ਭਾਈ) ਬਾਲੇ ਵਾਲੀ ਅਸਲ ਜਨਮ ਸਾਖੀ, ਜੋ ਛੋਟੇ ਆਕਾਰ ਵਿਚ ਮਿਲਦੀ ਹੈ, ਵੱਡੀ ਜਨਮ ਸਾਖੀ ਜੋ ਸ਼ਾਇਦ ਉੱਨ੍ਹੀਵੀਂ ਸਦੀ ਦੇ ਮੱਧ ਵਿਚ ਤਿਆਰ ਹੋਈ, ਉਸ ਵਿਚ 'ਨਸੀਹਤਨਾਮਾ' ਸ਼ਾਮਲ ਹੈ ਤੇ ਅੰਤਲੀ ਸਤਰ ਵਿਚ 'ਨਾਨਕ' ਨਾਂ ਵੀ ਪਾ ਦਿੱਤਾ ਗਿਆ ਹੈ।

ਰਚਨਾ ਚੁਸਤ ਬੰਦਸ਼ ਵਾਲੀ ਹੋਣ ਕਰ ਕੇ ਸੁਆਦਲੀ ਹੈ, ਖ਼ਾਸ ਕਰਕੇ ਇਸ ਦਾ ਪਹਿਲਾ ਹਿੱਸਾ ਕਾਫ਼ੀ ਜ਼ੋਰਦਾਰ ਹੈ, ਜੋ ਦੁਨੀਆਂ ਦੀ ਨਾਸ਼ਮਾਨਤਾ ਦਰਸਾਉਂਦਾ ਹੋਇਆ ਮਨੁੱਖ ਨੂੰ ਫ਼ਾਲਤੂ ਧਨ ਜੋੜਨ ਤੋਂ ਵਰਜਦਾ ਅਤੇ ਦਾਨ ਕਰਨ ਦੀ ਪ੍ਰੇਰਨਾ ਦਿੰਦਾ ਹੈ। ਇਹ ਨਸੀਹਤ ਸਚਮੁੱਚ ਲਾਭਵੰਦ ਤੇ ਲੋੜੀਂਦੀ ਹੈ।



## ਉਪਦੇਸ਼

ਅਜੋਕੀ ਮਾਇਆਵਾਦੀ ਲੁਕਾਈ ਲਈ ਇਹ ਉਪਦੇਸ਼ ਕੰਮ ਆਉਣ ਵਾਲਾ ਤਾਂ ਹੈ ਪਰ ਸੁਣਦਾ ਕੌਣ ਹੈ? ਹੋ ਸਕਦਾ ਹੈ ਕਿ ਕੋਈ ਸਰੋਤਾ ਮਿਲ ਜਾਵੇ ਤੇ ਨਸੀਹਤਨਾਮਾ ਪੜ੍ਹ ਕੇ ਮਾਇਕ ਪਕੜ ਤੋਂ ਛੁਟਕਾਰਾ ਪਾਉਣ ਲਈ ਕੁਝ ਵਾਹ ਵੀ ਲਾਵੇ। ਇਸ ਲਈ ਅੱਗੇ ਇਸ ਦਾ ਮੂਲ ਪਾਠ ਜਿਵੇਂ ਮਿਲਦਾ ਹੈ, ਦਿੱਤਾ ਜਾਂਦਾ ਹੈ।

ਬਾਬਾ ਫ਼ਰੀਦ ਜੀ ਦੇ ਨਾਂ 'ਤੇ ਮਿਲਦਾ *ਨਸੀਹਤਨਾਮਾ* ਡਾ: ਮੋਹਨ ਸਿੰਘ ਨੇ ਲਾਹੌਰ ਕਿਸੇ ਹੱਥ-ਲਿਖਤ ਤੋਂ ਨਕਲ ਕੀਤਾ ਸੀ, ਉਹ ਵੀ ਸੰਸਾਰ ਦੀ ਚਲਾਇਮਾਨਤਾ ਦੀ ਤਸਵੀਰ ਪੇਸ਼ ਕਰਦਾ ਹੈ। ਪਰ ਇਹ ਬਾਬੇ ਫ਼ਰੀਦ ਜੀ ਦੀ ਕ੍ਰਿਤ ਨਹੀਂ ਕਿਉਂਕਿ (ਨਸੀਹਤਨਾਮੇ) ਉਸ ਦੀ ਬੋਲੀ ਸੌ ਸਾਲ ਤੋਂ ਵੱਧ ਪੁਰਾਣੀ ਨਹੀਂ। ਨਾਲੇ ਸਾਫ਼ ਦਿੱਸਦਾ ਹੈ ਕਿ ਇਸ ਦੇ ਅੰਤ 'ਫ਼ਰੀਦ' ਲਫ਼ਜ਼ ਬਹਰ ਤੋਂ ਬਾਹਰ ਹੋ ਕੇ ਪਾਇਆ ਹੈ। ਜਾਪਦਾ ਇਹ ਹੈ ਕਿ ਕਿਸੇ ਸ਼ਰ੍ਹਾ-ਪ੍ਰਸਤ ਮੁੱਲਾਂ ਨੇ ਮੁਸਲਮਾਨੀ ਹਵਾਲਿਆਂ ਨਾਲ ਇਹ ਤੁਕਬੰਦੀ ਘੜ ਕੇ ਦੁਨੀਆ ਦੀ ਨਾਸ਼ਮਾਨਤਾ ਦਰਸਾਈ ਹੈ। ਪਾਠਕਾਂ ਦੀ ਦਿਲਚਸਪੀ ਲਈ ਦੋਹਾਂ ਨਸੀਹਤਨਾਮਿਆਂ ਦਾ ਪਾਠ ਅੱਗੇ ਦਿੱਤਾ ਜਾ ਰਿਹਾ ਹੈ:

# ਨਸੀਹਤਨਾਮਾ

(੧)

ਕੀਚੈ ਨੇਕ ਨਾਮੀ ਜੁ ਦੇਵੇ ਖ਼ੁਦਾਇ।
ਜੋ ਦੀਸੈ ਜਿਮੀ ਪਰ ਹੋਸੀ ਫ਼ਨਾਇ।
ਦਾਯਮ ਨ ਦੌਲਤ ਕਸੇ ਬੇਸ਼ੁਮਾਰ।
ਨ ਰਹੈਂਗੇ ਕਰੋੜੀ ਨ ਰਹੈਂਗੇ ਹਜ਼ਾਰ।੧।

ਚਮੜਾ ਤਿਸੀ ਕਾ ਜੁ ਖ਼ਰਚੈ ਅਰੁ ਖਾਇ।
ਦੇਵੈ ਦਿਲਾਵੈ ਰਜਾਵੈ ਖ਼ੁਦਾਇ।
ਹੋਤ ਨ ਰਾਖੈ ਇਕੇਲਾ ਨ ਖਾਇ।
ਤਹਿਕੀਕ ਦਿਲ ਦਾਨੀ ਵਹੀ ਭਿਸਤ ਜਾਇ।੨।

ਕੀਜੈ ਤਵੱਜਿਆ ਨ ਕੀਜੈ ਗੁਮਾਨ।
ਨ ਰਹਿਸੀ ਇਹ ਦੁਨੀਆ ਨ ਰਹਿਸੀ ਦੀਵਾਨ।
ਹਾਥੀ ਵ ਘੋੜੇ ਔ ਲਸ਼ਕਰ ਹਜ਼ਾਰ।
ਹੋਂਗੇ ਗਰਕ ਕਿਛੁ ਲਾਗੈ ਨ ਬਾਰ।੩।
ਦੁਨੀਆ ਕਾ ਦੀਵਾਨਾ ਕਹੈ 'ਮੁਲਖ ਮੇਰਾ'।
ਆਈ ਮੌਤ ਸਿਰ ਪੈ ਨ ਤੇਰਾ ਨ ਮੇਰਾ।
ਕੇਤੀ ਗਈ ਦੇਖਿ ਵਾਜੇ ਵਜਾਇ।
ਵਹੀ ਏਕ ਰਹਿਸੀ ਜੁ ਸਾਚਾ ਖ਼ੁਦਾਇ।੪।

ਆਯਾ ਇਕੇਲਾ ਇਕੇਲਾ ਚਲਾਯਾ।
ਚਲਤੇ ਵਕਤ ਕੋਈ ਕਾਮ ਨ ਆਯਾ।
ਲੇਖਾ ਮੰਗੀਜੈ ਕਿਆ ਦੀਜੈ ਜਵਾਬ।
ਤੋਬਾ ਪੁਕਾਰੇ ਤੈ ਪਾਵਹਿ ਅਜ਼ਾਬ।੫।
ਦੁਨੀ ਪੈ ਕਰ ਜ਼ੋਰ ਦਮੜਾ ਕਮਾਯਾ।
ਨ ਖਾਯਾ ਚੰਢਾਯਾ ਅਜਾਈਂ ਗਵਾਯਾ
ਆਖਰ ਪਛੋਤਾਣਾ ਕਰੈ ਹਾਇ ਹਾਇ।
ਦਰਗਹ ਗਇਆ ਬਹੁਤ ਪਾਵਹਿ ਸਜਾਇ।੬।

ਲਾਨ੍ਹਤ ਹੈ ਤੈਕੂੰ ਵਤੈਂਡੀ ਕਮਾਈ।
ਦਗ਼ੇਬਾਜ਼ੀ ਕਰਕੈ ਦੁਨੀ ਲੁਟ ਖਾਈ।
ਪੀਏ ਪਿਆਲੇ ਅਰ ਖਾਏ ਕਬਾਬ।
ਦੇਖੋ ਰੇ ਲੋਕੋ! ਜੁ ਹੋਤੇ ਖ਼ਰਾਬ।੭।

ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ।
ਦੁਨੀ ਕੇ ਲਾਲਚ ਤੈਂ ਸਾਹਿਬ ਵਿਸਾਰਿਆ।

ਨ ਕੀਤੀ ਇਬਾਦਤ ਨਾ ਰਖਿਓ ਈਮਾਨ।
ਤੂ ਕੀਤੀ ਹਕਮਤ ਪੁਕਾਰੈਂ ਜਹਾਨ।੮।

ਅੰਦਰ ਮਹਲ ਕੇ ਤੂੰ ਬੈਠਾ ਹੈਂ ਜਾਇ।
ਹਰਮਾਂ ਸੇਂ ਖੇਲੈ ਖੁਸ਼ਬੋਈ ਹਵਾਇ।
ਨ ਸੂਝੈ ਨ ਬੂਝੈ ਬਾਹਰ ਕਿਆ ਹੋਇ।
ਹਰਾਮੀ ਗ਼ਰੀਬਾਂ ਕੇ ਮਾਰੈ ਬਿਗੋਇ ?੯।

ਬਸਤੀ ਉਜਾੜੈਂ ਉਹ ਫਿਰ ਨ ਵਸਾਵੈਂ।
ਕੂਕੈਂ ਪੁਕਾਰੇ ਕੋਊ ਦਾਦ ਨ ਪਾਵੈਂ।
ਲਾਖੀਂ ਕਰੋੜੀਂ ਕਰੇ ਬੇਸੁਮਾਰ।
ਕਿਰਸਾਨ ਬਪੁੜੇ ਮਰੀਵੈ ਹਜ਼ਾਰ।੧੦।

ਹਾਕਮ ਕਹਾਵੈਂ ਅਦਾਲਤ ਨ ਹੋਇ।
ਦੁਨੀਆ ਕਾ ਦੀਵਾਨਾ ਫਿਰੈ ਮਸਤ ਲੋਇ।
ਲੂਟਹਿਂ ਮੁਲਕ ਔਰ ਪਹਰੇ ਵ ਖਾਇ।
ਦੋਜ਼ਕ ਕੀ ਆਤਸ਼ ਤੁਹਿ ਮਾਰੈ ਜਲਾਇ।੧੧।



ਨ ਕੀਚੈ ਗਰਬ ਦੇਖ ਦੁਨੀ ਕੇ ਦੀਵਾਨੇ।
ਹਮੇਸ਼ਾ ਨ ਰਹੈਂ ਤੂੰ ਐਸਾ ਨ ਜਾਨੇ।
ਉਠਾਵੈ ਸਫ਼ਾ ਤਿਸ ਕੋ ਲਾਗੈ ਨ ਬਾਰ।
ਕਿਸ ਕੀ ਯਹ ਦੁਨੀਆ ਕਿਸ ਕੇ ਘਰਬਾਰ।੧੨।

ਚੰਦ ਰੋਜ਼ ਚਲਨਾ ਕਿਛੁ ਪਕੜੋ ਕਰਾਰ।
ਨ ਕੀਚੈ ਹਿਰਸ ਬਹੁਤ ਦੁਨੀਆ ਕੇ ਯਾਰ।
ਸ਼ਰਮਿੰਦਾ ਤੂ ਹੋ ਕੁਛ ਨੇਕੀ ਕਮਾਇ।
ਲਾਨ੍ਹਤ ਕਾ ਜਾਮਾ ਪਹਿਰੈਂ ਸੋ ਜਾਇ।੧੩।

ਗ਼ਫ਼ਲਤ ਕਰੋਗੇ ਤੋ ਖਾਵੋਗੇ ਮਾਰ।
ਬੇਟੀ ਵ ਬੇਟਾ ਲਏਗਾ ਨਾ ਸਾਰ।
ਤੌਬਾ ਕਰੋ ਬਹੁਤ ਕੀਚੈ ਨ ਜ਼ੋਰ।
ਦੋਜ਼ਖ ਕੀ ਆਤਸ਼ ਜਲਾਵੈਗੀ ਗੋਰ।੧੪।

ਮਸਾਇਖ ਪੈਕੰਬਰ ਕੇਤੈ ਸ਼ਾਹਖ਼ਾਨ।
ਨ ਦੀਸੈਂ ਜ਼ਿਮੀ ਪਰ ਤਿਨ੍ਹੋ ਕੇ ਨਿਸ਼ਾਨ।
ਚਲਤੇ ਕਬੂਤਰ ਜਨਾਵਰ ਕੀ ਛਾਉਂ।
ਕੇਤੇ ਖ਼ਾਕ ਹੁਏ ਕੋ ਪੂਛੈ ਨਾ ਨਾਉਂ।੧੫।

ਚਾਲੀ ਗੰਜ ਜੋੜੇ ਨ ਰਾਖਿਓ ਈਮਾਨ।
ਦੇਖੋ ਰੇ ਲੋਕਾ! ਕਾਰੂੰ ਹੋਤਾ ਪਰੇਸ਼ਾਨ।
ਨਦਾਨੀ ਯਿਹ ਦੁਨੀਆ ਵ ਫ਼ਾਨੀ ਮੁਕਾਮ।
ਤੂ ਖ਼ੁਦ ਚਸ਼ਮ ਬੀਨੀ ਹੋ ਚਲਤਾ ਜਹਾਨ।੧੬।

ਹਰ ਵਕਤ ਬੰਦੇ ਤੂੰ ਖ਼ਿਦਮਤ ਸੰਭਾਰ।
ਮਸਤੀ ਔਂ ਗ਼ਫਲਤ ਮੇਂ ਬਾਜ਼ੀ ਨ ਹਾਰ।
ਤੌਬਾ ਨਾ ਕੀਤੀਆਂ ਕਰ ਕੇ ਗੁਨਾਹ।
ਨਾਨਕ ਇਸ ਆਲਮ ਸਿਉਂ ਤੇਰੀ ਪਨਾਹ।੧੭।

## ਨਸੀਹਤਨਾਮਾ

(੨)

ਸੁੰਨਤਿ ਫ਼ਰਜ਼ ਭਰੇਦਿਆਂ, ਰੋਜ਼ੇ ਰਖੇ ਤ੍ਰੀਹ
ਯੂਸਫ਼ ਖੂਹ ਵਹਾਇਆ, ਖ਼ੂਬੀਆਂ ਜਿਸ ਇਕੀਹ
ਢੂੰਡੇ ਵਿਚ ਬਾਜ਼ਾਰ ਦੇ, ਨ ਦਹਿ ਲਹੇ ਨ ਵੀਹ
ਇਬ੍ਰਾਹੀਮ ਖ਼ਲੀਲ ਨੋ, ਆਤਸ਼ ਭੱਛਿ ਮਿਲੀਹ
ਇਬ੍ਰਾਹੀਮ ਕਹਾਇਓ, ਦੇ ਕੈ ਸਾਰ ਚਿ ਪੀਹ
ਤਖ਼ਤਹੁੰ ਸੁਣਿਓ ਸੁਲੇਮਾਨ, ਢੋਵਹਿ ਪਿਆ ਮਲੀਹ
ਸਿਰ 'ਤੇ ਚਾਹੈ ਕਾਂਬੀਆ ਨ ਤਿਸ ਲੱਜ ਨ ਲੀਹ
ਹਦਰਥ ਕਾ ਦਾਮਦ ਸੀ, ਚੜ੍ਹਿਆ ਉਠਿ ਅਲੀ
ਊਠਹੁੰ ਸੁੱਟੇ ਬਾਰ ਵਿਚ, ਕਰਦੀ ਜ਼ਿਕਰ ਜੱਲੀ
ਅਗੈ ਪਰਬਤ ਲੜਦੇ ਟੱਕਰੀਂ, ਉਤੈ ਰਾਹਿ ਚਲੀ
ਤਿਨ ਭੀ ਲੇਖਾ ਦੇਵਣਾ, ਸਿੱਕਾ ਜਿਵੈਂ ਕਲੀ
ਬੇੜਾ ਡੁੱਬਾ ਨੂੰਹ ਦਾ ਨਾਂਉਂ ਨੇਜੇ ਨੀਰ ਚੜ੍ਹੀ
ਜ਼ਕਰੀਆ ਚੀਰਿਓ, ਦਰਖਤ ਵਿਚ, ਕੀਤੋ ਡਲੀ ਡਲੀ
ਸਾਬਰ ਕੀੜੀਂ ਭੱਛਿਆ, ਹੈਸੀ ਵੱਡਾ ਵਲੀ
ਮੂਸਾ ਭੰਨਾ ਮਉਤ ਤੇ, ਢੂੰਡਹਿ ਕਾਇ ਗਲੀ
ਚਾਰੇ ਕੁੰਡਾਂ ਢੂੰਡੀਆਂ, ਅਗੈ ਮਉਤ ਖਲੀ
ਰੋਵਹਿ ਬੀਬੀ ਫ਼ਾਤਮਾ, ਮੇਰੇ ਬੇਟੇ ਦੋਵੈ ਨਹੀਂ
ਮੈਂ ਕੀ ਫੇੜਿਆ ਰੱਬ ਦਾ, ਮੇਰੀ ਜੋੜੀ ਖ਼ਾਕ ਰਲੀ
ਪੀਰ ਪੈਕੰਬਰ ਅਉਲੀਏ, ਮਰਨਾ ਤਿਨ੍ਹਾਂ ਭਲੀ
ਬਿਨ ਚੇਤੈ ਕਿਛੁ ਨ ਮਿਲਹਿ, ਪਹਿਰਾ ਕਰਨ ਕਲੀ
ਊਠ ਕਤਾਰਾਂ ਵੈਂਦੀਆਂ, ਹਜ਼ਰਤਿ ਪਕੜਿ ਖਲੀ
ਉਪਰਿ ਊਠ ਖੜ੍ਹਾਇਆ, ਅੰਡੇ ਦੇਖਿ ਹਲੀ

ਫੋੜਿਆ ਅੰਡਾ ਇਕ ਤਿਨ ਰੋਸ਼ਨ ਜਗ ਚਲੀ
ਅੱਗੇ ਦੇਖੈ ਕੁਦਰਤੀ, ਸ਼ਹਿਰ ਬਾਜ਼ਾਰ ਛਲੀ
ਬਾਗ਼ ਸ਼ਹਿਰ ਸਭ ਦੇਸ ਤਹਿ ਰਾਹੁ ਮੁਕਾਮ ਭਲੀ
ਤਯਾਬ ਕਹਰ ਖੇਡਦੇ, ਦੇਖਿ ਰਸੂਲ ਚਲੀ
ਆਪੇ ਬੋਲਹਿ ਦੇਖ ਆਪ
ਇਕ ਰਾਤਿ ਤਿਸਕੈ ਰਹੇ, ਕਿਆ ਪ੍ਰਤੀਤਿ ਭਲੀ
ਹਜ਼ਰਤ ਭਰਮ ਚੁਕਾਯਾ, ਖੋਇ ਈਮਾਨ ਚਲੀ
ਫਿਰਕੈ ਆਯਾ ਓਤੈ ਰਾਹੁ, ਜਿਥੈ ਗਇਆ ਜੁਲੀ
ਪੂਛਹਿ ਊਂਠ ਕਤਾਰ ਨੋ, ਕਦਕੈ ਰਾਹਿ ਚਲੀ ?
ਸਭ ਜੁਗ ਚਲਤੇ ਵਾਪਰੇ, ਓੜਕ ਨਾਹਿ ਅਲੀ
ਸੌ ਸੌ ਊਂਠ ਕਤਾਰ ਹੈ, ਆਗਾ ਪਾਛਾ ਨਹੀਂ
ਕੁਦਰਤਿ ਕੈ ਕੁਰਬਾਨ ਹਉਂ, ਆਗੈ ਹੋਰਿ ਚਲੀ
(ਫਰੀਦਾ) ਇਹ ਵਿਹਾਣੀ ਤਿਨ੍ਹਾਂ ਸਿਰ, ਅਸਾਡੀ ਕਿਆ ਚਲੀ।

*(ਨੁਸਖ਼ਾ ਨੰ: 512, ਹਿਫਜ਼ੁਲਅਲੂਮ ਲਾਇਬ੍ਰੇਰੀ, ਚੰਗੇਰ ਮੁਹੱਲਾ, ਲਾਹੌਰ)*

# ਮੱਧਕਾਲੀਨ ਸਾਹਿੱਤ ਤੇ ਬੋਲ-ਚਾਲ ਦਾ ਸਭਿਆਚਾਰ

ਮੱਧਕਾਲੀਨ ਸਾਹਿੱਤ ਵਧੇਰੇ ਸੰਤਾਂ ਭਗਤਾਂ, ਗੁਰੂਆਂ ਅਤੇ ਸੂਫ਼ੀ ਦਰਵੇਸ਼ਾਂ ਦਾ ਹੈ, ਜਿਸ ਵਿਚ ਪਰਮਾਤਮਾ ਤੇ ਆਤਮਾ ਦਾ ਸੰਵਾਦ ਪ੍ਰਤੀਕਾਤਮਕ ਰੂਪ ਵਿਚ ਰਹੱਸਮਈ ਬਣਾ ਕੇ ਪੇਸ਼ ਕੀਤਾ ਗਿਆ ਹੈ। ਪਰਮ ਸੱਤਾ ਭਾਵੇਂ ਨਿਰਗੁਣ ਤੇ ਨਿਰਾਕਾਰ ਹੈ ਪਰ ਜਦ ਜਗਿਆਸੂ ਸਾਧਕ ਉਸ ਨਾਲ ਵਾਰਤਾਲਾਪ ਕਰਦਾ ਹੈ ਤਾਂ ਉਸ ਨੂੰ ਉਹ ਅਤਿ ਮਧੁਰ, ਮਨੋਹਰ ਤੇ 'ਮਿੱਠ ਬੋਲੜਾ' ਸੁਣਾਈ ਦਿੰਦਾ ਹੈ, ਉਸ ਦੇ ਬੋਲ ਬਚਨ ਅੰਮ੍ਰਿਤ ਵਾਂਗ ਰਸੀਲੇ ਤੇ ਪਿਆਰੇ ਲੱਗਦੇ ਹਨ। ਰਹੱਸਵਾਦੀ ਦਾ ਇਹ ਮਹਾਨ ਮਧੁਰ ਨਾਇਕ ਹੌਲੀ ਹੌਲੀ ਉਸ ਲਈ ਮਾਡਲ ਬਣ ਜਾਂਦਾ ਹੈ ਤੇ ਉਸ ਨੂੰ ਵੀ ਮਿੱਠ-ਬੋਲੜਾ ਬਣਨ ਦੀ ਪ੍ਰੇਰਨਾ ਦਿੰਦਾ ਹੈ। ਉਹ ਬਾਰ ਬਾਰ ਦ੍ਰਿੜ੍ਹ ਨਿਸਚੇ ਨਾਲ ਇਹ ਦੁਹਰਾਉਂਦਾ ਹੈ:

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥**
**ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥**
**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥**

*(ਸੂਹੀ ਮ: ੫, ਪੰਨਾ 784)*

ਇਹ ਅਹਿਸਾਸ ਜਾਂ ਅਨੁਭਵ ਵੀ ਵਚਿੱਤਰ ਕਿਸਮ ਦਾ ਹੈ ਕਿ ਉਹ ਕੌੜੇ ਬੋਲਾਂ ਤੋਂ ਬਿਲਕੁਲ ਨਾ-ਵਾਕਫ਼ ਹੈ, ਉਸ ਦੀ ਜ਼ਬਾਨ 'ਤੇ ਅਪ-ਸ਼ਬਦ ਆਉਂਦਾ ਹੀ ਨਹੀਂ। ਇਹ ਕੌੜੇ ਬੋਲ ਜਾਂ ਮੰਦੇ ਬਚਨ ਤਾਂ ਹੀ ਜੀਭ 'ਤੇ ਆ ਸਕਦੇ ਹਨ, ਜਦ ਮਨ ਈਰਖਾ ਦ੍ਵੈਸ਼ ਜਾਂ ਵੈਰ-ਭਾਵਨਾ ਨਾਲ ਭਰਿਆ ਹੋਵੇ। ਜਦੋਂ ਅੰਦਰ ਬਿਲਕੁਲ ਸਾਫ਼ ਤੇ ਨਿਰਮਲ ਹੈ ਤਾਂ ਜ਼ੁਬਾਨ 'ਤੇ ਇਹ ਜ਼ਹਿਰ ਕਿਵੇਂ ਚੜ੍ਹ ਸਕਦਾ ਹੈ ? ਸੋ ਮਿੱਠ ਬੋਲੜਾ ਸੱਜਣ ਐਸਾ ਗੁਣ ਰੱਖਦਾ ਹੈ ਕਿ ਉਹ ਨਿਰਭਉ ਨਿਰਵੈਰ ਹੋਣ ਕਰਕੇ ਕਿਸੇ ਦੀਆਂ ਊਣਤਾਈਆਂ ਤੇ ਔਗੁਣਾਂ ਵੱਲ ਝਾਤ ਹੀ ਨਹੀਂ ਮਾਰਦਾ। ਕਿਉਂਕਿ ਉਹ ਸਦਾ ਪ੍ਰੇਮ ਸਰੂਪ ਤੇ ਬਖ਼ਸ਼ੰਦ ਹੈ, ਇਸ ਕਰਕੇ ਉਸ ਦੀਆਂ ਨਜ਼ਰਾਂ ਵਿਚ ਕਹਿਰ ਤੇ ਬੋਲਾਂ ਵਿਚ ਜ਼ਹਿਰ ਆ ਸਕਣਾ ਸੰਭਵ ਨਹੀਂ। ਇਹੋ ਕਾਰਨ ਹੈ ਕਿ ਉਸ ਦਾ ਧਿਆਨ ਧਰਨ ਵਾਲੇ ਗੁਰਮੁਖ, ਸੰਤ, ਸਾਧੂ ਤੇ ਫ਼ਕੀਰ ਆਪਣੇ ਬੋਲਾਂ ਵਿਚ ਬੇ-ਸੁਆਦੀ ਆਉਣ ਹੀ ਨਹੀਂ ਦਿੰਦੇ, ਉਨ੍ਹਾਂ ਦੀ ਬੋਲ-ਬਾਣੀ ਆਪਣੇ ਮਾਲਕ ਵਾਂਗ ਅਤਿ ਮਧੁਰ, ਮਨੋਹਰ, ਮਲੂਕ, ਮੁਹੱਜ਼ਬ ਤੇ ਆਕਰਸ਼ਕ ਹੁੰਦੀ ਹੈ। ਵਾਕ ਹੈ:

**ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥**
**ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥**
*(ਬਿਹਾਗੜਾ ਛੰਤ ਮ: ੪, ਪੰਨਾ 538)*

ਇਸ ਤੋਂ ਅੱਗੇ ਉਨ੍ਹਾਂ ਇਕ ਹੋਰ ਗੁਣ ਵਿਕਸਤ ਕੀਤਾ ਹੁੰਦਾ ਹੈ ਕਿ ਦੇਖੀ ਨੂੰ ਅਣਦੇਖੀ ਤੇ ਸੁਣੀ ਨੂੰ ਅਣ-ਸੁਣੀ ਕਰ ਛੱਡਦੇ ਹਨ। ਜੇਕਰ ਕੋਈ ਅਗਿਆਨੀ ਬੇ-ਸਮਝ ਉਨ੍ਹਾਂ ਬਾਰੇ ਪੁੱਠੀ ਸਿੱਧੀ ਗੱਲ ਵੀ ਕਰ ਬੈਠੇ ਤਾਂ ਉਹ ਇਸ ਗੁਣ ਦੇ ਸਦਕੇ ਅਜਿਹੀ ਆਵਾਜ਼ ਨੂੰ ਨਜ਼ਰ-ਅੰਦਾਜ਼ ਕਰ ਕੇ ਚੁੱਪ ਧਾਰ ਰੱਖਦੇ ਹਨ:

**ਹਰਿ ਜਨੁ ਰਾਮ ਨਾਮ ਗੁਨ ਗਾਵੈ ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥**
*(ਬੈਰਾੜੀ ਮ: ੪, ਪੰਨਾ 719)*

ਉਂਜ ਵੀ ਉਨ੍ਹਾਂ ਦੀ ਧਾਰਨਾ ਬਣੀ ਹੁੰਦੀ ਹੈ ਕਿ ਉੱਚਾ ਨਹੀਂ ਬੋਲਣਾ, ਮਨ ਹੀ ਮਨ ਅੰਦਰ ਟਿਕਾਉ ਬਰਕਰਾਰ ਰੱਖਣਾ ਹੈ, ਪਰ ਅਜਿਹਾ ਗੁਣ ਲੰਮੀ ਸਾਧਨਾ ਮੰਗਦਾ ਹੈ, ਉਹ ਸਮਝਦੇ ਹਨ ਕਿ ਸਾਡਾ ਮਿੱਠ ਬੋਲੜਾ ਸੱਜਣ ਹੀ ਸਾਡੀ ਪਰਖ ਕਰ ਰਿਹਾ ਹੈ, ਅਸੀਂ ਕਿਉਂ ਕਿਸੇ 'ਤੇ ਗਿਲਾ ਕਰੀਏ? ਸੋ, ਬੋਲ-ਚਾਲ ਦਾ ਸੰਜਮ ਬੜੀ ਸਾਵਧਾਨੀ ਅਤੇ ਅਭਿਆਸ ਮੰਗਦਾ ਹੈ। ਕਈ ਚੰਗੇ ਚੰਗੇ ਉੱਤਮ ਪੁਰਸ਼ ਵੀ ਮੱਧਮ ਦਰਜੇ ਦੇ ਬੋਲ ਬੋਲ ਕੇ ਆਪਣੀ ਉੱਚੀ ਆਤਮਾ ਦਾ ਅਪਮਾਨ ਕਰ ਬੈਠਦੇ ਹਨ ਤੇ ਫਿਰ ਪਸ਼ਚਾਤਾਪ ਤੋਂ ਸਿਵਾਇ ਹੋਰ ਕੁਝ ਪੱਲੇ ਨਹੀਂ ਰਹਿੰਦਾ।



ਇਸ ਕਰਕੇ ਗੁਰਬਾਣੀ ਵਿਚ ਥਾਂ-ਥਾਂ ਇਹ ਤਾਕੀਦ ਕੀਤੀ ਮਿਲਦੀ ਹੈ ਕਿ ਕੌੜਾ ਫਿੱਕਾ ਬੋਲਣਾ ਮਨ ਨੂੰ ਹੀ ਨਹੀਂ ਖ਼ਰਾਬ ਕਰਦਾ, ਸਗੋਂ ਸਾਡੇ ਤਨ ਵਿਚ ਵੀ ਗੜਬੜ ਪੈਦਾ ਕਰਦਾ ਹੈ, ਸਮਾਜ ਵਿਚ ਵੀ ਸਾਡੀ ਸ਼ੁਹਰਤ ਨੂੰ ਧੱਬਾ ਲੱਗਦਾ ਹੈ ਕਿ ਇਹ 'ਬੋਲ ਵਿਗਾੜ' ਹੈ, ਇਸ ਨੂੰ ਬੋਲਣ ਦੀ ਤਮੀਜ਼ ਨਹੀਂ। ਜੇ ਅਸੀਂ ਇਸ ਦਾ ਵਿਸ਼ਲੇਸ਼ਣ ਕਰੀਏ ਤਾਂ ਪਤਾ ਲੱਗੇਗਾ ਕਿ ਅੰਦਰਲਾ ਕ੍ਰੋਧ ਜਾਂ ਅਹੰਕਾਰ ਹੀ ਸਾਡੀ ਸ਼ਬਦਾਵਲੀ ਨੂੰ ਕਾਲਾ ਕਲੂਟਾ ਕਰਦਾ ਹੈ, ਬੋਲੀ ਤਾਂ ਬੜੀ ਹੁਸੀਨ ਹੈ, ਇਕ ਇਕ ਸ਼ਬਦ ਸੈਂਕੜੇ ਵਰ੍ਹਿਆਂ ਦੀ ਘਾਸ ਖਾ ਕੇ ਅਤਿ ਕੋਮਲ ਬਣਿਆ ਹੈ ਤੇ ਇਨ੍ਹਾਂ ਦੀ ਯੋਗ ਵਰਤੋਂ ਕਰਨਾ ਹੀ ਸੱਚਾ ਸੁੱਚਾ ਸਭਿਆਚਾਰ ਹੈ। ਜੇਕਰ ਅਸੀਂ ਫਿੱਕੇ ਜਾਂ ਮੰਦੇ ਬੋਲਾਂ ਨੂੰ ਆਪਣੀ ਜ਼ਬਾਨ 'ਤੇ ਲਿਆਵਾਂਗੇ ਤਾਂ ਇਹ ਸਹਿਜੇ ਹੀ ਸਾਡਾ ਕਈ ਪੱਖਾਂ ਤੋਂ ਨੁਕਸਾਨ ਕਰ ਜਾਂਦੇ ਹਨ। ਪਹਿਲਾਂ ਤਾਂ ਜਿਹੋ ਜਿਹਾ ਅਸੀਂ ਖ਼ੁਦ ਬੋਲਾਂਗੇ, ਉਹੋ ਜਿਹਾ ਸੁਣ ਲਵਾਂਗੇ, ਫਿਰ ਇਨ੍ਹਾਂ ਖੁੰਢੀਆਂ ਛੁਰੀਆਂ ਦੇ ਜ਼ਖ਼ਮ ਉਮਰ ਭਰ ਚੀਸਾਂ ਪੈਦਾ ਕਰਦੇ ਰਹਿੰਦੇ ਹਨ ਜਿਸ ਦਾ ਕੋਈ ਇਲਾਜ ਨਹੀਂ।

ਇਸੇ ਲਈ ਬਾਬਾ ਫ਼ਰੀਦ ਜੀ ਦੀ ਨਸੀਹਤ ਸੀ ਕਿ ਚੂੰਕਿ ਉਹ ਮਾਲਕ ਸਭ ਦੇ ਅੰਦਰ ਬੈਠਾ ਤੇ ਸਭ ਕੁਝ ਸੁਣਦਾ ਦੇਖਦਾ ਹੈ, ਇਸ ਕਰਕੇ ਫਿੱਕਾ ਬੋਲਣਾ ਉੱਚਿਤ ਨਹੀਂ ਤੇ ਨਾ ਹੀ ਕਿਸੇ ਦਾ ਦਿਲ ਦੁਖਾਉਣਾ ਭੱਦ੍ਰਕਾਰੀ ਹੈ:

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥** *(ਸਲੋਕ ਫਰੀਦ ਜੀ, ਪੰਨਾ 1384)*

ਗੁਰੂ ਨਾਨਕ ਸਾਹਿਬ ਨੇ ਵੀ ਇਹੋ ਗੱਲ ਸਮਝਾਈ ਹੈ ਕਿ ਮੰਦੇ ਬੋਲ ਸਾਡੇ ਜੀਵਨ ਤੇ ਸਮਾਜ ਵਿਚ ਖ਼ਾਹਮਖ਼ਾਹ ਗੜਬੜ ਪੈਦਾ ਕਰਦੇ ਹਨ, ਇਸ ਕਰਕੇ ਇਨ੍ਹਾਂ ਤੋਂ ਪ੍ਰਹੇਜ਼ ਕਰਨਾ ਹਰ ਸਾਧਕ ਦਾ ਪਹਿਲਾ ਕਰਤੱਵ ਹੈ:

**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥** *(ਵਡਹੰਸੁ ਮ: ੧, ਪੰਨਾ 566)*

ਵਿਦਿਆ ਦਾ ਮਨੋਰਥ ਵੀ ਇਹੋ ਹੈ ਕਿ ਸਾਡੀ ਜ਼ੁਬਾਨ ਸ਼ਿਸ਼ਟਾਚਾਰ ਵਾਲੀ ਹੋਵੇ ਤੇ ਕੋਈ ਵੀ ਮੰਦਾ ਬੋਲ ਜੀਭਾ ਉੱਤੇ ਨਾ ਆਵੇ। ਜੇ ਚੰਗਾ ਪੜ੍ਹ ਲਿਖ ਕੇ ਵੀ ਚੰਗੀ ਬੋਲ-ਚਾਲ ਦਾ ਅਭਿਆਸ ਨਾ ਹੋਇਆ ਤਾਂ ਇਹ ਸਿੱਖਿਆ ਕਿਸ ਕੰਮ ਹੈ ? ਗੁਰੂ ਸਾਹਿਬ ਤਾਂ ਸਪੱਸ਼ਟ ਕਹਿੰਦੇ ਹਨ ਕਿ ਪੜ੍ਹ ਕੇ ਇਹੋ ਗੁਣ ਗ੍ਰਹਿਣ ਕਰਨਾ ਹੈ ਕਿ ਕਿਵੇਂ ਸਹੀ ਤੇ ਸ੍ਰੇਸ਼ਟ ਸ਼ਬਦਾਂ ਦੀ ਵਰਤੋਂ ਕਰ ਕੇ ਸਮਾਜ ਵਿਚ ਅੰਮ੍ਰਿਤ ਵਰਸਾਉਣਾ ਹੈ:

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥** *(ਆਸਾ ਮ: ੧, ਪੰਨਾ 473)*

ਇਹ ਹਕੀਕਤ ਹੈ ਕਿ ਕੋਮਲ ਬਾਣੀ ਹਰੇਕ ਨੂੰ ਸੰਤੁਸ਼ਟਤਾ ਤੇ ਸ਼ਾਂਤੀ ਪ੍ਰਦਾਨ ਕਰਦੀ ਹੈ ਤੇ ਕਿਸੇ ਕਿਸਮ ਦੀ ਬੇ-ਸੁਆਦੀ ਨਹੀਂ ਹੋਣ ਦਿੰਦੀ, ਪਰ ਕਠੋਰ ਬਾਣੀ ਜਾਂ ਕੌੜੇ ਬੋਲ ਇਸ ਤਰ੍ਹਾਂ ਦੇ ਤਿੱਖੇ ਤੀਰ ਹਨ ਕਿ ਹਰੇਕ ਦਾ ਸੀਨਾ ਵਲੂੰਧਰ ਦਿੰਦੇ ਹਨ।



ਇਸ ਕਰਕੇ ਪੁਰਾਤਨ ਧਾਰਮਿਕ ਮਹਾਂਪੁਰਸ਼ਾਂ ਨੇ ਜਿਥੇ ਜੀਵਨ ਨੂੰ ਉਚੇਰਾ ਕਰਨ ਲਈ ਹੋਰ ਕਈ ਤਰ੍ਹਾਂ ਦੇ ਸਦਾਚਾਰਕ ਗੁਣਾਂ ਨੂੰ ਵਿਕਸਤ ਕਰਨ ਉੱਤੇ ਜ਼ੋਰ ਦਿੱਤਾ ਹੈ ਕਿ ਆਦਮੀ ਅੰਦਰ ਧੀਰਜ, ਸਬਰ ਸੰਤੋਖ, ਸਨੇਹ, ਸਹਿਨਸ਼ੀਲਤਾ ਤੇ ਸ਼ਾਂਤੀ ਦਾ ਗੁਣ ਬਹੁਤ ਜ਼ਰੂਰੀ ਹੈ, ਉਥੇ ਬੋਲ-ਚਾਲ ਦਾ ਸਭਿਆਚਾਰ ਸੰਵਾਰਨ ਲਈ ਥਾਂ-ਥਾਂ ਤਾਕੀਦ ਕੀਤੀ ਹੈ ਕਿ ਮੰਦੀ ਸ਼ਬਦਾਵਲੀ ਤੋਂ ਹਰ ਸਮੇਂ ਸੰਕੋਚ ਕੀਤਾ ਜਾਵੇ ਤਾਕਿ ਵਾਤਾਵਰਣ ਸੁਹਾਵਣਾ ਤੇ ਸ਼ਾਂਤ ਬਣਿਆ ਰਹੇ। ਪਰ ਸਾਡੇ ਸਮਾਜ ਦਾ ਵਾਤਾਵਰਣ ਬਿਲਕੁਲ ਉਲਟ ਹੈ। ਜਿਥੇ ਆਮ ਪੇਂਡੂ ਆਦਮੀ ਗਾਲ੍ਹੋ-ਗਾਲ੍ਹੀ ਹੁੰਦੇ ਦਿਖਾਈ ਦਿੰਦੇ ਹਨ, ਉਥੇ ਸਾਡੇ ਆਗੂ ਬਿਆਨੋ-ਬਿਆਨੀ ਹੋ ਕੇ ਉਹੋ ਜਿਹਾ ਹੀ ਜ਼ਹਿਰ ਉਗਲਦੇ ਦਿੱਸਦੇ ਹਨ। ਬੁੱਧੀਮਾਨ ਪੁਰਸ਼ਾਂ ਦੀ ਨੋਕ ਝੋਕ ਵਿਚ ਵੀ ਇਹ ਜ਼ਹਿਰ ਛਿਪਾਇਆਂ ਛਿਪਦਾ ਨਹੀਂ। ਲੋੜ ਇਸ ਗੱਲ ਦੀ ਹੈ ਕਿ ਮਨ ਨਿਰਮਲ ਤੇ ਨਿਰ-ਦ੍ਵੈਸ਼ ਹੋਵੇ ਤੇ ਫਿਰ ਜ਼ੁਬਾਨ ਵੀ ਬੋਲ-ਚਾਲ ਦੇ ਸੰਜਮ ਤੋਂ ਭਲੀਭਾਂਤ ਜਾਣੂ ਹੋਵੇ, ਪ੍ਰੰਤੂ ਸਾਡੀ ਦਸ਼ਾ ਬਿਲਕੁਲ 'ਬੋਲ ਵਿਗਾੜ' ਵਾਲੀ ਹੈ ਤੇ ਗੁਰੂ ਨਾਨਕ ਸਾਹਿਬ ਨੇ ਇਸ 'ਬੋਲ ਵਿਗਾੜ' ਪੁਰਸ਼ ਨੂੰ ਮੂਰਖਾਂ ਦਾ ਮਹਾਂ ਮੂਰਖ ਕਿਹਾ ਹੈ। ਸੋ, ਇਸ ਦੋਸ਼ ਤੋਂ ਮੁਕਤ ਹੋਣ ਲਈ ਜ਼ਰੂਰੀ ਹੈ ਕਿ ਅਸੀਂ ਬੋਲ-ਚਾਲ ਦੇ ਸਭਿਆਚਾਰ ਨੂੰ ਵਿਕਸਤ ਕਰੀਏ। ਕਈ ਬੋਲ ਬਾਣੀ ਦੇ ਬਾਜ਼ੀਗਰ, ਸ਼ਬਦਾਵਲੀ ਤਾਂ ਹੁਸੀਨ ਵਰਤ ਲੈਂਦੇ ਹਨ ਪਰ ਬਾਵਜੂਦ ਕਈ ਚਤੁਰਾਈਆਂ ਦੇ ਮਾਰੂ ਡੰਗ ਦੀ ਮਾਰ ਤੋਂ ਬਾਜ਼ ਨਹੀਂ ਆਉਂਦੇ। ਸੋ, ਲੋੜ ਹੈ ਕਿ ਮਨ ਵਿੱਚੋਂ ਵੀ ਵੈਰ-ਵਿਰੋਧ ਦੂਰ ਕੀਤਾ ਜਾਵੇ ਤੇ ਬਚਨ ਵੀ ਸੁਹਾਵਣੇ ਵਰਤੇ ਜਾਣ

ਅਤੇ ਲਹਿਜਾ ਵੀ ਸਹੀ ਹੋਵੇ। ਕਈ ਵਾਰ ਚੰਗੇ ਸ਼ਬਦ ਮੰਦੇ ਲਹਿਜੇ ਵਿਚ ਆਖੇ ਮੰਦਾ ਅਸਰ ਹੀ ਪਾਉਂਦੇ ਹਨ। ਇਸ ਤੋਂ ਵੀ ਪ੍ਰਹੇਜ਼ ਕਰਨਾ ਬਣਦਾ ਹੈ, ਕਿਉਂਕਿ ਅੰਦਰਲੀ ਮੰਦੀ ਭਾਵਨਾ ਸਿਰ ਚੁੱਕਦੀ ਦਿਖਾਈ ਦਿੰਦੀ ਹੈ, ਜਿਸ ਨੂੰ ਲੁਕਾਉਣਾ ਔਖਾ ਹੈ:

**ਅਸੀ ਬੋਲਵਿਗਾੜ ਵਿਗਾੜਹ ਬੋਲ ॥**
**ਤੂ ਨਦਰੀ ਅੰਦਰਿ ਤੋਲਹਿ ਤੋਲ ॥** *(ਸਿਰੀਰਾਗੁ ਮ: ੧, ਪੰਨਾ 25)*

ਉੱਚੀ ਬੋਲਣਾ ਤੇ ਬਹੁਤ ਬੋਲਣਾ ਵੀ ਸਾਡੇ ਸਭਿਆਚਾਰ ਵਿਚ ਵਰਜਿਤ ਹੈ। ਕਿਉਂਕਿ ਇਸ ਤੋਂ ਅੰਦਰਲਾ ਬੇ-ਕਾਬੂਪਨ ਤੇ ਅਸੰਤੁਲਨ ਜ਼ਾਹਰ ਹੁੰਦਾ ਹੈ। ਗੁਰੂ ਅਮਰਦਾਸ ਜੀ ਇਸ ਨੂੰ ਬਿਖਮ ਮਾਰਗ ਦੱਸਦੇ ਹਨ, ਕਿਉਂਕਿ ਅਸਾਡਾ ਅਨਾੜੀ ਮਨ ਧੀਰਜ ਦੇ ਅਭਾਵ ਕਰ ਕੇ ਕਾਹਲੀ ਦਾ ਸ਼ਿਕਾਰ ਹੋਇਆ ਹੀ ਰਹਿੰਦਾ ਹੈ। ਹੈ ਇਹ ਵੀ ਔਗੁਣ ਹੀ:

**ਬਹੁਤਾ ਬੋਲਣੁ ਝਖਣੁ ਹੋਇ ॥**
**ਵਿਣੁ ਬੋਲੇ ਜਾਣੈ ਸਭੁ ਸੋਇ ॥** *(ਧਨਾਸਰੀ ਮ: ੧, ਪੰਨਾ 661)*

**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
*(ਰਾਮਕਲੀ ਮ: ੩ ਅਨੰਦ, ਪੰਨਾ 918)*



**ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥**
*(ਰਾਮਕਲੀ ਮ: ੧, ਪੰਨਾ 877)*

ਇਸ ਤਰ੍ਹਾਂ ਦੀਆਂ ਸੁਨਹਿਰੀ ਸਿੱਖਿਆਵਾਂ ਦਿੰਦੇ ਸਤਿਗੁਰੂ ਫਿਰ ਬੁਨਿਆਦੀ ਗੱਲ ਸਮਝਾਉਂਦੇ ਹਨ ਕਿ ਜਿਥੇ ਵੀ ਜਾਓ, ਨਿਰਛਲ ਤੇ ਨਿਸ਼ਕਪਟ ਹੋ ਕੇ ਪੂਰੀ ਸ਼ਾਇਸਤਗੀ ਨਾਲ ਭਲੀ ਤੋਂ ਭਲੀ ਸ਼ਬਦਾਵਲੀ ਦਾ ਪ੍ਰਯੋਗ ਕਰੋ। ਇਹ ਪ੍ਰਯੋਗ ਵੀ ਇਤਨਾ ਸ਼ਾਂਤ ਤੇ ਸਹਿਜ ਭਾਵ ਵਾਲਾ ਹੋਵੇ ਕਿ ਕਿਸੇ ਦਾ ਦਿਲ ਨਾ ਦੁਖੇ, ਕਿਸੇ ਦੇ ਮਨ ਨੂੰ ਕੋਈ ਜ਼ੋਹਫ਼ (ਠੇਸ) ਨਾ ਪਹੁੰਚੇ। ਜਿਵੇਂ ਕੋਈ ਕਿਸੇ ਸਰੋਵਰ 'ਤੇ ਆਪਣੀ ਪਿਆਸ ਬੁਝਾਉਣ ਲਈ ਜਾਂਦਾ ਹੈ ਤੇ ਅੱਗੋਂ ਪਾਣੀ ਉੱਤੇ ਪਏ ਪੱਤੇ ਤੇ ਘਾਹ ਫੂਸ ਨਿਰਮਲ ਪਾਣੀ ਨੂੰ ਛਿਪਾਈ ਬੈਠੇ ਹੁੰਦੇ ਹਨ, ਪਰ ਸਿਆਣਾ ਪਾਂਧੀ ਉਨ੍ਹਾਂ ਪੱਤਿਆਂ ਨਾਲ ਕੋਈ ਝਗੜਾ ਝੇੜਾ ਨਹੀਂ ਛੇੜਦਾ, ਸਗੋਂ ਉਨ੍ਹਾਂ ਨੂੰ ਜ਼ਰਾ ਕੁ ਪਾਸੇ ਕਰ ਕੇ ਆਪਣੀ ਪਿਆਸ ਬੁਝਾ ਲੈਂਦਾ ਹੈ, ਇਸੇ ਤਰ੍ਹਾਂ ਇਸ ਸੰਸਾਰ-ਸਰੋਵਰ ਦੇ ਕੰਢੇ ਜਾ ਕੇ ਅਸਾਂ ਭਲੇ ਬੋਲ ਬੋਲ ਕੇ ਅੰਮ੍ਰਿਤਪਾਨ ਕਰਨਾ ਤੇ ਆਪਣੀ ਪਿਆਸ ਹਰਨੀ ਹੈ। ਇਹੋ ਤਹਿਜ਼ੀਬ ਦਾ ਤਕਾਜ਼ਾ ਹੈ ਤੇ ਇਹੋ ਸੱਚਾ ਸਭਿਆਚਾਰ ਹੈ:

**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥**
*(ਸੂਹੀ ਛੰਤ ਮ: ੧, ਪੰਨਾ 766)*

# ਭਾਈ ਜੈਤਾ

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ, ਸਿੱਖ-ਇਤਿਹਾਸ ਵਿਚ ਹੀ ਨਹੀਂ, ਸਗੋਂ ਭਾਰਤ ਦੇ ਸਮੁੱਚੇ ਇਤਿਹਾਸ ਵਿਚ ਬੜੇ ਦੂਰ-ਰਸੀ ਸਿੱਟੇ ਪੈਦਾ ਕਰਨ ਵਾਲਾ ਸਾਕਾ ਹੋਇਆ ਹੈ। ਗੁਰੂ ਜੀ ਸ਼ਹੀਦਾਂ ਦੇ ਸਿਰਤਾਜ ਹੀ ਨਹੀਂ ਸਨ, ਸਗੋਂ ਉਨ੍ਹਾਂ ਦੇ ਜੀਵਨ, ਸਿੱਖਿਆਵਾਂ ਤੇ ਸ਼ਹੀਦੀ ਨੇ ਇਕ ਵਿਸ਼ਵ-ਵਿਆਪੀ ਅਰਥ ਦਿੱਤੇ ਹਨ। ਉਨ੍ਹਾਂ ਦੀ ਸ਼ਹਾਦਤ ਨੇ ਮਾਨਵ ਸੁਤੰਤਰਤਾ ਦੀ ਭਾਵਨਾ ਤੇ ਮਾਨਵ ਗੌਰਵ ਨੂੰ ਉੱਚਿਆਂ ਕੀਤਾ। ਭਾਰਤੀ ਇਤਿਹਾਸ ਦੇ ਇਸ ਜਟਿਲ ਸਮੇਂ ਵਿਚ ਉਹ ਦੁੱਖਾਂ ਵਿਚ ਪਿਸ ਰਹੀ ਮਾਨਵਤਾ ਦੀ ਆਵਾਜ਼ ਬਣੇ। ਗੁਰੂ ਜੀ ਦੀ ਸ਼ਹੀਦੀ ਨੇ ਮਾਨਵਤਾ ਨੂੰ ਇਕ ਨਵਾਂ ਆਦਰਸ਼-ਮਾਰਗ ਦਰਸਾਇਆ। ਸਭ ਤੋਂ ਵੱਡੀ ਗੱਲ ਜੋ ਉਨ੍ਹਾਂ ਦੀ ਸ਼ਹਾਦਤ ਨਾਲ ਸਾਹਮਣੇ ਆਈ, ਉਹ ਇਹ ਕਿ ਉਸ ਸਮੇਂ ਅਖੌਤੀ ਨੀਵੀਂ ਜਾਤੀ ਦੇ ਇਕ ਅਨਿੰਨ ਗੁਰੂ-ਸੇਵਕ ਨੇ ਸ਼ਾਹੀ ਫ਼ੁਰਮਾਨ ਨੂੰ ਅਣਗੌਲਿਆਂ ਕਰ ਕੇ ਜਾਨ ਦੀ ਪ੍ਰਵਾਹ ਨਾ ਕਰਦਿਆਂ, ਇਕ ਸੱਚੇ ਸਿੱਖ ਦਾ ਸਬੂਤ ਦੇ ਕੇ ਗੁਰੂ ਜੀ ਦਾ ਸੀਸ, ਦਿੱਲੀ ਤੋਂ ਅਨੰਦਪੁਰ ਪਹੁੰਚਾਇਆ। ਭਾਈ ਜੈਤਾ ਦੇ ਇਸ ਸਾਹਸ ਭਰੇ ਕਾਰਨਾਮੇ ਨੇ ਸਾਰੀ ਰੰਘਰੇਟਾ ਜਾਤੀ ਨੂੰ ਗੁਰੂ ਕੇ ਬੇਟੇ ਹੋਣ ਦਾ ਮਾਣ ਬਖ਼ਸ਼ਿਆ।

ਸੰਨ 1811 ਈ: ਵਿਚ ਖ਼ੁਸ਼ਵੰਤ ਰਾਏ ਦੀ ਲਿਖਤ *ਤਵਾਰੀਖ਼-ਸਿੱਖਾਂ*, ਅਹਿਮਦਸ਼ਾਹ ਬਟਾਲਵੀ ਦੀ 1818 ਵਿਚ ਲਿਖੀ *ਤਵਾਰੀਖ਼-ਹਿੰਦ*, ਲੁਧਿਆਣੇ ਦੇ ਬੂਟੇਸ਼ਾਹ ਦੀ 1848 ਵਿਚ ਲਿਖੀ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਬਾਰੇ ਇਕ ਲਿਖਤ ਅਤੇ ਅਲਾਉਦੀਨ ਲਿਖਤ *ਇਬਰਤਨਾਮੇ* ਜਿਹੇ ਫ਼ਾਰਸੀ ਸਰੋਤਾਂ ਵਿਚ ਜਿੱਥੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਵਰਣਨ ਹੈ, ਉਥੇ ਭਾਈ ਜੈਤੇ ਦੇ ਇਸ ਕਾਰਨਾਮੇ ਦਾ ਵੀ ਜ਼ਿਕਰ ਕੀਤਾ ਗਿਆ ਹੈ। ਪਰ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਬਾਰੇ ਨਵੀਂ ਲੱਭਤ 'ਭੱਟ ਵਹੀਆਂ' ਵਿਚ ਭਾਈ ਜੈਤੇ ਬਾਰੇ ਵੀ ਨਵੇਂ ਤੱਥ ਸਾਹਮਣੇ ਆਏ ਹਨ, ਜਿਨ੍ਹਾਂ ਤੋਂ ਸਪੱਸ਼ਟ ਹੈ ਕਿ ਭਾਈ ਜੈਤਾ ਗੁਰੂ ਤੇਗ਼ ਬਹਾਦਰ ਜੀ ਦਾ ਇਕ ਸ਼ਰਧਾਲੂ ਸਿੱਖ ਸੀ, ਜੋ ਦਿੱਲੀ ਦਾ ਰਹਿਣ ਵਾਲਾ ਸੀ। ਉਹ ਦਿੱਲੀ ਵਿਚ ਦਿਲਵਾਲੀ ਮੁਹੱਲੇ ਦਾ ਰਹਿਣ ਵਾਲਾ ਸੀ, ਜਿਥੇ ਭਾਈ ਕਲਿਆਣੇ ਦੀ ਧਰਮਸ਼ਾਲਾ ਸੀ ਅਤੇ ਗੁਰੂ ਤੇਗ਼ ਬਹਾਦਰ ਜੀ ਦਿੱਲੀ ਠਹਿਰਨ ਸਮੇਂ ਰੁਕਿਆ ਕਰਦੇ ਸਨ। 'ਭੱਟ ਵਹੀਆਂ' ਅਨੁਸਾਰ ਹੀ ਭਾਈ ਜੈਤਾ ਪਹਿਲੀ ਵਾਰੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਉਦੋਂ ਬਕਾਲੇ ਆਇਆ ਸੀ, ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ

ਪਿੱਛੋਂ ਦਿੱਲੀ ਦੀ ਸੰਗਤ ਬਕਾਲੇ ਆਈ। *ਭੱਟ ਵਹੀ ਤਲੌਂਡਾ* 'ਪਰਗਣਾ ਜੀਂਦ' ਦੇ ਅਨੁਸਾਰ ਬਾਬਾ ਗੁਰਦਿੱਤਾ ਜੀ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਗੱਦੀ ਦਾ ਤਿਲਕ ਲਾਇਆ। ਸਰੂਪ ਸਿੰਘ ਕੌਸ਼ਿਸ਼ ਦੀ ਲਿਖਤ *ਗੁਰੂ ਕੀਆਂ ਸਾਖੀਆਂ* ਅਨੁਸਾਰ ਇਸ ਅਵਸਰ 'ਤੇ ਦਿੱਲੀ ਤੋਂ ਪੁੱਜੀ ਸੰਗਤ ਵਿਚ ਦੀਵਾਨ ਦਰਗਾਹ ਮੱਲ, ਚੰਪਤ ਰਾਏ, ਜੇਠਾ, ਮਨੀਰਾਮ, ਜਾਗੂ, ਗੁਰਬਖ਼ਸ਼, ਨਾਨੂੰ ਅਤੇ ਜੈਤਾ ਸ਼ਾਮਲ ਸਨ।

ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਨਾਲ ਹੀ ਸ਼ਾਹੀ ਫ਼ੁਰਮਾਨ ਜਾਰੀ ਕੀਤਾ ਗਿਆ ਕਿ ਜੋ ਵੀ ਆ ਕੇ ਇਨ੍ਹਾਂ ਦੀ ਲਾਸ਼ ਉਠਾਏਗਾ, ਉਸ ਦਾ ਵੀ ਇਸੇ ਤਰ੍ਹਾਂ ਹੀ ਹਾਲ ਹੋਵੇਗਾ। ਸਭ ਪਾਸੇ ਪੱਕੇ ਪਹਿਰੇ ਲੱਗੇ ਹੋਏ ਸਨ। ਕਿਸੇ ਦਾ ਵੀ ਇਹ ਹੌਂਸਲਾ ਨਾ ਪਿਆ ਕਿ ਉਹ ਆ ਕੇ ਗੁਰੂ ਜੀ ਦੀ ਲਾਸ਼ ਦੀ ਮੰਗ ਕਰ ਸਕੇ। ਪਰ ਭਾਈ ਜੈਤਾ ਨੇ ਨਾ ਸਿਰਫ਼ ਗੁਰੂ ਜੀ ਦਾ ਸੀਸ ਹੀ ਚੁੱਕ ਲਿਆ, ਸਗੋਂ ਗੁਰੂ ਜੀ ਦਾ ਧੜ ਚੁੱਕਣ ਵਿਚ ਵੀ ਲੱਖੀ ਸ਼ਾਹ ਹੁਰਾਂ ਦੀ ਸਹਾਇਤਾ ਕੀਤੀ।

5 ਨਵੰਬਰ 1675 ਈ: ਨੂੰ ਗੁਰੂ ਤੇਗ਼ ਬਹਾਦਰ ਜੀ ਨੂੰ ਦਿੱਲੀ ਲਿਜਾਇਆ ਗਿਆ ਤੇ ਚਾਂਦਨੀ ਚੌਕ ਕੋਤਵਾਲੀ ਵਿਚ ਰੱਖਿਆ ਗਿਆ ਸੀ। 11 ਨਵੰਬਰ 1675 ਨੂੰ ਗੁਰੂ ਜੀ ਨੂੰ ਅਕਹਿ ਤੇ ਅਸਹਿ ਕਸ਼ਟ ਦੇਣ ਪਿੱਛੋਂ ਚਾਂਦਨੀ ਚੌਕ, ਦਿੱਲੀ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ। ਇਸ ਤੋਂ ਪਹਿਲਾਂ ਗੁਰੂ ਜੀ ਦੇ ਤਿੰਨ ਸਿੱਖਾਂ ਭਾਈ ਦਿਆਲਾ, ਭਾਈ ਮਤੀਦਾਸ ਅਤੇ ਭਾਈ ਸਤੀ ਦਾਸ ਨੂੰ ਵੀ ਸ਼ਹੀਦ ਕੀਤਾ ਗਿਆ ਸੀ। *ਭੱਟ ਵਹੀ ਤਲੌਂਡਾ* 'ਪਰਗਣਾ ਜੀਂਦ' ਵਿਚ ਲਿਖਿਆ ਹੈ :



> ਗੁਰੂ ਤੇਗ਼ ਬਹਾਦਰ ਜੀ ਮਹਲ ਨਾਵਾਂ, ਬੇਟਾ ਗੁਰੂ ਹਰਗੋਬਿੰਦ ਜੀ ਕਾ, ਤੀਨ ਦਿਵਸ ਸ਼ਾਹੀ ਕਾਜ਼ੀ ਕੇ ਹੁਕਮ ਗੈਲ ਕੋਤਵਾਲ ਦਿਲੀ ਨੇ ਗੁਰੂ ਜੀ ਕੋ ਘਣਾ ਕਸ਼ਟ ਦੀਆ ਜੋ ਕਥਨ ਸੇ ਬਾਹਰ ਹੈ। ਸੰਮਤ ਸਤਰਾ ਸੈ ਬਤੀਸ ਮੰਗਸਰ ਸੁਦੀ ਪੰਚਮੀ, ਤੀਜੇ ਪਹਿਰ, ਵੀਰਵਾਰ ਕੇ ਦਿਹੁੰ ਤੀਨ ਸਿਖੋਂ ਕੀ ਸ਼ਹਾਦਤ ਕੇ ਬਾਦ, ਗੁਰੂ ਜੀ ਕੋ ਬਰੋਟੇ ਕੇ ਗੈਲ ਚਾਂਦਨੀ ਚੌਕ ਮੇਂ ਲਾਇ ਬਿਠਾਇਆ। ਸ਼ਾਹੀ ਕਾਜ਼ੀ ਫਿਰ ਬੋਲਾ, ਯਹ ਆਪ ਕੇ ਲੀਏ ਆਖ਼ਰੀ ਸਮਾਂ ਹੈ : 'ਯਾ ਅਜ਼ਮਤ ਯਾ ਇਸਲਾਮ ਕਬੂਲ ਲੇਂ ਵਰਨਾ ਮਰਨੇ ਕੇ ਲੀਏ ਤਿਆਰੀ ਕਰੀਏ।' ਗੁਰੂ ਜੀ ਨੇ ਚੁੱਪ ਸਾਧ ਲੀ, ਕੋਤਵਾਲ ਨੇ ਜਲਾਲੁਦੀਨ ਜਲਾਦ ਕੀ ਤਰਫ਼ ਦੇਖਾ, ਉਸ ਨੇ ਤਲਵਾਰ ਸੇ ਸਿਰ ਧੜ ਸੇ ਜੁਦਾ ਕਰ ਦੀਆ।

ਗੁਰੂ ਜੀ ਦਾ ਸੀਸ ਲੈ ਕੇ ਭਾਈ ਜੈਤਾ, ਬਾਗਪੱਟ, ਤਰਾਵੜੀ, ਅਨਾਜ ਮੰਡੀ, ਸੀਸ ਗੰਜ ਅੰਬਾਲਾ, ਨਾਭਾ (ਨਾਢਾ) ਸਾਹਿਬ, ਚੰਡੀਗੜ੍ਹ ਨੇੜੇ ਅਤੇ ਫਿਰ ਕੀਰਤਪੁਰ ਪੁੱਜਾ। *ਭੱਟ ਵਹੀ ਮੁਲਤਾਨੀ-ਸਿੰਧੀ* ਵਿਚ ਲਿਖਿਆ ਹੈ :

> ਜੈਤਾ ਬੇਟਾ ਆਗਿਆ ਕਾ, ਨਾਨੂ ਬੇਟਾ ਬਾਘੇ ਕਾ, ਊਦਾ ਬੇਟਾ ਖੇਮੇਂ ਕਾ, ਪੋਤਾ ਪਰਮੇਂ ਕਾ, ਗੁਰੂ ਕਾ ਸੀਸ ਪਾਇ, ਕੀਰਤਪੁਰ ਪਰਗਣਾ ਕਹਿਲੂਰ ਆਏ। ਸਾਲ ਸੱਤਰਾ ਸੈ ਬਤੀਸ, ਮੰਗਸਰ ਸੁਦੀ ਦਸਮੀ ਕੇ ਦਿਹੁੰ, ਗਿਆਰਸ ਕੋ ਦਾਗ ਦੀਆਂ ਮਾਖੋਵਾਲ ਮੇਂ।

ਜਦੋਂ ਇਹ ਕੀਰਤਪੁਰ ਪੁੱਜੇ ਤਾਂ ਭਾਈ ਜੈਤਾ ਦੇ ਇਕ ਸਾਥੀ ਨੇ ਅਨੰਦਪੁਰ ਜਾ ਕੇ ਇਤਲਾਹ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਦੇ ਪਰਿਵਾਰ ਦੇ ਜੀਆਂ ਤੇ ਸੰਗਤ

ਦੇ ਪੁੱਜਣ 'ਤੇ ਸੀਸ ਇਕ ਪਾਲਕੀ ਵਿਚ ਰੱਖ ਕੇ ਜਲੂਸ ਦੀ ਸ਼ਕਲ ਵਿਚ ਅਨੰਦਪੁਰ ਲਿਜਾਇਆ ਗਿਆ, ਜਿਥੇ ਪਹੁੰਚ ਕੇ ਸੀਸ ਦਾ ਸਸਕਾਰ ਕਰ ਦਿੱਤਾ ਗਿਆ। ਭਾਈ ਜੈਤਾ ਨੇ ਚਾਂਦਨੀ ਚੌਂਕ ਤੋਂ ਸੀਸ ਚੁੱਕਣ ਤੇ ਰਸਤੇ ਦੀ ਸਾਰੀ ਵਿਥਿਆ ਗੁਰੂ ਜੀ ਨੂੰ ਸੁਣਾਈ। ਭਾਈ ਜੈਤੇ ਦੀ ਕੁਰਬਾਨੀ, ਜੁਰਅਤ ਤੇ ਵਿਉਂਤ ਦੀ ਗਾਥਾ ਸੁਣ ਕੇ ਗੁਰੂ ਜੀ ਨੇ ਭਾਈ ਜੈਤਾ ਨੂੰ ਛਾਤੀ ਨਾਲ ਲਗਾਇਆ ਤੇ ਬਚਨ ਕੀਤਾ, 'ਰੰਘਰੇਟੇ ਗੁਰੂ ਕੇ ਬੇਟੇ'। ਫਿਰ ਭਾਈ ਜੈਤਾ ਵਾਪਸ ਨਹੀਂ ਗਿਆ ਸਗੋਂ ਆਪਣੇ ਹੋਰ ਸੰਗੀਆਂ ਤੇ ਪਰਿਵਾਰ ਨੂੰ ਵੀ ਅਨੰਦਪੁਰ ਹੀ ਬੁਲਾ ਲਿਆ। ਖ਼ਾਲਸੇ ਦੀ ਸਾਜਨਾ ਸਮੇਂ ਇਹ ਸਾਰੇ ਰੰਘਰੇਟੇ ਵੀ ਅੰਮ੍ਰਿਤ ਛੱਕ ਕੇ ਸਿੰਘ ਸੱਜ ਗਏ। ਭਾਈ ਜੈਤਾ, ਸਿੰਘ ਸਜਣ ਪਿੱਛੋਂ ਭਾਈ ਜੀਵਨ ਸਿੰਘ ਨਾਮ ਨਾਲ ਪ੍ਰਸਿੱਧ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਨੇ 5-6 ਦਸੰਬਰ 1705 ਈਸਵੀ ਨੂੰ ਜਦੋਂ ਅਨੰਦਪੁਰ ਦਾ ਕਿਲ੍ਹਾ ਛੱਡਿਆ ਤਾਂ ਉਨ੍ਹਾਂ ਦੇ ਪਰਿਵਾਰ ਦੇ ਜੀਆਂ ਤੋਂ ਬਿਨਾਂ ਲਗਭਗ 1500 ਸੂਰਮੇ ਉਨ੍ਹਾਂ ਦੇ ਨਾਲ ਸਨ। ਮੁਗ਼ਲ ਤੇ ਪਹਾੜੀ ਰਾਜਿਆਂ ਵੱਲੋਂ ਵਿਸ਼ਵਾਸ ਦੁਆਇਆ ਗਿਆ ਕਿ, "ਜੇ ਗੁਰੂ ਜੀ ਕਿਲ੍ਹਾ ਛੱਡ ਜਾਣਾ ਚਾਹੁਣ ਤਾਂ ਸਾਡੇ ਵੱਲੋਂ ਕਿਸੇ ਤਰ੍ਹਾਂ ਦੀ ਰੁਕਾਵਟ ਨਹੀਂ ਖੜੀ ਕੀਤੀ ਜਾਵੇਗੀ। ਪਰ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਕਿਲ੍ਹਾ ਛੱਡ ਗਏ ਹਨ ਤਾਂ ਸਾਰੇ ਭਰੋਸੇ ਤੇ ਵਿਸ਼ਵਾਸ਼ ਭੁੱਲ ਗਏ ਤੇ ਉਨ੍ਹਾਂ ਨੇ ਗੁਰੂ ਜੀ ਦਾ ਪਿੱਛਾ ਕੀਤਾ। ਖ਼ਤਰਾ ਅਨੁਭਵ ਕਰਦਿਆਂ ਗੁਰੂ ਜੀ ਨੇ ਭਾਈ ਉਧੈ ਸਿੰਘ ਨੂੰ ਪੰਜਾਹ ਸਿੱਖਾਂ ਦਾ ਜਥਾ ਦੇ ਕੇ ਦੁਸ਼ਮਣ ਦੀਆਂ ਫ਼ੌਜਾਂ ਨੂੰ ਰੋਕਣ ਲਈ ਕਿਹਾ। ਭਾਈ ਉਧੈ ਸਿੰਘ ਭਾਈ ਮਨੀ ਸਿੰਘ ਦਾ ਸਪੁੱਤਰ ਸੀ। ਉਸ ਨੇ ਸ਼ਾਹੀ ਟਿੱਬੀ ਨੇੜੇ ਦੁਸ਼ਮਣ ਦਾ ਮੁਕਾਬਲਾ ਕੀਤਾ। ਮੁਗ਼ਲਾਂ ਦਾ ਭਾਰੀ ਨੁਕਸਾਨ ਕਰਦੇ ਹੋਏ ਇਹ ਜਥਾ ਉਥੇ ਹੀ ਸ਼ਹੀਦੀ ਪ੍ਰਾਪਤ ਕਰ ਗਿਆ।



ਇਤਨੇ ਵਿਚ ਗੁਰੂ ਜੀ, ਪਰਿਵਾਰ ਸਮੇਤ ਤੇ ਬਾਕੀ ਸਿੱਖਾਂ ਨਾਲ ਸਰਸਾ ਨਦੀ 'ਤੇ ਪਹੁੰਚ ਗਏ ਸਨ। ਨਦੀ ਪੂਰੇ ਜੋਬਨ 'ਤੇ ਸੀ, ਸਰਦੀ ਦਾ ਮੌਸਮ ਤੇ ਮੀਂਹ ਵੀ ਕਾਫ਼ੀ ਪੈ ਰਿਹਾ ਸੀ। ਪਹੁ-ਫੁਟਾਲੇ ਨਾਲ ਖ਼ਬਰ ਮਿਲੀ ਕਿ ਮੁਗ਼ਲਾਂ ਦੀ ਇਕ ਟੁਕੜੀ ਗੁਰੂ ਜੀ ਦਾ ਪਿੱਛਾ ਕਰਦੀ ਆ ਰਹੀ ਹੈ ਅਤੇ ਛੇਤੀ ਹੀ ਇਥੇ ਪਹੁੰਚ ਜਾਏਗੀ। ਇਸ ਸਮੇਂ ਗੁਰੂ ਜੀ ਨੇ ਇਕ ਸੌ ਸੂਰਮਿਆਂ ਦੀ ਕਮਾਨ ਆਪਣੇ ਪੂਰਨ ਭਰੋਸੇ ਵਾਲੇ ਪ੍ਰਮੁੱਖ ਰੰਘਰੇਟੇ ਭਾਈ ਜੀਵਨ ਸਿੰਘ ਨੂੰ ਸੌਂਪ ਕੇ ਦੁਸ਼ਮਣ ਦਾ ਟਾਕਰਾ ਕਰਨ ਲਈ ਛਡਿਆ ਅਤੇ ਪਰਿਵਾਰ ਤੇ ਸੰਗਤ ਸਮੇਤ ਸਰਸਾ ਨਦੀ ਵਿਚ ਠਿੱਲ੍ਹ ਪਏ। ਨਦੀ ਵਿਚ ਹੜ੍ਹ ਆਇਆ ਹੋਇਆ ਸੀ। ਸੋ, ਗੁਰੂ ਜੀ ਦੇ ਪਰਿਵਾਰ ਦੇ ਮੈਂਬਰ ਵੀ ਵਿਛੜ ਗਏ ਅਤੇ ਹੜ੍ਹ ਵਿਚ ਬਹੁਤ ਹੀ ਕੀਮਤੀ ਸਾਹਿੱਤ ਤੇ ਕੀਮਤੀ ਸਾਮਾਨ ਵੀ ਰੁੜ੍ਹ ਗਿਆ। ਗੁਰੂ ਜੀ, ਵੱਡੇ ਸਾਹਿਬਜ਼ਾਦੇ ਤੇ ਕੁਝ ਸਿੰਘ ਪਾਰ ਲੱਗਣ ਵਿਚ ਸਫਲ ਹੋ ਗਏ। ਪਰ ਮਾਤਾ ਗੁਜਰੀ ਜੀ ਤੇ ਦੋ ਛੋਟੇ ਸਾਹਿਬਜ਼ਾਦੇ ਗੁਰੂ ਜੀ ਤੋਂ ਵਿਛੜ ਗਏ।

ਸਰਸਾ ਨਦੀ ਕੰਢੇ ਮੁਗ਼ਲ ਫੌਜ ਦਾ ਮੁਕਾਬਲਾ ਕਰਨ ਲਈ ਇਕ ਸੌ ਬਹਾਦਰ ਸਿੱਖਾਂ ਦੀ ਕਮਾਨ ਭਾਈ ਜੀਵਨ ਸਿੰਘ ਨੂੰ ਸੌਂਪੀ ਗਈ ਸੀ। ਜਥੇ ਵਿਚ ਰੰਘਰੇਟੇ

ਸਿੱਖ ਹੀ ਸਨ, ਜਿਨ੍ਹਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ, ਨਵੇਂ ਹਥਿਆਰਾਂ ਨਾਲ ਲੈਸ ਦੁਸ਼ਮਣ ਦਾ ਟਾਕਰਾ ਕੀਤਾ।

*ਗੁਰੂ ਕੀਆਂ ਸਾਖੀਆਂ* ਵਿਚ ਭਾਈ ਸਰੂਪ ਸਿੰਘ ਕੌਸ਼ਿਸ਼ ਇਸ ਸਾਕੇ ਦਾ ਵਰਣਨ ਕਰਦਿਆਂ ਲਿਖਦੇ ਹਨ:

> (ਸਰਸਾ) ਨਦੀ ਕੇ ਤਟ ਪਰ ਮਹਾਂ ਪ੍ਰਬਲ ਜੁੱਧ ਹੂਆ। ਜੀਵਨ ਸਿੰਘ ਕੇ ਤੀਰਾਂ ਏਕ ਦਫਾ ਕਾਲੀ ਬੋਲੀ ਅੰਧੇਰੀ ਲਾਇ ਦਈ। ਸਾਰੇ ਸਿੰਘ ਆਮ੍ਹੋ ਸਾਮ੍ਹਣੇ ਤੁਰਕ ਫ਼ੌਜ ਗੈਲ ਜਾਨਾਂ ਤੋੜ ਕੇ ਲੜੇ, ਕਾਈ ਦਕੀਕਾ ਬਾਕੀ ਨਾ ਛੋੜਾ। ਵਧੀ ਆਇ ਰਹੀ ਫ਼ੌਜ ਕੋ ਏਕ ਬਾਰ ਠੱਲ੍ਹਾ ਪਾਇ ਦੀਆ। ਭਾਈ ਜੀਵਨ ਸਿੰਘ ਕੇ ਮਸਤਕ ਮੇਂ ਏਕ ਗੋਲੀ ਲਗੀ, ਜਾਂਦੀ ਵਾਰੀ ਉਸ 'ਸ੍ਰੀ ਵਾਹਿਗੁਰੂ ਜੀ ਕੀ ਫਤੇ' ਬੁਲਾਇ ਪ੍ਰਾਣ ਤਿਆਗ ਦੀਏ। ਦਿਹੁੰ ਲਹਿੰਦਿਆਂ ਤੀਕ ਸਾਰੇ ਸਿੰਘ ਰਣ ਮੇਂ ਜੂਝ ਕੇ ਸ਼ਹਾਦਤਾਂ ਪਾਇ ਗਏ।
>
> *(ਪੰਨਾ 154)*

*ਭੱਟ ਵਹੀ ਮੁਲਤਾਨੀ-ਸਿੰਧੀ* ਵਿਚ ਇਸ ਸਾਕੇ ਦਾ ਵਰਣਨ ਇਸ ਪ੍ਰਕਾਰ ਹੈ:

> (ਭਾਈ) ਜੀਵਨ ਸਿੰਘ ਬੇਟਾ ਆਗਿਆ ਕਾ,....ਬਾਸੀ ਦਿੱਲੀ, ਮਹੱਲਾ ਦਿਲਵਾਲੀ ਸਿਖਾਂ ਸੋ ਸਿਖਾਂ ਕੋ ਗੈਲ ਲੈ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ, ਰਾਣੇ ਕੀ ਫ਼ੌਜ ਗੈਲ ਦਸ ਘਰੀ ਜੂਝ ਕੇ ਮਰਾ। *(ਪੰਨਾ 154)*

ਸਰਸਾ ਨਦੀ ਦੇ ਕੰਢੇ 'ਤੇ ਹੋਈ ਜਿਸ ਲੜਾਈ ਦਾ ਜ਼ਿਕਰ ਉਪਰ ਆਇਆ ਹੈ, ਇਹ ਵਰਤਮਾਨ ਸਮੇਂ ਦੇ 'ਗੁਰਦੁਆਰਾ ਪਰਿਵਾਰ ਵਿਛੋੜਾ' ਦੇ ਨੇੜੇ ਹੋਈ ਸੀ। ਭਾਖੜਾ ਨੰਗਲ ਨਹਿਰ ਦੀ ਖੁਦਾਈ ਸਮੇਂ ਇਸ ਸਥਾਨ ਤੋਂ ਮਨੁੱਖੀ ਪਿੰਜਰ, ਕੜੇ, ਚੱਕਰ, ਢਾਲਾਂ, ਤਲਵਾਰਾਂ ਤੇ ਸਟੀਲ ਦੇ ਬਾਟੇ ਮਿਲੇ ਸਨ। ਇਸ ਤਰ੍ਹਾਂ ਭਾਈ ਜੈਤੇ ਤੋਂ ਅੰਮ੍ਰਿਤ ਛੱਕ ਕੇ ਬਣੇ ਭਾਈ ਜੀਵਨ ਸਿੰਘ ਨੇ ਆਪਣੀ ਕੁਰਬਾਨੀ, ਦ੍ਰਿੜ੍ਹਤਾ ਤੇ ਸਾਹਸ ਦਾ ਸਬੂਤ ਹੀ ਨਹੀਂ ਦਿੱਤਾ, ਸਗੋਂ ਆਪਣੇ ਅਖੌਤੀ ਕਹੇ ਜਾਂਦੇ ਨੀਵੇਂ ਲੋਕਾਂ ਲਈ ਗੁਰੂ-ਘਰ ਦੀਆਂ ਬਖ਼ਸ਼ਿਸ਼ਾਂ ਦਾ ਦਰਵਾਜ਼ਾ ਖੋਲ੍ਹ ਦਿੱਤਾ ਅਤੇ ਉਨ੍ਹਾਂ ਨੂੰ 'ਗੁਰੂ ਕੇ ਬੇਟੇ' ਹੋਣ ਦੀ ਬਖ਼ਸ਼ਿਸ਼ ਹੋਈ।

# ਦੇਹਵਾਦ ਤੇ ਅਧਿਆਤਮਵਾਦ

ਅਧਿਆਤਮਿਕਤਾ ਇਕ ਪਰਾ-ਸਰੀਰਕ ਅਨੁਭਵ ਹੈ, ਇਹ ਹੋਰਾਂ ਚੀਜ਼ਾਂ ਵਾਂਗ ਇੰਦ੍ਰਯ-ਬੋਧ ਨਹੀਂ। ਇਸ ਅਨੁਭਵ ਨੂੰ ਪ੍ਰਾਪਤ ਕਰਨ ਲਈ ਸਭ ਤੋਂ ਪਹਿਲੀ ਸ਼ਰਤ ਦੇਹ ਦੀ ਅਹੰਤਾ ਤੇ ਮਮਤਾ ਦਾ ਤਿਆਗ ਹੈ ਤੇ ਫਿਰ ਦੇਹ ਦੀਆਂ ਵਾਸ਼ਨਾਵਾਂ ਦਾ ਤਿਆਗ ਜ਼ਰੂਰੀ ਹੈ। ਇਸ ਤੋਂ ਬਿਨਾਂ ਰੂਹਾਨੀਅਤ ਦੇ ਰਾਹ 'ਤੇ ਤੁਰਿਆ ਹੀ ਨਹੀਂ ਜਾ ਸਕਦਾ। ਇਕ ਗੱਲ ਬੜੀ ਸਪੱਸ਼ਟ ਹੈ ਕਿ ਆਤਮਾ ਦਾ ਵਜੂਦ ਸੂਖਮ ਭਾਂਤ ਦਾ ਜੋਤਿ ਸਰੂਪ ਹੈ ਤੇ ਦੇਹ ਦਾ ਪੰਚ ਤੱਤ ਦਾ ਪੁਤਲਾ ਸਥੂਲ ਰੂਪ ਹੈ। ਆਤਮਾ ਦੀਆਂ ਸੱਧਰਾਂ ਤੇ ਉਮੰਗਾਂ ਹੋਰ ਹਨ ਤੇ ਦੇਹ ਦੀਆਂ ਲੋੜਾਂ ਤੇ ਮੰਗਾਂ ਹੋਰ। ਇਸੇ ਤਰ੍ਹਾਂ ਆਤਮਾ ਦਾ ਆਚਾਰ-ਵਿਉਹਾਰ ਹੋਰ ਹੈ ਤੇ ਸਰੀਰ ਦਾ ਹੋਰ। ਇਸ ਕਰਕੇ ਧਾਰਮਿਕ ਸਾਹਿਤ ਵਿਚ ਆਤਮਾ ਦੇ ਮੁਕਾਬਲੇ 'ਤੇ ਦੇਹੀ ਨੂੰ ਤੁੱਛ ਕਿਹਾ ਗਿਆ ਹੈ। ਕੋਈ ਇਸ ਨੂੰ ਮਿੱਟੀ ਦਾ ਭਾਂਡਾ, ਕੋਈ ਖ਼ਾਕ ਦੀ ਪੁੜੀ ਤੇ ਕੋਈ ਕਾਗ਼ਜ਼ ਦਾ ਕਲਬੂਤ ਦੱਸਦਾ ਹੈ ਜਿਸ ਨੇ ਇਕ ਦਿਨ ਮਰ ਮਿਟ ਜਾਣਾ ਹੈ। ਇਹ ਜਿਸ ਮਸਾਲੇ ਨਾਲ ਬਣਿਆ ਹੋਇਆ ਹੈ, ਉਹ ਵੀ ਕੋਈ ਬਹੁਤਾ ਪਾਇਦਾਰ ਨਹੀਂ, ਉਸ ਦੀ ਅਉਧ ਬਹੁਤ ਥੋੜੀ ਹੈ। ਇਸ ਦੇ ਮੁਕਾਬਲੇ 'ਤੇ ਆਤਮਾ ਅਮਰ ਹੈ :

**ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥**
**ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥**

*(ਸਲੋਕ ਕਬੀਰ ਜੀ, ਪੰਨਾ 1374)*

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥**

*(ਸੋਰਠਿ ਰਵਿਦਾਸ ਜੀ, ਪੰਨਾ 659)*

**ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥**
**ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥** *(ਸੂਹੀ ਰਵਿਦਾਸ ਜੀ, ਪੰਨਾ 794)*

**ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥**

*(ਆਸਾ ਮ: ੧, ਪੰਨਾ 355)*

**ਦੇਹੀ ਕਾਚੀ ਕਾਗਦ ਮਿਕਦਾਰਾ ॥**
**ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥**

*(ਮਾਰੂ ਮ: ੩, ਪੰਨਾ 1048)*

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥**
**ਇਸੁ ਊਪਰਿ ਲੇ ਰਾਖਿਓ ਗੁਮਾਨ ॥** *(ਆਸਾ ਮ: ੫, ਪੰਨਾ 374)*

ਇਨ੍ਹਾਂ ਕਥਨਾਂ ਤੋਂ ਜ਼ਾਹਰ ਹੈ ਕਿ ਜਿਥੇ ਆਤਮਾ ਨੂੰ ਰੱਬੀ ਜੋਤਿ ਜਾਂ 'ਰਾਮ ਕੀ ਅੰਸ਼' ਕਹਿ ਕੇ ਸਲਾਹਿਆ ਗਿਆ ਹੈ, ਉਥੇ ਦੇਹ ਨੂੰ ਇਹ ਮਾਣ ਪ੍ਰਾਪਤ ਨਹੀਂ। ਇਹ ਮਾਮੂਲੀ ਚੀਜ਼ ਹੈ ਤੇ ਜੋਤਿ ਤੋਂ ਬਗ਼ੈਰ ਇਕੱਲੀ ਸ਼ਾਇਦ ਇਹ ਇਥੇ ਆਉਣ ਜੋਗੀ ਵੀ ਨਹੀਂ ਸੀ:

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥**
*(ਰਾਮਕਲੀ ਮ: ੩ ਅਨੰਦੁ, ਪੰਨਾ 921)*

ਇਸ ਦਾ ਅਰਥ ਇਹ ਨਹੀਂ ਕਿ ਸਰੀਰ ਦੀ ਕੋਈ ਅਹਿਮੀਅਤ ਨਹੀਂ ਜਾਂ ਇਸ ਨੂੰ ਉੱਕਾ ਹੀ ਥਾਂ ਦੇਣ ਦੀ ਲੋੜ ਨਹੀਂ। ਐਸੇ ਮੱਤ ਵੀ ਹਨ ਜੋ ਇਸ ਦੀ ਹਸਤੀ ਨੂੰ ਮੰਨਦੇ ਹੀ ਨਹੀਂ, ਜਿਵੇਂ ਕਿ ਬੁੱਧ ਮਤ ਦੇ ਸੂੰਨਵਾਦ ਤੋਂ ਸਪੱਸ਼ਟ ਹੈ। ਯੂਨਾਨੀ ਰਾਜਾ ਮਲਿੰਦ, ਬੋਧੀ ਆਚਾਰਯ ਨਾਗਾਰਜੁਨ ਪਾਸ ਗਿਆਨ ਲੈਣ ਆਇਆ ਸੀ ਤਾਂ ਸਿਆਣੇ ਆਚਾਰਯ ਨੇ ਉਸ ਨੂੰ ਪੁੱਛਿਆ, "ਤੁਸੀਂ ਇਥੇ ਕਿਵੇਂ ਆਏ ਹੋ ?" ਉਸ ਨੇ ਕਿਹਾ, "ਰੱਥ ਉਤੇ ਚੜ੍ਹ ਕੇ।" ਉਸ ਨੇ ਸਵਾਲ ਕੀਤਾ, "ਰੱਥ ਕਿੱਥੇ ਹੈ ?" ਤਾਂ ਰਾਜੇ ਨੇ ਰੱਥ ਦੇ ਜੂਲੇ ਨੂੰ ਹੱਥ ਲਾਇਆ। ਆਚਾਰਯ ਨੇ ਕਿਹਾ, "ਇਹ ਤਾਂ ਜੂਲਾ ਹੈ!" ਫਿਰ ਉਸ ਨੇ ਪਹੀਏ ਵੱਲ ਇਸ਼ਾਰਾ ਕੀਤਾ, ਨਾਭ ਦੇ ਗਜ਼ਾਂ ਨੂੰ ਵਾਰੀ ਵਾਰੀ ਛੋਹਿਆ। ਇਸ ਤਰ੍ਹਾਂ ਉਹ ਰੱਥ ਦੇ ਅੱਡ-ਅੱਡ ਹਿੱਸਿਆਂ 'ਤੇ ਹੱਥ ਲਾਉਂਦਾ ਰਿਹਾ ਤੇ ਆਚਾਰਯ ਦਾ ਸਵਾਲ ਉਵੇਂ-ਜਿਵੇਂ ਕਾਇਮ ਰਿਹਾ, ਰੱਥ ਦਾ ਵਜੂਦ ਦੱਸਣਾ ਔਖਾ ਹੋ ਗਿਆ। ਨਾਗਾਰਜੁਨ ਨੇ ਸਾਰੀ ਬਹਿਸ ਨੂੰ ਸਮੇਟਦਿਆਂ ਕਿਹਾ, "ਰਾਜਨ! ਇਹ ਕੁਝ ਵੀ ਨਹੀਂ, ਨਾ ਇਹ ਸਰੀਰ ਹੈ ਤੇ ਨਾ ਹੀ ਇਹ ਸੰਸਾਰ ਹੈ, ਇਹ ਤਾਂ ਸਿਰਫ਼ ਵਿਉਹਾਰ ਖ਼ਾਤਰ ਨਾਮ-ਕਰਣ ਕੀਤਾ ਜਾਂਦਾ ਹੈ। ਸੋ ਬੁੱਧ ਮਤ ਦਾ ਸੂੰਨਵਾਦ ਦੇਹੀ ਦੀ ਹਸਤੀ ਤੋਂ ਵੀ ਇਨਕਾਰੀ ਹੈ ਤੇ ਬਾਕੀ ਧਰਮ-ਗਿਆਨੀ ਉਸ ਨੂੰ ਮਿਥਿਆ ਕਹਿ ਕੇ ਅੱਗੇ ਤੁਰਦੇ ਹਨ। ਸਰੀਰ ਦੀ ਵਡਿਆਈ ਤਿੰਨ ਗੱਲਾਂ ਵਿਚ ਹੈ—ਇਸ ਦੀ ਸਮਰੱਥਾ, ਇਸ ਦਾ ਸੁਹੱਪਣ ਤੇ ਸੂਝ-ਬੂਝ ਲੇਕਿਨ ਇਸ ਦਾ ਅੰਤ ਇਹ ਹੈ:

**ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥**
*(ਗਉੜੀ ਚੇਤੀ ਮ: ੧, ਪੰਨਾ 154)*

ਪਰ ਗੁਰਮਤਿ ਦੇਹੀ ਦੇ ਗੌਰਵ ਨੂੰ ਹੋਰ ਤਰ੍ਹਾਂ ਮੰਨਦੀ ਹੈ। ਉਸ ਅਨੁਸਾਰ ਦੇਹੀ ਦੀ ਵਡਿਆਈ ਇਸ ਵਿਚ ਹੈ ਕਿ ਇਸ ਅੰਦਰ ਰੱਬ ਨੇ ਆਪਣੀ ਜੋਤਿ ਜਾਂ ਆਪਣਾ ਆਪ ਟਿਕਾ ਕੇ ਰੱਖਿਆ ਹੈ। ਸੋ ਇਹ ਕਾਇਆ ਦਾ ਕੰਚਨ ਕੋਟ ਹੈ, ਜਿਸ ਵਿਚ ਉਹ ਖ਼ੁਦ ਨਿਵਾਸ ਕਰਦਾ ਹੈ, ਤੇ ਉਸ ਨਾਲ ਸਭ ਕੁਝ ਹੀ ਆ ਜਾਂਦਾ ਹੈ:

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਗਉੜੀ ਸੁਖਮਨੀ ਮ: ੫, ਪੰਨਾ 293)*

**ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ॥**
**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ॥**

*(ਰਾਗ ਸੂਹੀ ਮ: ੩, ਪੰਨਾ 754)*

**ਕਾਇਆ ਕੁਸੁਧ ਹਉਮੈ ਮਲੁ ਲਾਈ॥**
**ਜੇ ਸਉ ਧੋਵਹਿ ਤਾ ਮੈਲੁ ਨ ਜਾਈ॥**
**ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ॥**

*(ਮਾਰੂ ਮ: ੩, ਪੰਨਾ 1045)*

ਇਨ੍ਹਾਂ ਪ੍ਰਮਾਣਾਂ ਤੋਂ ਪ੍ਰਗਟ ਹੈ ਕਿ ਸਰੀਰ ਹੈ ਤਾਂ ਮਿੱਟੀ ਦਾ ਹੀ ਪੁਤਲਾ, ਲੇਕਿਨ ਰੱਬੀ ਜੋਤਿ ਸਦਕਾ ਇਸ ਦਾ ਗੌਰਵ ਹੈ ਜਾਂ ਫਿਰ ਦੈਵੀ ਗੁਣਾਂ ਦੇ ਪ੍ਰਭਾਵ ਕਾਰਨ ਇਹ ਸਨਮਾਨ ਪਾਉਂਦਾ ਹੈ। ਜੇ ਇਸ ਭਾਂਡੇ ਵਿਚ ਇਹ ਕੁਝ ਨਹੀਂ ਤਾਂ ਇਹ ਸੱਖਣਾ ਭਾਂਡਾ ਕਿਸੇ ਕੰਮ ਨਹੀਂ। ਧਰਮ ਦਾ ਸਰੀਰ ਬਾਰੇ ਇਹ ਦ੍ਰਿਸ਼ਟੀਕੋਣ ਲਗਭਗ ਸਰਬ-ਪ੍ਰਵਾਨਿਤ ਹੈ, ਸਿਵਾਇ ਚਾਰਵਾਕੀਆਂ ਦੇ ਇਸ 'ਤੇ ਕਿਸੇ ਨੂੰ ਕਿੰਤੂ ਨਹੀਂ। ਦੂਜੀ ਗੱਲ ਜੋ ਧਾਰਮਿਕ ਮੰਡਲ ਦੇ ਸਿਆਣਿਆਂ ਬਾਰ-ਬਾਰ ਕਹੀ ਹੈ ਕਿ ਇਹ ਦੇਹੀ ਪੰਜ ਰੋਗਾਂ ਦੀ ਸ਼ਿਕਾਰ ਹੈ। ਪੰਜ ਵਾਸ਼ਨਾਵਾਂ ਨੇ ਇਸ ਨੂੰ ਘੇਰਿਆ ਹੋਇਆ ਹੈ, ਇਹ ਇਨ੍ਹਾਂ ਵਿੱਚੋਂ ਛੇਤੀ ਕੀਤਿਆਂ ਨਿਕਲ ਨਹੀਂ ਸਕਦੀ। ਇਹ ਪੰਜ ਹਨ:

ਸ਼ਬਦ, ਸਪਰਸ, ਰੂਪ, ਰਸ, ਗੰਧ।



ਦੇਹੀ ਇਨ੍ਹਾਂ ਪੰਜਾਂ ਦੀ ਸ਼ੌਕੀਨ ਹੈ। ਕੰਨ ਮਧੁਰ ਆਵਾਜ਼ ਦੇ ਪ੍ਰੇਮੀ ਹਨ, ਤੁਚਾ ਸੁੰਦਰ ਸਰੂਪ ਦੇ ਆਲਿੰਗਨ ਲਈ ਤਾਂਘਵਾਨ ਹੈ, ਅੱਖਾਂ ਨੂੰ ਰੂਪ ਤੱਕਣ ਦਾ ਚਾਉ ਹੈ, ਜੀਭ ਰਸ-ਕਸ ਚੱਖਣ ਦੀ ਆਦੀ ਹੈ, ਅਤੇ ਨੱਕ ਸੁਗੰਧੀ ਮਾਣ ਕੇ ਖ਼ੁਸ਼ ਹੈ। ਇਹ ਪੰਜ ਸਰੀਰਿਕ ਵਾਸ਼ਨਾਵਾਂ ਜਦ ਹੱਦ ਤੋਂ ਵੱਧ ਜਾਂਦੀਆਂ ਹਨ ਤਾਂ 'ਵਿਕਾਰ' ਬਣ ਜਾਂਦੀਆਂ ਤੇ ਦੇਹੀ ਨੂੰ ਖੇਹ-ਖ਼ੁਆਰ ਕਰਦੀਆਂ ਹਨ। ਭਾਈ ਗੁਰਦਾਸ ਨੇ ਠੀਕ ਲਿਖਿਆ ਹੈ:

**ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤੁ ਕਰੰਦੇ।** *(ਵਾਰ ੫, ਪਉੜੀ 20)*

ਕਈ ਜਾਨਵਰਾਂ ਨੂੰ ਵੀ ਇਹ ਵਿਕਾਰ ਚੰਬੜੇ ਹੋਏ ਹਨ ਪਰ ਕੇਵਲ ਇਕੋ ਇਕ ਮਨੁੱਖਾ ਦੇਹੀ ਦਾ ਇਹ ਹਾਲ ਹੈ ਕਿ ਇਸ ਨੂੰ ਪੰਜੇ ਦੋਖ ਲੱਗੇ ਹੋਏ ਹਨ:

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥**

*(ਆਸਾ ਰਵਿਦਾਸ ਜੀ, ਪੰਨਾ 486)*

ਸੋ, ਇਸ ਵਿਚਾਰ ਦਾ ਸਿੱਟਾ ਇਹ ਹੈ ਕਿ ਸਰੀਰ ਦੀ ਆਤਮਾ ਦੇ ਮੁਕਾਬਲੇ 'ਤੇ ਕੁਝ ਵੀ ਅਹਿਮੀਅਤ ਨਹੀਂ। ਦੂਜੇ ਜਿਸ ਢੰਗ ਨਾਲ ਇਸ ਨੂੰ ਪੰਜ ਵਿਕਾਰ ਖ਼ੁਆਰ ਕਰਦੇ ਹਨ, ਉਸ ਨਾਲ ਸਨਮਾਨ ਨਹੀਂ ਰਹਿ ਜਾਂਦਾ। ਜਿਨ੍ਹਾਂ ਲੋਕਾਂ ਆਤਮਾ ਦਾ ਵਿਕਾਸ ਕਰਨਾ ਹੈ ਤੇ ਰੂਹਾਨੀਅਤ ਜਾਂ ਪਰਮਾਰਥ ਦਾ ਪੰਧ ਪਕੜਨਾ ਹੈ, ਉਨ੍ਹਾਂ ਲਈ ਜ਼ਰੂਰੀ ਹੈ ਕਿ ਉਹ ਦੇਹ ਦੇ ਅਧਿਆਸ (ਦਾਇਰੇ) ਵਿੱਚੋਂ ਨਿਕਲਣ, ਦੇਹੀ ਦੇ

ਵਿਕਾਰਾਂ ਤੋਂ ਉਪਰ ਉੱਠਣ, ਤਾਂ ਹੀ ਰੂਹਾਨੀ ਮੰਡਲ ਦੀਆਂ ਉਚਾਈਆਂ ਛੂਹ ਸਕਦੇ ਹਨ। ਅਸਲ ਆਦਰਸ਼ ਆਤਮਾ ਦਾ ਵਿਕਾਸ ਹੈ। ਦੇਹੀ ਭਾਵੇਂ ਅਸ਼ਟਾ-ਵੱਕ੍ਰ ਵਾਲੀ ਹੋਵੇ, ਜਿਸ ਦੀ ਆਤਮਾ ਉੱਚੀ ਹੈ, ਉਹੋ ਉੱਚਾ ਪੁਰਸ਼ ਹੈ। ਜਿਤਨੇ ਵੀ ਧਾਰਮਿਕ ਪੁਰਸ਼ ਹੋਏ, ਚਾਹੇ ਉਹ ਸੰਤ ਭਗਤ ਸਨ ਤੇ ਚਾਹੇ ਸੂਫ਼ੀ ਦਰਵੇਸ਼, ਸਭ ਇਸੇ ਵਿਚਾਰ ਦੇ ਸਨ ਕਿ ਦੇਹੀ ਦੀਆਂ ਵਾਸ਼ਨਾਵਾਂ ਦੇ ਗ਼ੁਲਾਮ ਨਹੀਂ ਹੋਣਾ ਤੇ ਨਾ ਹੀ ਇਨ੍ਹਾਂ ਵਿਚ ਪੈ ਕੇ ਜ਼ਿੰਦਗੀ ਦੇ ਅਸਲ ਨਿਸ਼ਾਨੇ ਨੂੰ ਭੁੱਲਣਾ ਹੈ। ਜੋ ਦੇਹੀ ਵੱਲੋਂ ਨਿਰਲੇਪ ਹੋ ਕੇ ਇਧਰ ਲੱਗਾ ਹੈ, ਉਹੋ ਪੂਰਨ ਹੈ। ਤਜਰਬੇ ਦਾ ਬਚਨ ਹੈ:

**ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥**

*(ਮਾਰੂ ਮ: ੫, ਪੰਨਾ 1019)*

ਲੇਕਿਨ ਨਵੇਂ ਨਵੇਂ ਡੇਰਿਆਂ ਦਾ ਪ੍ਰਪੰਚ ਰਚਾਉਣ ਵਾਲੇ ਦੰਭੀ ਲੋਕਾਂ ਨੇ ਆਤਮਾ ਦੀ ਥਾਂ ਦੇਹੀ ਦੀ ਦੁਹਾਈ ਜ਼ਿਆਦਾ ਧੁਮਾਈ ਹੋਈ ਹੈ। ਉਹ ਥਾਂ-ਥਾਂ ਇਹੋ ਪ੍ਰਚਾਰਦੇ ਹਨ ਕਿ ਦੇਹ ਹੀ ਸਭ ਕੁਝ ਹੈ ਤੇ ਦੇਹਧਾਰੀ ਹੀ ਰੂਹਾਨੀ ਰਾਹ ਉੱਤੇ ਖ਼ੁਦ ਤੁਰ ਸਕਦਾ ਤੇ ਲੋਕਾਂ ਨੂੰ ਤੋਰ ਸਕਦਾ ਹੈ। ਇਹ ਦੋ ਦ੍ਰਿਸ਼ਟੀਕੋਣ ਭਿੰਨ-ਭਿੰਨ ਹਨ। ਪੁਰਾਤਨ ਧਰਮੀ ਦੇਹ ਨਾਲੋਂ ਆਤਮਾ ਨੂੰ ਉਚੇਰਾ ਮੰਨਦੇ ਸਨ ਤੇ ਉਹ ਜੋਤਿ ਦੇ ਪੁਜਾਰੀ ਸਨ। ਨਵੇਂ ਦੰਭੀ ਲੋਕ ਜੋ ਆਤਮ-ਮੰਡਲ ਵਿਚ ਪਹੁੰਚਣ ਦੀ ਤੌਫ਼ੀਕ ਨਹੀਂ ਰੱਖਦੇ, ਉਹ ਦੇਹ ਤੇ ਦੇਹਧਾਰੀ ਨੂੰ ਸਭ ਕੁਝ ਮੰਨ ਕੇ ਚੱਲਦੇ ਹਨ। ਆਤਮ-ਪੁਜਾਰੀ ਹੋਣਾ ਸੂਖਮ ਕਾਰਜ ਹੈ। ਸਰੀਰ ਦੇ ਪੁਜਾਰੀ ਹੋਣਾ ਸੌਖਾ ਤੇ ਮੋਟਾ ਠੁੱਲ੍ਹਾ ਕੰਮ ਹੈ। ਫਿਰ ਸਰੀਰਵਾਦੀ ਤਾਂ ਦੇਹ ਦੀਆਂ ਵਾਸ਼ਨਾਵਾਂ ਵਿੱਚੋਂ ਵੀ ਨਹੀਂ ਨਿਕਲ ਸਕਦਾ, ਜੈਸਾ ਕਿ ਲਿਖਿਆ ਹੈ:



**ਰਸ ਕਸ ਖਾਏ ਪਿੰਡੁ ਵਧਾਏ ॥**
**ਭੇਖ ਕਰੈ ਗੁਰ ਸਬਦੁ ਨ ਕਮਾਏ ॥**
**ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ ॥**

*(ਮਾਰੂ ਮ: ੩, ਪੰਨਾ 1058)*

**ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥**

*(ਵਾਰ ਮਲਾਰ, ਮ: ੧, ਪੰਨਾ 1287)*

ਜਿਵੇਂ ਪੁਰਾਣੇ ਸਨਾਤਨੀ ਲੋਕ ਬੁੱਤ-ਪ੍ਰਸਤੀ ਵਿਚ ਫਸ ਕੇ ਰਹਿ ਗਏ ਸਨ, ਤਿਵੇਂ ਇਹ ਦੰਭੀ ਜਿਸਮਾਂ ਦੇ ਬੁੱਤ-ਪੂਜਾ ਹੋ ਗਏ ਤੇ ਸਾਕਾਰ ਦੇਹਧਾਰੀ ਗੁਰੂ ਦਾ ਢੰਡੋਰਾ ਪਿੱਟ ਕੇ ਦਾਅਵਾ ਨਿਰੰਕਾਰ ਦਾ ਕਾਰਨ ਲੱਗ ਪਏ। ਕੰਮ ਵਾਮ-ਮਾਰਗੀਆਂ ਵਾਲੇ ਦੇਹ ਦੀ ਖ਼ੁਸ਼ੀ ਲਈ ਕਰਨੇ ਤੇ ਗੱਲਾਂ ਰੂਹ ਦੇ ਸੂਖਮ ਦੇਸ ਦੀਆਂ ਕਰਨੀਆ, ਇਹ ਇਨ੍ਹਾਂ ਦਾ ਕਿੱਤਾ ਹੋ ਗਿਆ।

ਦੇਹੀ ਆਦਰਯੋਗ ਹੈ ਪਰ ਇਸ ਨੂੰ ਹੀ ਸਭ ਕੁਝ ਮੰਨ ਲੈਣਾ ਰੂਹਾਨੀਅਤ ਦੇ ਮੂਲ ਅਸੂਲ ਦੇ ਵਿਰੁੱਧ ਹੈ। ਦੇਹ ਦੀ ਆਪਣੀ ਵਡਿਆਈ ਹੈ ਤੇ ਇਸ ਦਾ ਆਪਣਾ ਅਸਥਾਨ ਹੈ। ਜਿਵੇਂ ਕੋਈ ਮੁਸਾਫ਼ਿਰ ਘੋੜੇ ਦੀ ਸਵਾਰੀ ਕਰ ਕੇ ਪੈਂਡਾ ਤੈਅ ਕਰਦਾ ਹੈ, ਜੇ ਉਹ ਚਾਹੇ ਤਾਂ ਕੋਈ ਹੋਰ ਸਾਧਨ ਵੀ ਵਰਤ ਸਕਦਾ ਹੈ। ਸਰੀਰ ਆਤਮਾ

ਦਾ ਤੁਰੰਗ ਹੈ, ਜਿਸ ਉੱਤੇ ਇਹ ਸਵਾਰੀ ਕਰ ਕੇ ਆਪਣੀ ਮੰਜ਼ਲ ਵੱਲ ਵਧਦੀ ਹੈ। ਅਸੀਂ ਤੁਰੰਗ ਦੀ ਅਹਿਮੀਅਤ ਮੰਨਦੇ ਹਾਂ, ਪਰ ਇਹ ਸਵਾਰ ਦੇ ਮੁਕਾਬਲੇ ਤੁੱਛ ਹੈ। ਸੋ ਇਹ ਸਾਫ਼ ਹੈ ਕਿ ਅਧਿਆਤਮਵਾਦੀ ਬਣਨ ਲਈ ਦੇਹਵਾਦੀ ਹੋਣ ਦੀ ਥਾਂ ਆਤਮਵਾਦੀ ਹੋਣਾ ਵਧੇਰੇ ਜ਼ਰੂਰੀ ਹੈ। ਆਤਮਵਾਦੀ ਤਾਂ ਹੀ ਬਣਿਆ ਜਾ ਸਕਦਾ ਹੈ, ਜੇਕਰ ਦੇਹ ਦੀਆਂ ਵਾਸ਼ਨਾਵਾਂ ਦੇ ਜੰਜਾਲ ਵਿੱਚੋਂ ਆਪਣੇ ਆਪ ਨੂੰ ਕੱਢਿਆ ਜਾਵੇ।

ਦੇਹੀ ਵਿਚ ਅਨੇਕ ਔਗੁਣ ਹਨ। ਇਹ ਕਾਮੀ ਹੈ, ਕ੍ਰੋਧੀ ਹੈ, ਲੋਭੀ ਹੈ, ਮੋਹਵਾਨ ਤੇ ਅਹੰਕਾਰੀ ਹੈ। ਇਹ ਅਕ੍ਰਿਤਘਣ ਵੀ ਹੋ ਸਕਦੀ ਹੈ ਤੇ ਨਿੰਦਕ ਵੀ। ਇਹ ਸਵਾਰਥ-ਵੱਸ 'ਪ੍ਰਿਥੀ ਚੰਦ' ਤੇ 'ਧੀਰ ਮੱਲ' ਵੀ ਹੋ ਸਕਦੀ ਹੈ, ਪਰ ਆਤਮਿਕ-ਮੰਡਲ ਵਿਚ ਇਸ ਦਾ ਕੋਈ ਥਾਂ ਨਹੀਂ। ਜੇ ਆਤਮਾ ਵਿਚ ਦੈਵੀ ਗੁਣਾਂ ਵਾਲੀ ਉੱਚਤਾ ਆ ਜਾਵੇ ਤਾਂ ਦੇਹ ਆਪਣੇ ਆਪ ਉੱਚਤਾ ਤੇ ਸੁੱਚਤਾ ਦੀ ਧਾਰਨੀ ਹੋ ਜਾਂਦੀ ਹੈ :

**ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥**
**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥**

*(ਸਿਰੀਰਾਗੁ ਮ: ੧, ਪੰਨਾ 19)*

**ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥**

*(ਗਉੜੀ ਮ: ੫, ਪੰਨਾ 198)*



ਜੇ ਦੇਹੀ ਪਾਪਾਂ ਦੇ ਰਾਹ ਤੁਰੇ ਤਾਂ ਇਸ ਦਾ ਕੋਈ ਹੱਦ-ਬੰਨਾ ਨਹੀਂ। ਕੋਈ ਦੇਹਧਾਰੀ ਗੁਰੂ ਹੋ ਕੇ ਐਸਾ ਨੀਚ ਹੋ ਸਕਦਾ ਹੈ ਕਿ ਉਹ ਸ਼ੈਤਾਨ ਬਣ ਕੇ ਮਾਸੂਮਾਂ ਦੀ ਪੱਤ ਲੁੱਟੇ। ਕੋਈ ਕ੍ਰੋਧੀ ਐਸਾ ਹੋ ਸਕਦਾ ਹੈ ਕਿ ਆਪਣੀ ਗੱਦੀ ਦਾ ਢੋਲ ਪਿੱਟਣ ਲਈ ਬੇਗੁਨਾਹਾਂ ਨੂੰ ਗੋਲੀਆਂ ਨਾਲ ਭੁੰਨ ਸੁੱਟੇ। ਲੋਭੀ ਐਸਾ ਹੋ ਸਕਦਾ ਹੈ ਕਿ ਉਹ ਗ਼ਰੀਬ ਸ਼ਰਧਾਲੂਆਂ ਪਾਸੋਂ ਮਾਇਆ ਬਟੋਰ ਕੇ ਆਪਣੇ ਆਪ ਨੂੰ ਨੋਟਾਂ ਨਾਲ ਤੁਲਾਵੇ। ਦੇਹਧਾਰੀ ਗੁਰੂ ਐਸਾ ਮੋਹ-ਗ੍ਰਸਤਾ ਵੀ ਹੋ ਸਕਦਾ ਹੈ ਕਿ ਉਹ ਆਪਣੇ ਪਿਉ ਨੂੰ 'ਜਗਤ-ਪਿਤਾ', ਮਾਂ ਨੂੰ 'ਜਗਤ-ਮਾਤਾ' ਤੇ ਘਰਵਾਲੀ ਨੂੰ 'ਰਾਜ-ਮਾਤਾ' ਕਹਿ ਕੇ ਪੂਜਾ ਕਰਾਵੇ। ਇਹ ਅਹੰਕਾਰ ਦਾ ਸ਼ਿਕਾਰ ਇਤਨਾ ਹੋ ਸਕਦਾ ਹੈ ਕਿ ਆਪਣੇ ਮਿੱਟੀ ਦੇ ਪੁਤਲੇ ਨੂੰ 'ਨਿਰੰਕਾਰ' ਕਹਿ ਕੇ ਪੂਜਾ ਕਰਾਵੇ। ਇਹ ਤਾਂ ਪੰਜੇ ਐਬਾਂ ਵਾਲੇ ਦੇਹਧਾਰੀ ਗੁਰੂ ਦੀ ਇਕ ਮਿਸਾਲ ਹੈ। ਹੋਰ ਪਤਾ ਨਹੀਂ ਦੇਹਧਾਰੀ ਕੀ ਕੀ ਉਪੱਦਰ ਕਰ ਸਕਦੇ ਹਨ।

ਜਿਥੇ ਦੇਹਧਾਰੀ ਇਸ ਕਿਸਮ ਦੇ ਅਨੇਕਾਂ ਔਗੁਣਾਂ ਦਾ ਸ਼ਿਕਾਰ ਹੈ, ਉਥੇ ਇਹ ਸਰਬ-ਦੇਸ਼ੀ, ਸਰਬ-ਕਾਲੀ ਜਾਂ ਸਰਬ-ਵਿਆਪਕ ਵੀ ਨਹੀਂ। ਫਿਰ ਦੇਹਧਾਰੀ ਕਿਵੇਂ ਸਦਾ ਦਾ ਤੇ ਸਭ ਦਾ ਗੁਰੂ ਹੋ ਸਕਦਾ ਹੈ ? ਸੋ ਇਹ ਵਿਚਾਰ ਸਿੱਧ ਕਰਦੀ ਹੈ ਕਿ ਰੂਹਾਨੀ ਮੰਡਲ ਵਿਚ ਦਾਖ਼ਲ ਹੋਣ ਲਈ ਦੇਹ ਤੇ ਦੇਹ ਦੀਆਂ ਵਾਸ਼ਨਾਵਾਂ ਦਾ ਤਿਆਗ ਪਹਿਲੀ ਸ਼ਰਤ ਹੈ। ਜੋ ਵੀ ਕੋਈ ਧਰਮ ਦੇ ਉੱਚੇ ਆਦਰਸ਼ ਵੱਲ ਵਧਣਾ ਚਾਹੇ, ਉਸ ਲਈ ਜ਼ਰੂਰੀ ਹੈ ਕਿ ਉਹ ਦੇਹ ਦਾ ਖ਼ਿਆਲ ਛੱਡ ਦੇਵੇ ਜਾਂ ਫਿਰ ਦੇਹ ਨਾਲੋਂ ਆਤਮਾ ਦੇ ਲਾਭ ਨੂੰ ਮੁੱਖ ਥਾਂ ਦੇਵੇ। ਦੇਹੀ ਦਾ ਰਸਾਂ-ਕਸਾਂ ਵਿਚ ਗ਼ਲਤਾਨ ਹੋਣਾ ਸੁਭਾਵਿਕ

ਹੈ, ਉਸ ਨੂੰ ਇਹ ਰਸ ਚੰਗੇ ਲੱਗਦੇ ਹਨ, ਪਰ ਜੋ ਮਨੁੱਖ ਦੀ ਆਤਮਾ ਹੈ, ਉਸ ਦਾ ਆਚਾਰ-ਵਿਵਹਾਰ ਕਿਸੇ ਉੱਚੇ ਜੀਵਨ-ਪੱਧਰ ਦਾ ਮੁਤਲਾਸ਼ੀ ਹੈ, ਉਹ ਆਪਣੀ ਦੇਹ ਨੂੰ ਭੁੱਖਿਆਂ ਮਾਰ ਕੇ ਦੂਜਿਆਂ ਨੂੰ ਖੁਆ ਕੇ ਸੰਤੁਸ਼ਟ ਹੁੰਦੀ ਹੈ। ਉਹ ਵੈਰ-ਵਿਰੋਧ ਤੇ ਲੜਾਈ-ਝਗੜੇ ਦੀ ਥਾਂ ਸ਼ਾਂਤੀ, ਪਿਆਰ ਪ੍ਰੇਮ ਦੀ ਲੋਚਾ ਰੱਖਦੀ ਹੈ। ਉਸ ਨੂੰ ਅਹੰਕਾਰ ਬੀਮਾਰ ਨਹੀਂ ਕਰਦਾ, ਉਹ ਆਪਣੇ ਆਪ ਨੂੰ ਨਿਰਮਾਣਤਾ ਵਿਚ ਰੱਖ ਕੇ ਪ੍ਰਸੰਨ ਰੱਖਦੀ ਹੈ:

**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥**

*(ਵਾਰ ਆਸਾ ਮ: ੧, ਪੰਨਾ 465)*

ਅਜਿਹੀ ਧਾਰਨਾ ਰੱਖਣ ਵਾਲਾ ਉੱਚਤਾ ਦਾ ਦਾਅਵਾ ਕਰਦਾ ਹੀ ਨਹੀਂ, ਸਗੋਂ ਇਉਂ ਕਹਿੰਦਾ ਹੈ:

**ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ॥**
**ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥**

*(ਸੋਰਠਿ ਮ: ੫, ਪੰਨਾ 613)*

ਸਰੀਰ ਦੇ ਮੁਕਾਬਲੇ 'ਤੇ ਆਤਮਾ ਸ਼ੁੱਧ, ਨਿਤ, ਅਮਰ ਤੇ ਚੇਤਨ ਹੈ। ਸਤਿ, ਸੰਤੋਖ, ਸ਼ਾਂਤੀ, ਗਿਆਨ, ਪਿਆਰ, ਪਵਿੱਤ੍ਰਤਾ, ਉਪਕਾਰ ਇਸ ਦੇ ਗੁਣ ਹਨ। ਕਾਂਇਆ ਦੇ ਔਗੁਣ ਉਸ ਨੂੰ ਉੱਚਾ ਨਹੀਂ ਉੱਠਣ ਦਿੰਦੇ। ਹਾਂ, ਜੇਕਰ ਇਸ ਭਾਂਡੇ ਨੂੰ ਨਿਰਮਲ ਕਰ ਲਿਆ ਜਾਵੇ ਤਾਂ ਆਤਮਾ ਦੇ ਗੁਣ ਆਪਣੇ-ਆਪ ਇਸ ਨੂੰ ਉਚੇਰਾ ਲੈ ਜਾਂਦੇ ਹਨ:



**ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥**
**ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥**

*(ਰਾਮਕਲੀ ਮ: ੧, ਪੰਨਾ 908)*

ਕਈ ਦੇਹਧਾਰੀ ਦੰਭੀ, ਗੁਰਬਾਣੀ ਵਿਚੋਂ ਕੁਝ ਐਸੀਆਂ ਤੁਕਾਂ ਪੇਸ਼ ਕਰਦੇ ਹਨ, ਜਿਨ੍ਹਾਂ ਵਿਚ ਕਿਸੇ ਭਾਂਤ ਦਾ ਸਥੂਲ ਸਰੀਰ ਦਾ ਸੰਕੇਤ ਝਲਕਦਾ ਹੈ, ਜਾਂ ਫਿਰ ਇਉਂ ਲੱਗਦਾ ਹੈ ਕਿ ਜੇਕਰ ਦੇਹਧਾਰੀ ਗੁਰੂ ਨਾ ਹੋਵੇ ਤਾਂ ਸ਼ਾਇਦ ਜਗਿਆਸੂ ਦਾ ਕੰਮ ਸੰਪੂਰਨ ਹੀ ਨਾ ਹੋਵੇ। ਮਿਸਾਲ ਲਈ ਕੁਝ ਸਤਰਾਂ ਧਿਆਨ ਯੋਗ ਹਨ:

**ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ॥**
**ਗੁਰ ਕੇ ਚਰਣ ਧੋਇ ਧੋਇ ਪੀਵਾ ॥**
**ਗੁਰ ਕੀ ਰੇਣੁ ਨਿਤ ਮਜਨੁ ਕਰਉ ॥**
**ਜਨਮ ਜਨਮ ਕੀ ਹਉਮੈ ਮਲੁ ਹਰਉ ॥**
**ਤਿਸੁ ਗੁਰ ਕਉ ਝੂਲਾਵਉ ਪਾਖਾ ॥**
**ਮਹਾ ਅਗਨਿ ਤੇ ਹਾਥੁ ਦੇ ਰਾਖਾ॥**

*(ਗਉੜੀ ਮ: ੫, ਪੰਨਾ 239)*

ਅਜਿਹੇ ਹੋਰ ਵੀ ਕਈ ਸ਼ਬਦ ਹਨ, ਜਿਨ੍ਹਾਂ ਵਿਚ ਗੁਰੂ ਦੇ ਦਰਸ਼ਨ ਜਾਂ ਗੁਰੂ ਦੀ ਸੇਵਾ ਦੀ ਤਾਕੀਦ ਹੈ, ਗੁਰੂ ਦੇ ਚਰਨ-ਕਮਲ ਪਰਸਣ ਦੀ ਸੱਧਰ ਹੈ ਜਾਂ ਫਿਰ ਚਰਨ ਧੂੜਿ ਮਸਤਕ ਲਾਉਣ ਦੀ ਸਿੱਖਿਆ ਹੈ। ਇਨ੍ਹਾਂ ਸੰਕੇਤਾਂ ਨੂੰ ਦੰਭੀ ਗੁਰੂ ਆਪਣੇ

ਮੱਤ ਦੀ ਪੁਸ਼ਟੀ ਲਈ ਆਮ ਵਰਤਦੇ ਰਹਿੰਦੇ ਹਨ। ਇਸ ਕਰਕੇ ਲੋੜ ਹੈ ਕਿ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਿਆ ਜਾਵੇ ਕਿ ਗੁਰੂ ਦੇ ਦਰਸ਼ਨ ਜਾਂ ਗੁਰੂ ਦੀ ਸੇਵਾ ਦਾ ਭਾਵ ਕੀ ਹੈ, ਗੁਰੂ ਦੇ ਚਰਨ-ਕਮਲਾਂ ਤੋਂ ਕੀ ਭਾਵ ਹੈ?

## ਗੁਰੂ ਕਾ ਦਰਸ਼ਨ

ਦੇਹਧਾਰੀ ਗੁਰੂ ਦੇ ਏਜੰਟ ਇਸ ਤਰ੍ਹਾਂ ਦੀਆਂ ਤੁਕਾਂ ਖ਼ਾਸ ਪੜ੍ਹ ਕੇ ਸੁਣਾਉਂਦੇ ਹਨ:

**ਦਰਸਨੁ ਦੇਖਿ ਜੀਵਾ ਗੁਰ ਤੇਰਾ॥**
**ਪੂਰਨ ਕਰਮੁ ਹੋਇ ਪ੍ਰਭ ਮੇਰਾ॥** *(ਸੂਹੀ ਮ: ੫, ਪੰਨਾ 742)*

ਇਸੇ ਤਰ੍ਹਾਂ ਗੁਰੂ ਦੇ ਧਿਆਨ ਧਰਨ ਦਾ ਵਿਧਾਨ ਹੈ:

**ਗੁਰ ਕੀ ਮੂਰਤਿ ਮਨ ਮਹਿ ਧਿਆਨੁ॥**
**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥** *(ਗੋਂਡ ਮ: ੫, ਪੰਨਾ 864)*

ਇਨ੍ਹਾਂ ਤੁਕਾਂ ਦੇ ਅਰਥ ਵੀ ਉਹ ਆਪਣੇ ਦੇਹਧਾਰੀ ਗੁਰੂ ਵਿਅਕਤੀਤਵ ਵੱਲ ਲਾਉਂਦੇ ਹਨ ਜੋ ਬਿਲਕੁਲ ਅਸੰਗਤ ਹੈ ਕਿਉਂਕਿ ਸਤਿਗੁਰਾਂ ਨੇ ਗੁਰੂ ਨੂੰ ਹਰ ਥਾਂ ਸਰਬ-ਵਿਆਪਕ ਹਸਤੀ ਦੇ ਰੂਪ ਵਿਚ ਚਿਤ੍ਰਿਆ ਹੈ:

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥**
*(ਸੂਹੀ ਮ: ੪, ਪੰਨਾ 759)*



**ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ॥**
**ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ॥**
*(ਬਿਲਾਵਲੁ ਮ: ੫, ਪੰਨਾ 802)*

ਸੋ ਇਹ ਗੁਰੂ ਇਕ ਵਿਅਕਤੀ ਨਹੀਂ, ਦੇਹਧਾਰੀ ਤਾਂ ਬਿਲਕੁਲ ਨਹੀਂ ਹੋ ਸਕਦਾ, ਕਿਉਂਕਿ ਉਹ ਸਰਬ-ਵਿਆਪਕ ਅਮਰ ਜੋਤਿ ਨਹੀਂ। ਦੇਹ ਨੂੰ ਪਾਣੀ ਡੋਬ ਸਕਦਾ ਹੈ, ਅੱਗ ਸਾੜ ਸਕਦੀ ਹੈ ਤੇ ਮਿੱਟੀ ਮਿੱਟੀ ਕਰ ਸਕਦੀ ਹੈ, ਲੇਕਿਨ ਜੋਤਿ ਇਨ੍ਹਾਂ ਮਾਰਾਂ ਤੋਂ ਉਪਰ ਹੈ। ਇਸ ਕਰਕੇ ਉਸ ਦਾ ਦਰਸ਼ਨ ਜਾਂ ਧਿਆਨ ਕਿਸੇ ਦੇਹ ਦਾ ਦਰਸ਼ਨ ਨਹੀਂ। ਜੇ ਇਸ ਤਰ੍ਹਾਂ ਦੇ ਸਥੂਲ ਦਰਸ਼ਨ ਦੀ ਅਭਿਲਾਸ਼ਾ ਵੀ ਹੋਵੇ ਤਾਂ ਇਹ ਸੰਗਤ ਰੂਪ ਵਿਚ ਕੀਤੀ ਜਾ ਸਕਦੀ ਹੈ। ਇਸੇ ਕਰਕੇ ਹੁਕਮ ਹੈ:

**ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥**
*(ਵਾਰ ਕਾਨੜਾ ਮ: ੪, ਪੰਨਾ 1314)*

## ਗੁਰੂ ਕੀ ਸੇਵਾ

ਦੇਹਧਾਰੀ ਗੁਰੂ ਕਹਾਉਣ ਵਾਲੇ ਇਹ ਕਹਿੰਦੇ ਹਨ ਕਿ ਜਦੋਂ ਸਾਫ਼ ਲਿਖਿਆ ਹੈ ਕਿ ਗੁਰੂ ਦੀ ਸੇਵਾ ਕਰੋ, ਉਸ ਨੂੰ ਪੱਖਾ ਝੱਲੋ ਤੇ ਉਸ ਲਈ ਪਾਣੀ ਢੋਵੋ ਤਾਂ ਇਹ

ਸਾਰੀਆਂ ਗੱਲਾਂ ਤਾਂ ਹੀ ਸੰਭਵ ਹਨ ਜੇ ਗੁਰੂ ਦੇਹਧਾਰੀ ਹੋਵੇ, ਵਰਨਾ ਉਸ ਨੂੰ ਪੱਖਾ ਕਿਵੇਂ ਝੱਲਿਆ ਜਾ ਸਕਦਾ ਹੈ ਜਾਂ ਉਸ ਦੀ ਅਜਿਹੀ ਸੇਵਾ ਕਿਵੇਂ ਕੀਤੀ ਜਾ ਸਕਦੀ ਹੈ। ਦਰਅਸਲ ਸੇਵਾ ਦਾ ਅਰਥ ਗੁਰੂ ਦੀ ਆਗਿਆ ਵਿਚ ਚੱਲਣਾ, ਹਰ ਕੰਮ ਉਸ ਦੀ ਇੱਛਾ ਅਨੁਸਾਰ ਕਰਨਾ ਹੈ। ਗੁਰਵਾਕ ਹੈ:

**ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥**

*(ਧਨਾਸਰੀ ਮ: ੫, ਪੰਨਾ 671)*

ਸੋ, ਜੇ ਹੁਣ ਬਿਜਲੀ ਦੇ ਪੱਖੇ ਲੱਗ ਗਏ ਹਨ, ਪਾਣੀ ਲਈ ਟੂਟੀਆਂ ਦਾ ਪ੍ਰਬੰਧ ਹੋ ਗਿਆ ਹੈ ਤਾਂ ਸ਼ਰਧਾਲੂਆਂ ਲਈ ਜ਼ਰੂਰੀ ਨਹੀਂ ਕਿ ਉਹ ਦੇਸੀ ਪੱਖੇ ਲੈ ਕੇ ਗੁਰੂ ਦੇ ਦੁਆਲੇ ਆ ਹੋਣ। ਫਿਰ ਗੁਰੂ ਦੀ ਸੇਵਾ ਤਾਂ ਆਮ ਲੋਕਾਂ ਦੀ ਸੇਵਾ ਹੈ। ਜੋ ਆਮ ਲੋਕਾਂ ਦੀ ਸੇਵਾ ਨਹੀਂ ਕਰਦਾ, ਉਹ ਗੁਰੂ-ਸੇਵਾ ਤੋਂ ਸੱਖਣਾ ਹੈ:

**ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥**

*(ਗਉੜੀ ਮ: ੪, ਪੰਨਾ 164)*

ਕਿਸੇ ਖ਼ਾਸ ਦੇਹਧਾਰੀ ਨੂੰ ਪੱਖਾ ਝੱਲਣਾ ਜਾਂ ਉਸ ਦੀ ਖ਼ੁਸ਼ਨੂਦੀ ਲਈ ਮੁੱਠੀ ਚਾਪੀ ਕਰਨਾ ਕੋਈ ਸੇਵਾ ਨਹੀਂ। ਇਹ ਤਾਂ ਸ਼ਖ਼ਸੀ ਪੂਜਾ ਹੈ ਤੇ ਐਸੀ ਸੇਵਾ ਤੋਂ ਤਾਂ ਸਗੋਂ ਵਰਜਿਆ ਗਿਆ ਹੈ:

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥**

*(ਵਾਰ ਗਉੜੀ ਮ: ੪, ਪੰਨਾ 306)*



ਭਾਈ ਗੁਰਦਾਸ ਦਾ ਕਥਨ ਹੈ:

**ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।**

*(ਵਾਰ ੧੫, ਪਉੜੀ ੪)*

ਦੇਹਧਾਰੀ ਦੀ ਸੇਵਾ ਤਾਂ ਬਿਲਕੁਲ ਹੀ ਹਾਨੀਕਾਰਕ ਦੱਸੀ ਹੈ:

**ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥**
**ਇਸ ਨੋ ਵਿਆਪੈ ਸੋਗ ਸੰਤਾਪੁ ॥**
**ਸੋ ਸੇਵਹੁ ਜਿਸੁ ਮਾਈ ਨ ਬਾਪੁ ॥**
**ਵਿਚਹੁ ਚੂਕੈ ਤਿਸਨਾ ਅਰੁ ਆਪੁ ॥** *(ਪ੍ਰਭਾਤੀ ਮ: ੧, 1343)*

ਇਸ ਵਿਅਕਤੀਗਤ ਸੇਵਾ ਦੀ ਥਾਂ ਸੰਗਤ ਦੀ ਟਹਿਲ ਦਾ ਬਾਰ-ਬਾਰ ਆਦੇਸ਼ ਹੈ, ਕਿਉਂਕਿ ਸੰਗਤ ਵਿਚ ਆਪ ਪਰਮੇਸ਼ਰ ਵੱਸਦਾ ਹੈ ਤੇ ਸੰਗਤ ਦੀ ਸੇਵਾ ਸੱਚੀ ਰੱਬੀ ਸੇਵਾ ਜਾਂ ਗੁਰੂ-ਸੇਵਾ ਹੈ।

## ਚਰਨ ਕਮਲ

ਗੁਰਬਾਣੀ ਤੇ ਹੋਰ ਰਹੱਸਵਾਦੀ ਰਚਨਾਵਾਂ ਵਿਚ 'ਚਰਨ ਕਮਲ' ਦਾ ਜ਼ਿਕਰ ਆਮ ਹੈ। ਦੇਹਧਾਰੀ ਸਿਧਾਂਤ ਦੇ ਹਾਮੀ ਇਹ ਕਹਿੰਦੇ ਹਨ ਕਿ ਚਰਨ ਤਾਂ ਦੇਹਧਾਰੀ

ਦੇ ਹੀ ਹੋ ਸਕਦੇ ਹਨ। ਜੇ ਦੇਹਧਾਰੀ ਗੁਰੂ ਨਾ ਮੰਨੀਏ ਤਾਂ ਫਿਰ ਕਿਸ ਦੇ ਚਰਨ-ਕਮਲਾਂ ਦਾ ਧਿਆਨ ਧਰਿਆ ਜਾ ਸਕੇਗਾ ? ਸਭ ਤੋਂ ਪਹਿਲਾਂ ਇਹ ਵਿਚਾਰਨਾ ਜ਼ਰੂਰੀ ਹੈ ਕਿ ਧਾਰਮਿਕ ਮੰਡਲ ਵਿਚ ਇਸ ਸੰਕੇਤ ਦਾ ਭਾਵ ਹੈ ਕਿ ਇਹ ਰੱਬ ਦੇ ਪੈਰ ਹਨ ਜਾਂ ਕਿਸੇ ਦੇਹਧਾਰੀ ਦੇ ਖੁਨੜੇ (ਪੈਰ) ਹਨ ? ਪਹਿਲੇ ਇਸ ਦੀ ਵਰਤੋਂ ਤੇ ਪ੍ਰਭਾਵ ਦਾ ਨਕਸ਼ਾ ਸਨਮੁਖ ਲੈ ਆਈਏ :

**ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥**

*(ਸਲੋਕ ਕਬੀਰ ਜੀ, ਪੰਨਾ 1370)*

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**

*(ਦੇਵਗੰਧਾਰੀ ਮ: ੫, ਪੰਨਾ 534)*

**ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥**

*(ਗਉੜੀ ਕੀ ਵਾਰ, ਮ: ੫, ਪੰਨਾ 322)*

ਕਈ ਥਾਂ ਚਰਨਾਂ ਨੂੰ ਪਾਰ ਉਤਾਰਨ ਵਾਲਾ ਜਹਾਜ਼ ਵੀ ਕਿਹਾ ਹੈ :

**ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ ॥**

*(ਆਸਾਵਾਰੀ ਮ: ੫, ਪੰਨਾ 431)*

**ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ ॥**



*(ਬਿਲਾਵਲੁ ਮ: ੫, ਪੰਨਾ 824)*

ਪਹਿਲੀ ਗੱਲ ਤਾਂ ਇਹ ਹੈ ਕਿ ਜੇ ਪਰਮੇਸ਼ਰ ਹੀ ਗੁਰੂ ਹੈ ਤਾਂ ਕੀ ਉਸ ਦੇ ਚਰਨ ਹਨ? ਕੀ ਉਸ ਦੇ ਸਾਡੇ ਵਾਂਗ ਹੋਰ ਇੰਦ੍ਰਯ ਵੀ ਹਨ? ਇਸ ਦਾ ਜਵਾਬ ਸਰਗੁਣਵਾਦੀ ਮਾਨਤਾ ਦਾ ਖੰਡਨ ਕਰਦਿਆਂ ਸਤਿਗੁਰਾਂ ਖ਼ੁਦ ਹੀ ਦਿੱਤਾ ਹੈ ਕਿ ਉਸ ਦੇ ਸਾਡੇ ਵਾਂਗ ਦੋ ਨੈਣ ਜਾਂ ਦੋ ਪੈਰ, ਕੰਨ, ਨੱਕ ਆਦਿ ਬਿਲਕੁਲ ਨਹੀਂ, ਕਿਉਂਕਿ ਉਹ ਜਨਮ ਮਰਨ ਜਾਂ ਦੇਸ-ਕਾਲ ਵਿਚ ਆਉਣ ਵਾਲੀ ਸੀਮਤ ਹਸਤੀ ਨਹੀਂ :

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥**

*(ਧਨਾਸਰੀ ਮ: ੧, ਪੰਨਾ 13)*

ਪੰਚਮ ਪਾਤਸ਼ਾਹ ਲਿਖਦੇ ਹਨ :

**ਸਰਬ ਭੂਤ ਆਪਿ ਵਰਤਾਰਾ ॥**
**ਸਰਬ ਨੈਨ ਆਪਿ ਪੇਖਨਹਾਰਾ ॥** *(ਗਉੜੀ ਸੁਖਮਨੀ ਮ: ੫, ਪੰਨਾ 294)*

ਜੇ ਰੱਬ ਦੇ ਪੈਰ ਹੈ ਨਹੀਂ ਤਾਂ ਇਥੇ 'ਚਰਨ ਕਮਲ' ਦਾ ਕੀ ਭਾਵ ਹੈ? ਕੀ ਕਿਸੇ ਬੰਦੇ ਦੇ ਪੈਰ ਇਸ ਕਿਸਮ ਦੇ ਜਹਾਜ਼ ਦਾ ਕੰਮ ਦੇ ਸਕਦੇ ਹਨ ਜੋ ਲੱਖਾਂ ਲੋਕਾਂ ਨੂੰ ਪਾਰ ਉਤਾਰ ਸਕਣ ? ਸੰਤਾਂ ਭਗਤਾਂ ਨੇ ਜਿਨ੍ਹਾਂ ਚਰਨ ਕਮਲਾਂ ਦੀ ਮੌਜ ਤੇ ਅਨੰਦ ਦੀ ਚਰਚਾ ਕੀਤੀ ਹੈ, ਕੀ ਉਹ ਹੱਡ-ਚੰਮ ਦਾ ਹੀ ਅੰਗ ਹੈ? ਸਾਡਾ ਜਵਾਬ ਹੈ— ਬਿਲਕੁਲ ਨਹੀਂ। ਇਥੇ ਚਰਨ ਕਮਲ ਦੇ ਕੋਸ਼ੀ ਅਰਥ 'ਪੈਰ' ਕਰਨੇ ਹਰਗਿਜ਼ ਉਚਿਤ

ਨਹੀਂ। ਧਾਰਮਿਕ ਖੇਤਰ ਦੀ ਆਪਣੀ ਸ਼ਬਦਾਵਲੀ ਹੈ ਤੇ ਉਸ ਦੇ ਆਪਣੇ ਹੀ ਅਰਥ-ਭਾਵ ਹਨ। ਇਨ੍ਹਾਂ ਤੋਂ ਜੋ ਲੋਕ ਦੇਹਧਾਰੀ-ਗੁਰੂ ਦੇ ਪੈਰਾਂ ਦਾ ਭਾਵ ਕੱਢਦੇ ਹਨ, ਉਹ ਸਰਾਸਰ ਜਗਿਆਸੂਆਂ ਨੂੰ ਧੋਖਾ ਦੇਣ ਵਾਲੀ ਗੱਲ ਹੈ। ਦਰਅਸਲ ਪਰਮੇਸ਼ਰ ਦੀ ਅਗਮ-ਅਗੋਚਰ ਹਸਤੀ ਲਖਣ ਵਿਚ ਆ ਹੀ ਨਹੀਂ ਸਕਦੀ। ਜਗਿਆਸੂ ਉਸ ਲਈ ਤਾਂਘ ਜ਼ਰੂਰ ਰੱਖਦਾ ਹੈ, ਪਰ ਉਹ ਆਪਣੀ ਬੇਬਸੀ ਵੀ ਪ੍ਰਗਟ ਕਰਦਾ ਹੈ:

**ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ॥**

*(ਸੂਹੀ ਮ: ੧, ਪੰਨਾ 772)*

ਇਸ ਅਵਸਥਾ ਵਿਚ ਉਹ ਆਪਣੇ ਇਸ਼ਟ ਦੇ ਮਸਤਕ ਜਾਂ ਹੱਥ ਨੂੰ ਛੂਹਣ ਦੀ ਸਮਰੱਥਾ ਤਾਂ ਰੱਖਦਾ ਨਹੀਂ, ਇਸ ਕਰਕੇ ਸ਼ਰਧਾਲੂ ਪੁਰਸ਼ ਸਭ ਤੋਂ ਨਿਮਨ ਅੰਗ ਚਰਨ ਪਰਸਣ ਦੀ ਲਾਲਸਾ ਕਰਦਾ ਹੈ। ਅਸੀਂ ਵੀ ਜਦੋਂ ਕਿਸੇ ਬਜ਼ੁਰਗ ਦਾ ਸਤਿਕਾਰ ਕਰਦੇ ਹਾਂ ਤਾਂ ਨਿਵ ਕੇ ਉਸ ਦੇ ਪੈਰਾਂ ਨੂੰ ਹੀ ਹੱਥ ਲਾਉਂਦੇ ਹਾਂ। ਇਸ ਕਰਕੇ ਚਰਨ ਕਮਲ ਦਾ ਭਾਵ ਆਪਣੇ ਉਸ ਮਹਾਨ ਇਸ਼ਟ ਅੱਗੇ ਨਿਮਰਤਾ ਦਾ ਪ੍ਰਗਟਾਵਾ ਹੈ। ਪਿੱਛੋਂ ਜਾ ਕੇ 'ਚਰਨ ਕਮਲ' ਰੱਬੀ ਸੱਤਾ ਦਾ ਪ੍ਰਤੀਕ ਬਣ ਗਿਆ ਤੇ ਅਧਿਆਤਮਕ ਮੰਡਲ ਵਿਚ ਰੱਬੀ ਪ੍ਰੀਤਿ ਦਾ ਵਰਨਣ ਇਸੇ ਸੰਕੇਤ ਦੁਆਰਾ ਕੀਤਾ ਜਾਣ ਲੱਗਾ।

**ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥**

*(ਸਿਰੀਰਾਗ ਮ: ੫, ਪੰਨਾ 80)*



**ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ॥**
**ਆਵਣ ਜਾਵਣ ਦੂਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ॥**

*(ਰਾਮਕਲੀ ਮ: ੫, ਪੰਨਾ 929)*

ਸੋ, ਗੁਰਬਾਣੀ ਵਿਚ 'ਚਰਨ ਕਮਲ' ਦਾ ਅਰਥ ਪੈਰ ਨਹੀਂ, ਸਗੋਂ ਪਰਮੇਸ਼ਰ ਦੀ ਹਸਤੀ ਹੈ, ਜਿਸ ਨੂੰ ਸ਼ਰਧਾਵਾਨ ਅੰਤਰ-ਆਤਮੇ ਛੂਹ ਕੇ ਆਤਮਿਕ ਰਸ ਲੈਂਦਾ ਹੈ। ਇਹੋ ਭਾਵ ਗੁਰੂ-ਚਰਨਾਂ ਦਾ ਹੈ, ਜਿਸ ਦੀ ਮਧੁਰਤਾ ਬੇ-ਅੰਦਾਜ਼ ਹੈ:

**ਮਾਈ ਚਰਨ ਗੁਰ ਮੀਠੇ॥**
**ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ॥**

*(ਟੋਡੀ ਮ: ੧, ਪੰਨਾ 717)*

ਪਰ ਜਿਸ ਤਰ੍ਹਾਂ ਨਵੇਂ ਦੇਹਧਾਰੀ ਗੁਰੂ ਆਪਣੇ ਸ਼ਰਧਾਲੂਆਂ ਕੋਲੋਂ ਆਪਣੇ ਪੈਰ ਚਟਾਉਂਦੇ ਤੇ ਉਸ ਦੀਆਂ ਫੋਟੋ ਖਿਚਵਾਉਂਦੇ ਹਨ, ਇਥੇ ਇਨ੍ਹਾਂ ਪੈਰਾਂ ਦਾ ਜ਼ਿਕਰ ਨਹੀਂ। ਜੇ ਸਥੂਲ ਚਰਨਾਂ ਦਾ ਭਾਵ ਹੀ ਹੁੰਦਾ ਤਾਂ ਕੀ ਹਰ ਇਕ ਦੇ ਆਪਣੇ ਪੈਰ ਮਾੜੇ ਹਨ, ਜਿਨ੍ਹਾਂ ਨਾਲ ਸੂਰਬੀਰ ਬਹਾਦਰ ਅੱਗੇ ਵਧਦੇ ਅਤੇ ਕਾਇਰ ਭੱਜ ਕੇ ਆਪਣੀ ਜਾਨ ਬਚਾਉਂਦੇ ਹਨ।

## ਚਰਨ ਧੂੜਿ

'ਚਰਨ ਕਮਲ' ਵਾਂਗ 'ਚਰਣ ਧੂੜਿ' ਸੰਕੇਤ ਵੀ ਬਾਣੀ ਵਿਚ ਅਨੇਕ ਥਾਈਂ ਵਰਤਿਆ ਗਿਆ ਹੈ:

ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥

(ਸੂਹੀ ਮ: ੧, ਪੰਨਾ 749)

ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥

(ਸਲੋਕ ਵਾਰਾਂ ਤੇ ਵਧੀਕ, ਮ: ੫, ਪੰਨਾ 1425)

ਇਸ ਦਾ ਭਾਵ ਹਰਗਿਜ਼ ਇਹ ਨਹੀਂ ਕਿ ਕਿਸੇ ਧਾਰਮਿਕ ਜਗਿਆਸੂ ਨੇ ਕਿਸੇ ਦੇ ਪੈਰਾਂ ਨੂੰ ਲੱਗੀ ਮਿੱਟੀ ਨਾਲ ਆਪਣਾ ਆਪ ਲਿਬੇੜਨਾ ਤੇ ਇਸ ਨੂੰ 'ਅਧਿਆਤਮਕ ਔਸ਼ਧਿ' ਸਮਝ ਕੇ ਵਰਤਣਾ ਹੈ, ਸਗੋਂ ਚਰਣ ਧੂੜਿ ਤੋਂ ਤਾਤਪ੍ਰਜ ਇਹ ਹੈ ਕਿ ਪਰਮਾਰਥ ਦੇ ਰਸਤੇ ਤੁਰਨ ਵਾਲੇ ਲਈ ਅਤਿ ਆਜਿਜ਼ ਹੋਣਾ ਸਭ ਤੋਂ ਪਹਿਲੀ ਸ਼ਰਤ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਉਹ ਹਉਮੈ ਨੂੰ ਤਿਆਗੇ ਤੇ ਆਪਣੇ ਆਪ ਨੂੰ ਹੁਕਮ ਦਾ ਸੇਵਕ ਬਣਾਵੇ। ਇਸੇ ਭਾਵ ਨੂੰ ਪ੍ਰਗਟ ਕਰਨ ਲਈ 'ਚਰਨ ਧੂੜਿ' ਵਾਲੀ ਅਲੰਕਾਰਕ ਸ਼ੈਲੀ ਅਪਣਾਈ ਗਈ ਹੈ ਜਿਵੇਂ ਕਿ ਗੁਰੂ ਨਾਨਕ ਸਾਹਿਬ ਦਾ ਵਾਕ ਹੈ:

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਾ ਦੀ ਪਾਈਐ ॥

(ਵਾਰ ਆਸਾ ਮ: ੧, ਪੰਨਾ 468)



ਇਥੇ ਪਰਮੇਸ਼ਰ ਦੇ ਰਾਹ ਉੱਤੇ ਚੱਲਣ ਵਾਲੇ ਮਹਾਨ ਪੁਰਸ਼ਾਂ ਦੀ ਧੂੜਿ ਲੈਣ ਦਾ ਭਾਵ ਉਨ੍ਹਾਂ ਦੀ ਬਖ਼ਸ਼ਿਸ਼ ਤੇ ਮਿਹਰ ਦਾ ਪਾਤਰ ਹੋਣਾ ਹੈ ਤਾਕਿ ਉਨ੍ਹਾਂ ਦੀ ਸੰਗਤ ਸਦਕਾ ਰੱਬੀ ਮਾਰਗ ਉੱਤੇ ਚੱਲਿਆ ਜਾ ਸਕੇ। ਇਸ ਕਰਕੇ ਇਹ ਭਾਵਨਾ ਪ੍ਰਗਟਾਉਣ ਲਈ ਬਾਰ-ਬਾਰ ਐਸੀ ਬੇਨਤੀ ਕੀਤੀ ਗਈ ਹੈ। ਯਥਾ:

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥

(ਗਉੜੀ ਮ: ੧, ਪੰਨਾ 13)

ਕਹੁ ਨਾਨਕ ਪ੍ਰਭ ਲੋਚਾ ਪੂਰਿ ॥
ਸੰਤ ਜਨਾ ਕੀ ਬਾਛਉ ਧੂਰਿ ॥ (ਤਿਲੰਗ ਮ: ੧, ਪੰਨਾ 724)

ਕਈ ਥਾਂ ਇਸ 'ਚਰਨ ਧੂੜਿ' ਨੂੰ ਤੀਰਥਾਂ ਨਾਲੋਂ ਵੀ ਵੱਧ ਪਵਿੱਤਰ ਕਿਹਾ ਹੈ। ਇਕ ਥਾਂ ਇਹ ਖ਼ਿਆਲ ਵੀ ਦਿੱਤਾ ਹੈ ਕਿ ਤੀਰਥ ਭਲੇ ਪੁਰਸ਼ਾਂ ਦੀ ਚਰਨ-ਧੂੜਿ ਨੂੰ ਤਰਸਦੇ ਹਨ ਤਾਕਿ ਉਨ੍ਹਾਂ ਦੀ ਮੈਲ ਦੂਰ ਹੋ ਸਕੇ:

ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥

(ਬਿਲਾਵਲ ਮ: ੫, ਪੰਨਾ 828)

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥

(ਮਲਾਰ ਮ: ੪, ਪੰਨਾ 1263)

ਸੋ ਇਹ ਸਭ ਅਲੰਕਾਰਕ ਬਿਆਨ ਹਨ, ਜਿਨ੍ਹਾਂ ਦਾ ਭਾਵ ਇਤਨਾ ਹੀ ਹੈ ਕਿ ਭਗਤੀ ਕਰਨ ਵਾਲੇ ਮਹਾਂਪੁਰਸ਼ ਆਦਰ-ਲਾਇਕ ਹਨ, ਉਨ੍ਹਾਂ ਦੀ ਸੰਗਤ ਜਾਂ ਉਨ੍ਹਾਂ ਦੀ ਕ੍ਰਿਪਾ-ਦ੍ਰਿਸ਼ਟੀ ਪਾਰ-ਉਤਾਰੇ ਦਾ ਸਾਧਨ ਬਣਦੀ ਹੈ।

ਜੇ ਅਸੀਂ ਇਥੇ ਅੱਖਰੀ ਅਰਥ ਹੀ ਲਈਏ ਜਿਵੇਂ ਕਿ ਦੇਹਧਾਰੀ ਗੁਰੂਆਂ ਤੇ ਸੰਤਾਂ ਮਹੰਤਾਂ ਦਾ ਸ਼ੌਕ ਹੈ ਤਾਂ ਇਹ ਚਰਨ ਧੂੜਿ ਮਿਲਣੀ ਕਠਿਨ ਹੀ ਹੋਵੇਗੀ। ਅੱਜ-ਕੱਲ੍ਹ ਦੇ ਪਾਖੰਡੀ ਗੁਰੂ, ਚੰਗੇ ਠਾਠ-ਬਾਠ ਨਾਲ ਰਹਿੰਦੇ ਹਨ, ਇਥੋਂ ਤਕ ਕਿ ਹਾੜ-ਸਿਆਲ ਜੁਰਾਬਾਂ ਪਾ ਕੇ ਰੱਖਦੇ ਹਨ ਅਤੇ ਜੇ ਸਫ਼ਰ ਕਰਦੇ ਹਨ ਤਾਂ ਵਧੀਆ ਕਾਰਾਂ ਜਾਂ ਹਵਾਈ ਜਹਾਜ਼ਾਂ ਵਿਚ ਹੀ ਵਿਚਰਦੇ ਹਨ। ਇਸ ਹਾਲਤ ਵਿਚ ਇਨ੍ਹਾਂ ਬੇਚਾਰਿਆਂ ਦੇ ਚਰਨਾਂ ਉੱਤੇ ਧੂੜਿ ਪੈਣ ਦਾ ਮੌਕਾ ਹੀ ਨਹੀਂ ਬਣਦਾ ਤੇ ਫਿਰ ਸ਼ਰਧਾਲੂ ਵਿਚਾਰੇ ਇਹ 'ਅਕਸੀਰ' ਕਿਵੇਂ ਪ੍ਰਾਪਤ ਕਰ ਸਕਦੇ ਹਨ ? ਅਸਾਂ ਇਹ ਸ਼ੰਕਾ ਤਾਂ ਕੀਤਾ ਹੈ ਕਿਉਂਕਿ ਦੇਹਧਾਰੀ ਸਿਧਾਂਤ ਨੂੰ ਮੰਨਣ ਵਾਲੇ ਇਨ੍ਹਾਂ ਤੁਕਾਂ ਤੋਂ ਇਹ ਸਿੱਧ ਕਰਨ ਦਾ ਨਿਰਾਰਥਕ ਯਤਨ ਕਰਦੇ ਹਨ ਕਿ ਦੇਹਧਾਰੀ ਦੇ ਹੀ ਚਰਨ ਹੋ ਸਕਦੇ ਹਨ ਤੇ ਉਨ੍ਹਾਂ ਚਰਨਾਂ ਉੱਤੇ ਹੀ ਧੂੜਿ ਪੈ ਸਕਦੀ ਹੈ ਤੇ ਜੇ ਦੇਹਧਾਰੀ ਗੁਰੂ ਨਾ ਹੋਵੇ ਤਾਂ ਇਹ ਰਸਾਇਣ ਲੱਭਣੀ ਮੁਸ਼ਕਿਲ ਹੋ ਜਾਵੇ। ਪਰ ਸਾਡੀ ਬੇਨਤੀ ਇਤਨੀ ਹੈ ਕਿ ਗੁਰਬਾਣੀ ਜਾਂ ਹੋਰ ਸੰਤ-ਬਾਣੀ ਵਿਚ ਦੇਹ ਦੀ ਕੋਈ ਮਾਨਤਾ ਨਹੀਂ ਤੇ ਨਾ ਹੀ ਕਿਸੇ ਦੇਹਧਾਰੀ ਦੇ ਚਰਨ-ਕਮਲ ਪੂਜਣ ਦੀ ਹਦਾਇਤ ਹੈ। 'ਚਰਨ ਧੂੜਿ' ਦਾ ਭਾਵ ਵੀ ਕਿਸੇ ਦੇ ਪੈਰਾਂ ਨੂੰ ਲੱਗੀ ਮਿੱਟੀ ਨਹੀਂ। ਇਨ੍ਹਾਂ ਸੰਕੇਤਾਂ ਦੇ ਧਰਮ-ਖੇਤਰ ਵਿਚ ਕੁਝ ਵਿਸ਼ੇਸ਼ ਭਾਵ ਹਨ ਤੇ ਉਹੋ ਭਾਵ ਲੈਣੇ ਤਰਕਸੰਗਤ ਹਨ। ਜੇਕਰ ਪੁੱਠੇ ਪਾਸੇ ਤੁਰ ਕੇ ਪੁੱਠੇ ਅਰਥ ਕਰ ਕੇ ਅਧਿਆਤਮਵਾਦ ਵਿਚ ਦੇਹਵਾਦ ਨੂੰ ਲਿਆ ਕੇ ਬਿਠਾ ਦਿੱਤਾ ਜਾਵੇ ਤਾਂ ਇਹ ਅਧਿਆਤਮਵਾਦ ਦਾ ਸਰਬਨਾਸ ਹੋ ਜਾਵੇਗਾ।



ਅਧਿਆਤਮਵਾਦ ਤਾਂ ਸਰਬ ਸਾਂਝੀ ਸੱਚਾਈ ਦਾ ਅਨੁਭਵ ਕਰਾਉਂਦਾ ਹੈ। ਉਹ ਵਿਅਕਤੀ ਦੀ ਥਾਂ ਸਮਸ਼ਟੀ ਦਾ ਪੱਖ ਪੂਰਦਾ ਹੈ। ਅੱਗੇ ਵਿਅਕਤੀਵਾਦ ਨੇ ਹੀ ਤਾਂ ਸਾਰੀਆਂ ਸੰਪ੍ਰਦਾਵਾਂ ਖੜੀਆਂ ਕੀਤੀਆਂ ਹਨ ਤੇ ਵੰਡੀਆਂ ਪਾਈਆਂ ਹਨ। ਈਸਾ ਨੂੰ ਮੰਨਣ ਵਾਲੇ ਈਸਾਈ ਹਨ ਤੇ ਮੂਸਾ ਨੂੰ ਮੰਨਣ ਵਾਲੇ ਮੂਸਾਈ, ਗੋਰਖ ਨੂੰ ਧਿਆਉਣ ਵਾਲੇ ਗੋਰਖ-ਪੰਥੀ ਹਨ ਤੇ ਕਬੀਰ ਜਾਂ ਦਾਦੂ ਨੂੰ ਪੂਜਣ ਵਾਲੇ ਕਬੀਰ-ਪੰਥੀ ਜਾਂ ਦਾਦੂ-ਪੰਥੀ। ਪਰ ਗੁਰੂਆਂ ਨੇ ਇਸ ਵਿਅਕਤੀਵਾਦ ਦੇ ਜਾਲ ਨੂੰ ਤੋੜਿਆ ਅਤੇ ਰੱਬੀ ਜੋਤਿ ਨੂੰ ਹੀ ਗੁਰਦੇਵ ਕਰ ਕੇ ਮੰਨਿਆ ਪੂਜਿਆ ਤੇ ਆਪਣੇ ਸਿੱਖਾਂ ਨੂੰ ਵੀ ਨਿਸਚੇ ਕਰਾਇਆ ਕਿ ਪਰਮੇਸ਼ਰ ਹੀ ਗੁਰੂ ਹੈ। ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ:

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥**

*(ਸੋਰਠਿ ਮ: ੧, ਪੰਨਾ 599)*

ਦਸਮ ਪਾਤਸ਼ਾਹ ਵੀ ਹੁਕਮ ਕਰਦੇ ਹਨ :

**ਆਦਿ ਅੰਤਿ ਏਕੈ ਅਵਤਾਰਾ॥**
**ਸੋਈ ਗੁਰੂ ਸਮਝਿਯਹੁ ਹਮਾਰਾ॥੯॥** *(ਚੌਪਈ ਸਾਹਿਬ)*

ਸੋ ਪ੍ਰਪੰਚੀ ਦੇਹਧਾਰੀ ਗੁਰੂਆਂ ਤੋਂ ਸਦਾ ਬਚਣ ਦੀ ਲੋੜ ਹੈ।

# ਧੌਲੁ ਧਰਮੁ ਦਇਆ ਕਾ ਪੂਤੁ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਜਪੁ ਜੀ ਹੈ ਤੇ ਜਪੁ ਜੀ ਦੇ ਆਰੰਭ ਵਿਚ ਇਹ ਸਵਾਲ ਉਠਾਇਆ ਗਿਆ ਹੈ ਕਿ ਇਸ ਕੂੜਿਆਰ ਜਗਤ ਦੇ ਕੂੜੇ ਮਾਹੌਲ ਵਿਚ ਰਹਿੰਦਾ ਮਨੁੱਖ ਸਚਿਆਰ ਹੋ ਕੇ ਸੱਚਖੰਡ ਕਿਵੇਂ ਪਹੁੰਚ ਸਕਦਾ ਹੈ? ਇਸ ਦਾ ਸੰਖੇਪ ਉੱਤਰ ਤਾਂ ਇਹ ਦਿੱਤਾ ਗਿਆ ਹੈ ਕਿ ਹਉਮੈ ਮਿਟਾ ਕੇ, ਹੁਕਮ ਦੀ ਸੋਝੀ ਪਾ ਕੇ। ਲੇਕਿਨ ਇਸ ਮਾਰਗ ਦਾ ਸਿੰਘ-ਦੁਆਰਾ ਅਰਥਾਤ ਵੱਡਾ ਦਰਵਾਜ਼ਾ ਧਰਮ ਖੰਡ ਹੈ, ਪਹਿਲੇ ਉਥੇ ਪਹੁੰਚ ਹੋਣੀ ਜ਼ਰੂਰੀ ਹੈ। ਜਪੁ ਜੀ ਵਿਚ 'ਧਰਮ' ਸੰਕੇਤ ਚਾਰ ਵਾਰ ਇਉਂ ਆਇਆ ਹੈ :

**੧. ਮੰਨੈ ਧਰਮ ਸੇਤੀ ਸਨਬੰਧੁ॥**
**੨. ਧੌਲੁ ਧਰਮੁ ਦਇਆ ਕਾ ਪੂਤੁ॥**
**੩. ਅਮੁਲੁ ਧਰਮੁ ਅਮੁਲੁ ਦੀਬਾਣੁ॥**
**੪. ਧਰਮ ਖੰਡ ਕਾ ਏਹੋ ਧਰਮੁ॥**



ਇਸ ਤੋਂ ਬਿਨਾਂ 'ਗਾਵੈ ਰਾਜਾ ਧਰਮੁ ਦੁਆਰੇ', 'ਲਿਖਿ ਲਿਖਿ ਧਰਮੁ ਵੀਚਾਰੇ' ਤੇ 'ਵਾਚੈ ਧਰਮੁ ਹਦੂਰਿ' ਆਦਿ ਸਤਰਾਂ ਵਿਚ ਧਰਮਰਾਜ ਦੀ ਚਰਚਾ ਹੈ, ਜਦੋਂ ਕਿ ਇਹੋ ਧਰਮ-ਸਿਧਾਂਤ ਨਿਰਣਾਇਕ ਹੋ ਕੇ ਜੀਵਾਂ ਦੇ ਫ਼ੈਸਲੇ ਕਰਦਾ ਹੈ।

'ਧਰਮ ਖੰਡ' ਵਿਚ ਜਿਸ ਧਰਮ ਦੀ ਵਿਆਖਿਆ ਕੀਤੀ ਗਈ ਹੈ, ਉਹ ਕੁਦਰਤ ਦਾ ਕਾਨੂੰਨ ਹੈ। ਸਤਿਗੁਰੂ ਪਾਤਸ਼ਾਹ ਦੱਸਦੇ ਹਨ ਕਿ ਉਸੇ ਕੁਦਰਤ ਦੇ ਕਾਨੂੰਨ ਸਦਕਾ ਦਿਨ-ਰਾਤ, ਥਿਤ-ਵਾਰ, ਪੌਣ-ਪਾਣੀ, ਅਗਨੀ-ਪਾਤਾਲ ਤੇ ਜੀਵ-ਜੰਤ ਆਪਣੇ ਚੱਕਰ ਵਿਚ ਚੱਲਦੇ ਹਨ ਅਤੇ ਇਸ ਸਾਰੀ ਖੇਡ ਵਿਚ ਮਾਲਕ ਨੇ ਧਰਤੀ ਨੂੰ ਧਰਮ ਦੀ ਕਮਾਈ ਦਾ ਕੇਂਦਰ ਅਸਥਾਨ 'ਧਰਮਸਾਲ' ਬਣਾਇਆ ਹੋਇਆ ਹੈ।

ਇਸ ਧਰਤੀ ਉੱਤੇ ਤਰ੍ਹਾਂ-ਤਰ੍ਹਾਂ ਦੇ ਜੀਵ-ਜੰਤ ਹਨ। ਉਨ੍ਹਾਂ ਦੇ ਨਾਮ ਰੂਪ ਵੀ ਭਾਂਤ-ਭਾਂਤ ਦੇ ਹਨ। ਪਰ ਇਸ ਵਿਭਿੰਨਤਾ ਦੇ ਬਾਵਜੂਦ ਸਭ ਦਾ ਫ਼ੈਸਲਾ ਉਨ੍ਹਾਂ ਦੇ ਅਮਲਾਂ ਅਨੁਸਾਰ ਹੁੰਦਾ ਹੈ। ਅਗਰ ਕੋਈ ਅਮਲ ਵਿਚ ਕੱਚਾ ਹੈ ਤਾਂ ਉਹ ਧਰਮ ਵਿਚ ਪੱਕਾ ਨਹੀਂ ਹੋ ਸਕਦਾ। ਜੇ ਕੋਈ ਅਮਲ ਵਿਚ ਪੱਕਾ ਹੈ ਤਾਂ ਉਸ ਨੂੰ ਕਿਸੇ ਤਰ੍ਹਾਂ ਮਜ਼ਬੀ ਸੰਪਰਦਾ ਜਾਂ ਭੇਖ ਵੱਲੋਂ ਕੱਚਾ ਨਹੀਂ ਗਰਦਾਨਿਆ ਜਾ ਸਕਦਾ। ਸੋ ਬੁਨਿਆਦੀ ਚੀਜ਼ ਤਾਂ ਮਨੁੱਖੀ ਅਮਲ ਹੈ।

**ਕਰਮੀ ਕਰਮੀ ਹੋਇ ਵੀਚਾਰੁ॥** *(ਜਪੁ ਜੀ, ਪੰਨਾ 7)*

**ਆਪੇ ਬੀਜਿ ਆਪੇ ਹੀ ਖਾਹੁ ॥** *(ਜਪੁ ਜੀ, ਪੰਨਾ 4)*

ਮੱਕੇ ਵਿਚ ਜਦੋਂ ਗੁਰੂ ਨਾਨਕ ਸਾਹਿਬ ਤੋਂ ਇਹ ਸਵਾਲ ਪੁੱਛਿਆ ਗਿਆ ਕਿ ਤੁਹਾਡੀ ਨਜ਼ਰ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ? ਤਾਂ ਸਤਿਗੁਰੂ ਜੀ ਦਾ ਇੱਕੋ ਉੱਤਰ ਸੀ ਕਿ ਕੋਈ ਵੱਡਾ ਨਹੀਂ, ਅਮਲ ਵੱਡਾ ਹੈ। ਇਸ ਬਾਬਤ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।**

*(ਵਾਰ ੧, ਪਉੜੀ ੩੩)*

ਸੋ, ਧਰਮ ਜੀਵਨ ਦੀ ਸੁਚੱਜੀ ਰਹਿਣੀ-ਬਹਿਣੀ ਹੈ; ਇਹ ਕੋਈ ਕਿਤਾਬਾਂ ਗ੍ਰੰਥਾਂ ਦੀ ਚੀਜ਼ ਨਹੀਂ ਤੇ ਨਾ ਹੀ ਕਿਸੇ ਕਰਮ-ਕਾਂਡ ਜਾਂ ਭੇਖ ਦਿਖਾਵੇ ਦੀ। ਇਹ ਤਾਂ ਜ਼ਿੰਦਗੀ ਜਿਊਣ ਦਾ ਵਧੀਆ ਸਲੀਕਾ ਹੈ, ਸ਼ਿਸ਼ਟਾਚਾਰ ਹੈ, ਸੱਚ ਦਾ ਵਿਉਹਾਰ ਹੈ। ਗੁਰੂ ਨਾਨਕ ਸਾਹਿਬ ਨੇ ਇਸ ਦਾ ਬੜਾ ਸੰਖਿਪਤ ਪਰ ਸੰਪੂਰਨ ਲੱਛਣ ਬਿਆਨ ਕੀਤਾ ਹੈ—ਸੱਚ ਵਿਚ ਪੱਕੀ ਨਿਸ਼ਠਾ:

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥** *(ਬਸੰਤੁ ਮ: ੧, ਪੰਨਾ 1188)*

ਹੁਣ ਸਵਾਲ ਇਹ ਹੈ ਕਿ ਉਹ ਸੱਚਾਈ ਦਾ ਨਿਸ਼ਾਨਾ ਕਿਸ ਪ੍ਰਕਾਰ ਦਾ ਹੈ, ਜਿਸ ਨੂੰ ਧਰਮ ਮੰਨਿਆ ਜਾਵੇ? ਇਸ ਦਾ ਉੱਤਰ ਜਪੁ ਜੀ ਵਿਚ ਇਹ ਕਹਿ ਕੇ ਦਿੱਤਾ ਗਿਆ ਹੈ ਕਿ ਧਰਮ ਦਇਆ ਦਾ ਪੁੱਤਰ ਹੈ। ਦੂਜੇ ਸ਼ਬਦਾਂ ਵਿਚ ਧਾਰਮਿਕ ਭਾਵਨਾ ਦੀ ਉੱਤਪਤੀ ਦਇਆ ਤੋਂ ਹੁੰਦੀ ਹੈ। ਇਹ ਹੀ ਐਸਾ ਮਹਾਨ ਦੈਵੀ ਗੁਣ ਹੈ ਜਿਸ ਤੋਂ ਸੁਹਿਦਰਤਾ, ਸੁਸ਼ੀਲਤਾ, ਸਨੇਹ, ਪ੍ਰੇਮ, ਰਵਾਦਾਰੀ ਤੇ ਮੇਲ-ਮਿਲਾਪ ਦਾ ਜਜ਼ਬਾ ਪੈਦਾ ਹੁੰਦਾ ਹੈ ਤੇ ਮਨੁੱਖ ਦੂਜੇ ਸਾਥੀ ਮਨੁੱਖਾਂ ਨਾਲ ਵੀ ਸੁਹਿਰਦ ਵਰਤੋਂ ਕਰਨ ਲਈ ਤਤਪਰ ਹੁੰਦਾ ਹੈ।

ਮਹਾਂਭਾਰਤ (੫/੫/੫੭) ਵਿਚ ਕਿਹਾ ਗਿਆ ਹੈ ਕਿ ਉਹ ਗੱਲ ਦੂਜਿਆਂ ਨਾਲ ਨਾ ਕਰੋ, ਜਿਸ ਨਾਲ ਤੁਸੀਂ ਖ਼ੁਦ ਖੇਦ ਅਨੁਭਵ ਕਰਦੇ ਹੋ।

ਕਨਫ਼ਿਊਸਿਸ ਨੇ ਵੀ ਇਹੋ ਕਿਹਾ ਸੀ ਕਿ ਅਜਿਹੀ ਗੱਲ ਦੂਜੇ ਨਾਲ ਨਾ ਕਰੋ ਜੋ ਤੁਹਾਨੂੰ ਆਪਣੇ ਲਈ ਪਸੰਦ ਨਹੀਂ।

ਇਸਲਾਮ ਅਨੁਸਾਰ ਉਹ ਮੋਮਨ ਨਹੀਂ, ਜੋ ਗੁਆਂਢੀ ਸਾਥੀ ਲਈ ਉਹੋ ਕੁਝ ਨਹੀਂ ਚਾਹੁੰਦਾ, ਜੋ ਆਪਣੇ ਲਈ ਚਾਹੁੰਦਾ ਹੈ: ਗੁਰਵਾਕ ਹੈ:

**ਪਰ ਕਾ ਬੁਰਾ ਨ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ ॥** *(ਆਸਾ ਮ: ੫, ਪੰਨਾ 386)*

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥**

*(ਵਾਰ ਗਉੜੀ ਮ: ੫, ਪੰਨਾ 322)*

ਬਹੁਤ ਸਾਰੇ ਧਰਮ-ਗ੍ਰੰਥਾਂ ਵਿਚ ਦਇਆ ਭਾਵ ਨੂੰ ਧਰਮ ਦਾ ਮੁੱਢ ਦੱਸਿਆ ਗਿਆ ਹੈ। ਗੁਰੂ ਨਾਨਕ ਸਾਹਿਬ ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਇਹ ਆਪਣਾ ਅਨੁਭਵ ਦੱਸ ਗਏ ਹਨ ਕਿ ਧਰਮ ਦੀ ਬੁਨਿਆਦ ਹੀ ਦਇਆ ਹੈ। ਜਿਸ ਮਨੁੱਖ ਅੰਦਰ ਦਇਆ ਨਹੀਂ, ਉਹ ਧਰਮੀ ਨਹੀਂ ਹੋ ਸਕਦਾ। ਧਰਮ ਕਰਮ ਤਾਂ ਹੀ ਸੁਹਾਵਣਾ

ਤੇ ਮਨ ਭਾਵਨਾ ਲੱਗਦਾ ਹੈ ਜੇ ਦਇਆ ਦਾ ਅਨੁਸਾਰੀ ਹੋਵੇ। ਇਸੇ ਕਰਕੇ ਸਤਿਗੁਰਾਂ ਆਪਣੇ ਉਪਦੇਸ਼ਾਂ ਵਿਚ ਬਾਰ ਬਾਰ ਇਸ ਗੁਣ ਦੀ ਵਡਿਆਈ ਉਜਾਗਰ ਕੀਤੀ। ਜਦੋਂ ਉਨ੍ਹਾਂ ਪੰਡਤ ਨੂੰ ਵਧੀਆ ਅਮਰ-ਜਨੇਊ ਧਾਰਨ ਦੀ ਸਿੱਖਿਆ ਦਿੱਤੀ ਤਾਂ ਉਸ ਵਿਚ ਵੀ ਉਨ੍ਹਾਂ ਵੱਲੋਂ ਦਇਆ ਨੂੰ ਪ੍ਰਮੁੱਖ ਰੱਖਿਆ ਗਿਆ ਹੈ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥**

*(ਵਾਰ ਆਸਾ ਮ: ੧, ਪੰਨਾ 471)*

ਫਿਰ ਜਦ ਉਨ੍ਹਾਂ ਮੁਸਲਮਾਨ ਨੂੰ ਸੱਚਾ ਮੋਮਨ ਬਣਨ ਦੀ ਤਾਕੀਦ ਕੀਤੀ ਤਾਂ ਵੀ ਇਹੋ ਕਿਹਾ:

**ਮੁਸਲਮਾਣੁ ਮੋਮ ਦਿਲਿ ਹੋਵੈ ॥**
**ਅੰਤਰ ਕੀ ਮਲੁ ਦਿਲ ਤੇ ਧੋਵੈ ॥** *(ਮਾਰੂ ਮ: ੫, ਪੰਨਾ 1084)*

**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥**

*(ਵਾਰ ਮਾਝ, ਮ: ੧, ਪੰਨਾ 140)*

ਪਰਮ ਸੱਚ ਦੀ ਪਛਾਣ ਦਾ ਤਰੀਕਾ ਵੀ ਇਹੋ ਸੁਝਾਇਆ ਗਿਆ ਹੈ ਕਿ ਗੁਰੂ ਦੀ ਸਿੱਖਿਆ ਦੁਆਰਾ ਦਇਆ ਧਰਮ ਉੱਤੇ ਪੱਕਾ ਪਹਿਰਾ ਦਿੱਤਾ ਜਾਵੇ ਤੇ ਆਪਣੇ ਵੱਲੋਂ ਕੁਝ ਨਾ ਕੁਝ ਅਰਪਣ ਕੀਤਾ ਜਾਵੇ:



**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥**

*(ਵਾਰ ਆਸਾ ਮ: ੧, ਪੰਨਾ 468)*

ਉਂਜ ਜੇ ਅਮਲੀ ਤੌਰ 'ਤੇ ਦੇਖੀਏ ਤਾਂ ਧਰਮ ਦਾ ਆਰੰਭ ਇਥੋਂ ਹੁੰਦਾ ਹੈ ਕਿ ਅਸਾਂ ਦੂਜਿਆਂ ਪ੍ਰਤੀ ਕੇਹਾ ਰਵੱਈਆ ਧਾਰਨ ਕਰਨਾ ਹੈ। ਆਪਣੇ ਆਪ ਵਿਚ ਅਸੀਂ ਕੁਝ ਵੀ ਹੋਈਏ, ਉਸ ਦਾ ਕੋਈ ਬਾਹਲਾ ਫ਼ਰਕ ਨਹੀਂ ਪੈਂਦਾ। ਅਸਲ ਧਾਰਮਿਕ ਭਾਵਨਾ ਇਥੋਂ ਜ਼ਾਹਰ ਹੁੰਦੀ ਹੈ ਕਿ ਅਸੀਂ ਦੂਜਿਆਂ ਨਾਲ ਕਿਹੋ ਜਿਹਾ ਦਇਆ ਭਾਵਨਾ, ਮਿਹਰਬਾਨੀ ਜਾਂ ਸੁਹਿਰਦਤਾ ਵਾਲਾ ਵਰਤਾਉ ਕਰਦੇ ਹਾਂ।

ਗੋਸਾਈਂ ਤੁਲਸੀ ਦਾਸ ਦਾ ਕਥਨ ਵੀ ਇਸੇ ਹਕੀਕਤ ਦੀ ਪੁਸ਼ਟੀ ਕਰਦਾ ਹੈ ਕਿ ਧਰਮ ਦਾ ਮੂਲ ਮੁੱਢ ਦਇਆ ਹੀ ਹੈ:

**ਦਯਾ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।**
**ਤੁਲਸੀ ਦਯਾ ਨ ਛੋੜੀਏ ਜਬ ਲਗ ਘਟ ਮਹਿ ਪ੍ਰਾਣ।** *(ਤੁਲਸੀ ਰਾਮਾਇਣ)*

ਸੋ ਦਇਆ ਗੁਣ ਸਭ ਤੋਂ ਸ੍ਰੇਸ਼ਟ ਹੈ ਜਿਸ ਨੇ ਮਨੁੱਖ ਨੂੰ ਸਭਿਆਚਾਰ ਦੀ ਸਿਖਰ 'ਤੇ ਪਹੁੰਚਾਇਆ। ਇਸ ਨੂੰ ਪੁਰਾਣੇ ਵਿਦਵਾਨਾਂ ਨੇ ਵੀ ਧਰਮ ਦਾ ਲਾਜ਼ਮੀ ਅੰਗ ਦੱਸਿਆ ਹੈ। 'ਮਨੂੰ ਸਿੰਮ੍ਰਿਤੀ' ਦਾ ਕਰਤਾ—ਧਰਮ ਦੇ ਲੱਛਣਾਂ ਵਿਚ ਦਸ ਗੁਣ ਗਿਣਦਾ ਹੈ: ਧੀਰਜ, ਖਿਮਾ, ਮਨ ਸੰਜਮ, ਇੰਦ੍ਰੇ ਸੰਜਮ, ਅਚੋਰੀ, ਪਵਿੱਤ੍ਰਤਾ, ਬੁਧਿ, ਵਿਦਿਆ, ਸੱਚ, ਸ਼ਾਂਤੀ (ਅਧਯਾਇ ੬, ਸਲੋਕ ੪੨)।

*ਸਾਰੁਕਤਾਵਲੀ* ਵਿਚ ਦਸ ਗੁਣ ਇਹ ਗਿਣੇ ਗਏ ਹਨ:

**'ਧਰਮਸਜ ਤਸਜ ਲਿੰਗਾਨਿ, ਦਯਾ ਛਾਂਤਿਰਹਿ ਸਨਮ੍**
**ਤਪੋ, ਦਾਨੰ ਚ ਸ਼ੀਲੰ ਚ, ਸਤਯੰ ਸੌਚੰ ਵਿਦ੍ਰਸਣਤਾ।**

ਇਸ ਦਾ ਸਰਲ ਅਨੁਵਾਦ ਚੂਹਣੀਆਂ ਦੇ ਨਿਵਾਸੀ ਪੰਡਿਤ ਹਰਦਯਾਲ ਨੇ *ਸਾਰੁਕਤਾਵਲੀ* ਵਿਚ ਇਉਂ ਕੀਤਾ ਹੈ:

**ਖਿਮਾ, ਅਹਿੰਸਾ, ਦਯਾ, ਮ੍ਰਿਦੁ, ਸਤ ਬਚਨ, ਤਪ, ਦਾਨ।**
**ਸੀਲ ਸੌਚ ਤ੍ਰਿਸ਼ਨਾ ਬਿਨਾ ਧਰਮ ਲਿੰਗ ਦਸ ਜਾਨ॥੧੦॥**
**ਉਪਜੇ ਧਰਮ ਵਾਕ ਸਤ ਕਰਿ ਅਤਿ।**
**ਦਯਾ ਦਾਨ ਕਰ ਧਰਮ ਵਧੇ ਨਿੱਤ।**
**ਇਸਥਿਤ ਧਰਮ ਖਿਮਾ ਕੇ ਸੰਗਾ।**
**ਧਰਮ ਕਰੋਧ ਕਰ ਹੋਤ ਵਿਭੰਗਾ॥੧੧॥**

ਮਹਾਤਮਾ ਬੁੱਧ ਤੇ ਮਹਾਂਵੀਰ ਵਰਧਮਾਨ ਨੇ ਅਹਿੰਸਾ ਨੂੰ 'ਪਰਮੋ ਧਰਮ' ਕਿਹਾ ਸੀ, ਲੇਕਿਨ ਅਹਿੰਸਾ ਇਕ ਨਕਾਰਾਤਮਕ ਸੰਕਲਪ ਹੈ। ਇਸ ਦੇ ਮੁਕਾਬਲੇ 'ਤੇ 'ਦਇਆ' ਇਕ ਸਕਾਰਾਤਮਕ ਜਾਂ ਉਸਾਰੂ ਪੁੰਨ ਕਰਤੱਵ ਹੈ, ਜਿਸ ਦਾ ਭਾਵ ਹੈ ਹਰ ਇਕ ਨਾਲ ਰਹਿਮ-ਦਿਲੀ ਵਾਲਾ ਵਰਤਾਉ ਕਰਨਾ, ਹਰ ਇਕ ਦੇ ਕੰਮ ਆਉਣਾ। ਜਿਸ ਵਿਚ ਸੁਹਿਰਦ ਭਾਵਨਾ ਨਹੀਂ, ਉਹ ਮਿਹਰਬਾਨੀ ਜਾਂ ਰਹਿਮ-ਦਿਲੀ ਕਰ ਹੀ ਨਹੀਂ ਸਕਦਾ। "ਨਦਰੀ ਕਰਮਿ ਪਵੈ ਨੀਸਾਣੁ", "ਜਿਨ ਕਉ ਨਦਰਿ ਕਰਮੁ ਤਿਨ ਕਾਰ" ਜਾਂ "ਨਦਰੀ ਮੋਖੁ ਦੁਆਰੁ" ਵਿਚ ਏਸੇ ਨਜ਼ਰਿ ਕਰਮ ਜਾਂ ਬਖ਼ਸ਼ਿਸ਼ ਦਾ ਚਰਚਾ ਹੈ। ਇਹ ਸੱਚਾਈ ਹੈ ਕਿ ਉਸ ਦੀ ਮਿਹਰ, ਕਹਿਰ ਟਾਲ ਸਕਦੀ ਹੈ, ਕਰਮ ਯੋਗ ਜਾਂ ਗਿਆਨ ਯੋਗ ਇਥੇ ਕਾਰਆਮਦ ਨਹੀਂ ਹੁੰਦੇ।



ਇਕ ਗੱਲ ਹੋਰ ਵੀ ਧਾਰਮਿਕ ਦੁਨੀਆਂ ਵਿਚ ਸਵੀਕਾਰ ਕੀਤੀ ਗਈ ਹੈ ਕਿ ਮਨੁੱਖ ਕਰਮਾਂ ਦੇ ਲੇਖਿਆਂ ਨਾਲ ਛੁਟਕਾਰਾ ਨਹੀਂ ਪਾ ਸਕਦਾ; ਇਹ ਤਾਂ ਉਸ ਦੀ ਕ੍ਰਿਪਾ ਦਇਆ ਹੀ ਹੈ ਜੋ ਇਸ ਦੇ ਬੰਧਨ ਕੱਟ ਸਕਦੀ ਹੈ ਤੇ ਇਸ ਨੂੰ ਸੁਮਾਰਗ 'ਤੇ ਲਾ ਸਕਦੀ ਹੈ:

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**
**ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ॥**

*(ਧਨਾਸਰੀ ਮ: ੫, ਪੰਨਾ 672)*

ਸੋ ਦਇਆ ਭਾਵ ਬਹੁਤ ਵੱਡਾ ਦੈਵੀ ਗੁਣ ਹੈ ਜੋ ਮਨੁੱਖ ਨੂੰ ਆਪਣੇ ਮਾਲਕ ਦੇ ਪ੍ਰਭਾਵ ਸਦਕਾ ਹੀ ਪ੍ਰਾਪਤ ਹੁੰਦਾ ਹੈ, ਕਿਉਂਕਿ ਉਹ ਆਪ ਵੀ ਦਯਾਨਿਧਿ, ਦਯਾਸਾਗਰ ਜਾਂ ਦਯਾਲੂ ਹੈ। ਇਸੇ ਕਰਕੇ ਆਮ ਧਰਮ ਗ੍ਰੰਥਾਂ ਵਿਚ ਪਰਮੇਸ਼ਰ ਨੂੰ ਦਿਆਲੂ, ਕ੍ਰਿਪਾਲੂ, ਮਿਹਰਵਾਨ, ਰਹੀਮ, ਕਰੀਮ ਜਾਂ ਰਹਿਮਾਨੁਲ ਰਹੀਮ ਆਦਿ ਕਹਿ ਕੇ ਸਲਾਹਿਆ ਗਿਆ ਹੈ:

**ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ॥**

*(ਜੈਤਸਰੀ ਮ: ੫, ਪੰਨਾ 709)*

**ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ॥** *(ਟੋਡੀ ਮ: ੫, ਪੰਨਾ 712)*

**ਮਿਹਰਵਾਨੁ ਸਾਹਿਬੁ ਮਿਹਰਵਾਨੁ ॥**
**ਸਾਹਿਬੁ ਮੇਰਾ ਮਿਹਰਵਾਨੁ॥**
**ਜੀਅ ਸਗਲ ਕਉ ਦੇਇ ਦਾਨੁ ॥** *(ਤਿਲੰਗ ਮ: ੫, ਪੰਨਾ 724)*

ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ:

**ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥**
**ਪੱਛ ਪਸੁ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ॥**
**ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲਿ ਕੇ ਨਹੀਂ ਕਰਮ ਬਿਚਾਰੈ॥**
**ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥**

*(ਅਕਾਲ ਉਸਤਤ)*

ਔਰੰਗਜ਼ੇਬ ਵਰਗੇ ਸ਼ਕਤੀਸ਼ਾਲੀ ਜਾਬਰ ਬਾਦਸ਼ਾਹ ਨੂੰ ਸੰਬੋਧਨ ਕਰਦਿਆਂ ਗੁਰੂ ਸਾਹਿਬ ਜ਼ਫ਼ਰਨਾਮੇ ਵਿਚ ਵੀ ਉਸ ਪ੍ਰਭੂ ਨੂੰ ਸ਼ਕਤੀਆਂ ਦਾ ਸਿਖਰ ਤੇ ਮਿਹਰ ਦਾ ਮਾਲਕ ਦੱਸਦੇ ਹਨ:

**ਕਮਾਲਿ ਕਰਾਮਾਤ ਕਾਯਮ ਕਰੀਮ॥**
**ਰਜ਼ਾ ਬਖ਼ਸ਼ੋ ਰਾਜ਼ਿਕ ਰਿਹਾਕੋ ਰਹੀਮ॥੧॥** *(ਜ਼ਫ਼ਰਨਾਮਾ ਪਾ: ੧੦)*



ਸੋ, ਜੇ ਮਨੁੱਖ ਰਾਮ (ਪਰਮਾਤਮਾ) ਦੀ ਅੰਸ਼ ਹੈ ਤੇ ਇਹ ਰੱਬ ਜਾਂ ਰਾਮ ਰਹਿਮਤ ਦਾ ਸਾਗਰ ਹੈ ਤਾਂ ਫਿਰ ਮਨੁੱਖ ਨੂੰ ਆਪਣਾ ਆਪ ਵੀ ਦਇਆ, ਰਹਿਮਤ ਨਾਲ ਸ਼ਿੰਗਾਰਨਾ-ਸੰਵਾਰਨਾ ਪਵੇਗਾ ਤਾਂ ਹੀ ਇਹ ਉਸ ਦਾ ਰੂਪ ਹੋ ਸਕੇਗਾ। ਦਇਆ ਦਾ ਖ਼ਜ਼ਾਨਾ ਅਮੁੱਕ ਹੈ; ਕਦੀ ਮੁੱਕਣ ਵਾਲਾ ਨਹੀਂ; ਤੁਸੀਂ ਜਿੰਨੇ ਜੀਆਂ ਉੱਤੇ ਰਹਿਮ, ਤਰਸ ਦਇਆ ਕਰੋਗੇ, ਉਤਨੇ ਹੀ ਵਧੇਰੇ ਧਰਮਾਤਮਾ ਬਣਦੇ ਜਾਓਗੇ। ਇਸ ਕਰਕੇ ਜਪੁ ਜੀ ਵਿਚ ਦਇਆ ਨੂੰ 'ਭੰਡਾਰਣ' ਵੀ ਕਿਹਾ ਹੈ:

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**

*(ਜਪੁ ਜੀ, ਪੰਨਾ 6)*

ਇਕ ਥਾਂ ਸਤਿਗੁਰਾਂ ਦਇਆ ਨੂੰ ਦੇਵਤਾ ਦੀ ਉਪਾਧੀ ਦਿੱਤੀ ਹੈ:

**ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥**
**ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥**

*(ਵਾਰ ਸਾਰੰਗ ਮ: ੧, ਪੰਨਾ 1245)*

ਸੋ ਦਇਆ-ਭਾਵ ਐਸਾ ਮਹਾਨ ਗੁਣ ਹੈ ਜਿਸ ਦੇ ਸਦਕਾ ਕੋਈ ਆਪਣੀ ਜਾਨ ਵੀ ਨਿਛਾਵਰ ਕਰ ਦਿੰਦਾ ਹੈ, ਪਰ ਉਹ ਕਦੀ ਕਿਸੇ ਦੀ ਜਾਨ ਨਹੀਂ ਲੈਂਦਾ:

**ਦਇਆ ਦਿਗੰਬਰੁ ਦੇਹ ਬੀਚਾਰੀ॥**
**ਆਪਿ ਮਰੈ ਅਵਰਾ ਨਹ ਮਾਰੀ॥** *(ਆਸਾ ਮ: ੧, ਪੰਨਾ 356)*

ਸੋ, ਧਰਮ ਮਰਨਾ ਸਿਖਾਉਂਦਾ ਹੈ, ਮਾਰਨਾ ਨਹੀਂ। ਸਿੱਖ-ਇਤਿਹਾਸ ਸ਼ਹੀਦੀ ਪਾਉਣ ਵਾਲਿਆਂ ਆਸਰੇ ਜ਼ਿੰਦਾ ਹੈ। ਐਮਰਸਨ ਦੇ ਸ਼ਬਦਾਂ ਵਿਚ ਇਹ ਵੀ ਇਕ

ਹਕੀਕਤ ਹੈ ਕਿ ਇਹ ਸਾਰੀਆਂ ਦੱਸੀਆਂ ਜਾਂਦੀਆਂ ਕਰਾਮਾਤਾਂ ਆਪਾ ਵਾਰਨ ਵਿੱਚੋਂ ਪੈਦਾ ਹੁੰਦੀਆਂ ਹਨ:

Self sacrifice is the real miracle out of which all reported miracles grew.

ਇਸ ਦੇ ਉਲਟ ਜੋ ਲੋਕ ਦਇਆ-ਭਾਵ ਦਾ ਤਿਆਗ ਕਰ ਕੇ ਬੇ-ਰਹਿਮੀ, ਹਿੰਸਾ, ਧੱਕਾ ਖ਼ੋਰੀ ਤੇ ਜ਼ੋਰ ਜ਼ੁਲਮ ਦੇ ਕਾਰੇ ਕਰਦੇ ਹਨ, ਉਨ੍ਹਾਂ ਦੀ ਕਾਲੀ ਤਸਵੀਰ ਵੀ ਜਪੁ ਜੀ ਵਿਚ ਅੰਕਿਤ ਹੈ ਤਾਂ ਜੁ ਜਗਿਆਸੂ ਜ਼ਰਾ ਸਾਵਧਾਨ ਰਹੇ:

**ਅਸੰਖ ਗਲਵਢ ਹਤਿਆ ਕਮਾਹਿ ॥**
**ਅਸੰਖ ਪਾਪੀ ਪਾਪੁ ਕਰਿ ਜਾਹਿ ॥**
**ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥** *(ਜਪੁ ਜੀ, ਪੰਨਾ 4)*

ਜਿਵੇਂ ਧਰਮ ਦੀ ਮਾਂ ਦਇਆ ਹੈ ਤਿਵੇਂ ਪਾਪ ਦੀ ਮਾਂ ਬੇ-ਰਹਿਮੀ ਹੈ ਜੋ ਕਿ ਤਰ੍ਹਾਂ-ਤਰ੍ਹਾਂ ਦੇ ਔਗੁਣਾਂ ਦੀ ਔਲਾਦ ਨੂੰ ਜਨਮ ਦਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਇਸ ਨੂੰ ਕੁ-ਦਇਆ ਕਸਾਇਣਿ ਕਿਹਾ ਹੈ।

ਉਪ੍ਰੋਕਤ ਚਰਚਾ ਦਾ ਭਾਵ ਇਤਨਾ ਹੀ ਹੈ ਕਿ ਜਦੋਂ ਮਨੁੱਖੀ ਮਨ ਦਇਆ ਜਾਂ ਤਰਸ ਦੀ ਭਾਵਨਾ ਖ਼ਤਮ ਕਰ ਬੈਠਦਾ ਹੈ ਤਾਂ ਹੀ ਇਹ ਪਾਪ ਜਾਂ ਔਗੁਣ ਭਾਰੂ ਹੁੰਦੇ ਹਨ, ਜਿਵੇਂ ਕਿ ਅੰਧੇਰੀ ਰਾਤ ਵਿਚ ਚਮਗਿੱਦੜ, ਉੱਲੂ ਤੇ ਚੁਗ਼ਲ ਆਦਿ ਜ਼ੋਰ ਫੜ ਜਾਂਦੇ ਹਨ। ਜਿਥੇ ਦਇਆ ਦਾ ਵਾਸਾ ਹੋਵੇ, ਉਥੇ ਕੋਈ ਅਜਿਹੀ ਬੁਰਿਆਈ ਜਾਂ ਔਗੁਣ ਨੇੜੇ ਨਹੀਂ ਫਟਕ ਸਕਦਾ।

ਸੋ ਧਰਮ ਦਾ ਸਹੀ ਤਰੀਕਾ ਇਨ੍ਹਾਂ ਔਗੁਣਾਂ ਤੇ ਪਾਪਾਂ ਤੋਂ ਆਪਣੇ ਆਪ ਨੂੰ ਬਚਾਉਣਾ ਹੈ। ਬਚਾਉ ਦੀ ਸੌਖੀ ਵਿਧੀ ਇਹ ਹੈ ਕਿ ਪਰਮੇਸ਼ਰ ਦੇ ਨਾਮ-ਸਿਮਰਨ ਨਾਲ ਮਤਿ ਦੀ ਮੈਲ ਧੋਤੀ ਜਾਵੇ, ਮਨ ਨੂੰ ਸੋਧਿਆ ਜਾਵੇ ਤੇ ਤਨ ਨੂੰ ਘਾਲ-ਕਮਾਈ ਦੁਆਰਾ ਆਹਰੇ ਲਾਇਆ ਜਾਵੇ। ਜੇ ਸੱਚ ਪੁੱਛੋ ਤਾਂ ਨਾਮ ਜਪ ਕੇ ਹਉਮੈ ਨੂੰ ਮਿਟਾਉਣਾ ਆਪਣੇ ਆਪ ਉੱਤੇ ਦਇਆ ਕਰਨਾ ਹੈ ਤੇ ਕਿਰਤ-ਕਮਾਈ ਕਰ ਕੇ ਵੰਡ ਛਕਣਾ ਜਾਂ ਸਮਾਜ ਸੇਵਾ ਵਿਚ ਸਭ ਕੁਝ ਲਾਉਣਾ ਹੋਰਾਂ ਉੱਤੇ ਦਇਆ ਕਰਨਾ ਹੈ।

ਜੇ ਇਹ ਦਇਆ-ਭਾਵ ਵਾਲਾ ਧਰਮ ਅੰਦਰ ਮੌਜੂਦ ਹੈ ਤਾਂ ਫਿਰ ਵੱਡੀ ਤੋਂ ਵੱਡੀ ਸ਼ਕਤੀ ਪਾ ਕੇ ਵੀ ਮਨ ਮਲੀਨ ਨਹੀਂ ਹੁੰਦਾ, ਡਿੱਗਦਾ ਨਹੀਂ ਅਤੇ ਜੇਕਰ ਇਹ ਗੁਣ ਨਾ ਹੋਵੇ ਤਾਂ ਜਿਤਨੀ ਵਧੇਰੇ ਸ਼ਕਤੀ ਮਿਲੇਗੀ, ਉਤਨਾ ਹੀ ਕੋਈ ਵਧੇਰੇ ਅਹੰਕਾਰੀ ਤੇ ਅੱਤਿਆਚਾਰੀ ਹੋ ਜਾਏਗਾ। ਤੈਮੂਰ, ਚੰਗੇਜ਼ ਤੇ ਔਰੰਗਜ਼ੇਬ ਵਰਗਿਆਂ ਦੀ ਮਿਸਾਲ ਸਾਡੇ ਸਾਹਮਣੇ ਹੈ।

ਡਾ: ਇਕਬਾਲ ਨੇ ਇਸ ਸਚਾਈ ਵੱਲ ਧਿਆਨ ਦਿਵਾਉਂਦਿਆਂ ਕਿਹਾ ਸੀ:

**ਜਲਾਲੇ ਬਾਦਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ,**
**ਜੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।**

ਧਰਮੀ ਪੁਰਸ਼ ਜਿਸ ਰਹੀਮ ਕਰੀਮ ਰੱਬ ਜਾਂ ਕ੍ਰਿਪਾਲੂ ਪਰਮੇਸ਼ਰ ਨੂੰ ਮੰਨਦਾ ਹੈ, ਉਸ ਦਾ ਧਿਆਨ ਉਸ ਨੂੰ ਬੇ-ਰਹਿਮ ਜਾਂ ਬੇ-ਤਰਸ ਨਹੀਂ ਹੋਣ ਦਿੰਦਾ। ਇਸੇ ਕਰਕੇ ਖ਼ੁਦਾ ਦੇ ਨਾਮ ਦਾ ਬਿਰਦ ਜਾਂ ਜਾਪ ਸਦਾ-ਸਦਾ ਕਰਨ ਦੀ ਤਾਕੀਦ ਹੈ:

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**
**ਨਾਨਕ ਗਾਵੀਐ ਗੁਣੀ ਨਿਧਾਨੁ ॥** *(ਜਪੁ ਜੀ, ਪੰਨਾ 2)*

ਭਾਵੇਂ ਸਿਮਰਨ ਲਈ "ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ" ਦੀ ਤਾਕੀਦ ਹੈ, ਨਾਲ ਹੀ ਕਿਹਾ ਹੈ ਕਿ ਇਹ ਨਾਮ ਸਰਬ-ਵਿਆਪਕ ਚੰਦ-ਚਾਨਣੀ ਹੈ:

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥** *(ਜਪੁ ਜੀ, ਪੰਨਾ 4)*

ਪਰ ਇਸ ਦਾ ਵੇਰਵਾ ਦਿੰਦਿਆਂ ਇਹ ਆਖਿਆ ਹੈ ਕਿ ਉਸ ਗੁਣੀ ਨਿਧਾਨੁ ਨੂੰ ਗਾਉਣਾ ਹੈ ਜੋ ਗੁਣਹੀਨਾਂ ਨੂੰ ਗੁਣ ਪ੍ਰਦਾਨ ਕਰਦਾ ਹੈ ਤੇ ਗੁਣ ਵਾਲਿਆਂ ਨੂੰ ਹੋਰ ਵਧੇਰੇ ਗੁਣਵੰਤ ਬਣਾਉਂਦਾ ਹੈ। ਇਸ ਦਾ ਅਰਥ ਇਹ ਹੈ ਕਿ ਗੁਰੂ ਨਾਨਕ ਪਾਤਸ਼ਾਹ ਨਵੇਂ ਮਨੁੱਖ ਦੀ ਸਿਰਜਣਾ ਲਈ ਇਖ਼ਲਾਕੀ ਗੁਣਾਂ ਨੂੰ ਪ੍ਰਫੁੱਲਤ ਕਰਨ ਉੱਤੇ ਬਹੁਤ ਜ਼ੋਰ ਦਿੰਦੇ ਸਨ ਤੇ ਉਨ੍ਹਾਂ ਅਨੁਸਾਰ ਦੈਵੀ ਗੁਣਾਂ ਨੂੰ ਪੈਦਾ ਕੀਤੇ ਬਗ਼ੈਰ ਭਗਤੀ ਸੰਪੂਰਨ ਹੀ ਨਹੀਂ ਹੁੰਦੀ:

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥** *(ਜਪੁ ਜੀ, ਪੰਨਾ 4)*

ਭਾਰਤ ਅੰਦਰ ਦੋ ਵੱਖ-ਵੱਖ ਮਾਰਗ ਸਨ। ਪੁਰਾਤਨ ਰਿਸ਼ੀ-ਮੁਨੀ ਵਧੇਰੇ ਅਧਿਆਤਮਵਾਦੀ ਸਨ ਤੇ ਬੋਧੀ ਜੈਨੀ ਆਚਾਰਵਾਦੀ। ਸਤਿਗੁਰਾਂ ਅਧਿਆਤਮਕਤਾ ਅਤੇ ਸਦਾਚਾਰਕ ਤੱਤਾਂ ਦਾ ਸੰਗਮ ਰਚਿਆ ਤਾਂ ਜੋ ਰੱਬੀ-ਵਿਸ਼ਵਾਸ ਅਤੇ ਗੁਣਾਂ ਦੇ ਪ੍ਰਕਾਸ਼ ਨਾਲ ਮਨੁੱਖੀ ਸ਼ਖ਼ਸੀਅਤ ਪੂਰਨ ਭਾਂਤ ਵਿਕਸਤ ਹੋ ਸਕੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਮਾਲਕ ਨੂੰ ਮੰਨਣਾ ਜਾਂ ਉਸ 'ਤੇ ਇਤਕਾਦ ਰੱਖਣਾ ਧਰਮ ਦੀ ਮੁੱਢਲੀ ਸੰਥਾ ਜਾਂ ਸਬਕ ਹੈ। ਜੋ ਕੋਈ ਇਸ ਕਾਮਲ ਯਕੀਨ ਦਾ ਧਾਰਨੀ ਹੈ, ਉਹ ਕਿਸੇ ਅਨਾਤਮਵਾਦੀ ਮਗ (ਅਸ਼ਟਾਂਗ ਮਾਰਗ) ਜਾਂ ਸ਼ਕਤੀਵਾਦੀ ਪੰਥ ਨੂੰ ਭਾਵ ਛੋਟੇ-ਮੋਟੇ ਫਿਰਕਿਆਂ ਜਾਂ ਭੇਖਾਂ ਨੂੰ ਨਹੀਂ ਅਪਣਾਉਂਦਾ। ਉਸ ਦਾ ਸਿੱਧਾ 'ਧਰਮ' ਨਾਲ ਰਿਸ਼ਤਾ ਜੁੜ ਜਾਂਦਾ ਹੈ।

**ਮੰਨੈ ਮਗੁ ਨ ਚਲੈ ਪੰਥੁ ॥**
**ਮੰਨੈ ਧਰਮ ਸੇਤੀ ਸਨਬੰਧੁ ॥** *(ਜਪੁ ਜੀ, ਪੰਨਾ 3)*

ਰੱਬੀ-ਹਸਤੀ ਉੱਤੇ ਇਤਕਾਦ ਗੁਣਾਂ ਦਾ ਸਾਗਰ ਸਰਬ ਸ੍ਰੇਸ਼ਟ ਸ਼ਖ਼ਸੀਅਤ ਉੱਤੇ ਇਤਕਾਦ ਹੈ ਜੋ ਇਕ ਹੈ, ਸੱਚ ਹੈ, ਚੇਤੰਨ ਸਰੂਪ ਹੈ, ਕਰਤਰੀ ਸ਼ਕਤੀਆਂ ਦੀ ਮਾਲਕ ਹੈ, ਨਿਰਭੈ ਹੈ, ਨਿਰਵੈਰ ਹੈ, ਜਨਮ-ਮਰਨ ਤੋਂ ਮੁਕਤ ਅਤੇ ਸੁਤੰਤਰ ਹੈ। ਪਰਮੇਸ਼ਰ ਦਾ ਇਹ ਸਰੂਪ ਇਕ ਤਰ੍ਹਾਂ ਦਾ ਮਾਡਲ ਹੈ, ਜਿਸ ਨੂੰ ਧਿਆਨ ਵਿਚ ਵਸਾ ਕੇ ਮਨੁੱਖ

ਨੇ ਖ਼ੁਦ ਇਸ 'ਗੁਣ ਸਾਗਰ' ਦਾ ਰੂਪ ਧਾਰਨ ਕਰਨਾ ਹੈ, ਹਰ ਤਰ੍ਹਾਂ ਨਿਰਭੈ ਅਤੇ ਨਿਰਵੈਰ ਹੋ ਕੇ ਸੁਤੰਤਰ ਹੋਣਾ ਹੈ। ਸੋ ਸਿੱਖੀ, ਮਨੁੱਖ ਨੂੰ ਰੱਬ ਬਣਾਉਣ ਦਾ ਸੁਹਾਵਣਾ ਯਤਨ ਹੈ, ਜਿਸ ਦਾ ਨੁਸਖ਼ਾ ਜਪੁ ਜੀ ਵਿਚ ਇਹ ਦੱਸਿਆ ਗਿਆ ਹੈ ਕਿ ਪਹਿਲੇ ਆਪਣੀ ਹਉਮੈ ਨੂੰ ਤਿਆਗ ਕੇ ਪਰਮ ਹਸਤੀ ਵਿਚ ਵਿਸ਼ਵਾਸ ਟਿਕਾਓ ਤੇ ਫਿਰ ਉਸ ਦੇ ਗੁਣ ਗ੍ਰਹਿਣ ਕਰ ਕੇ ਉਸ ਦਾ ਰੂਪ ਹੁੰਦੇ ਜਾਓ। ਉਸ ਦੀ ਬੇਅੰਤਤਾ, ਉਸ ਦੇ ਚੋਜਾਂ, ਰੰਗਾਂ ਤੇ ਉਸ ਦੀ ਸਿਫ਼ਤਿ-ਸਾਲਾਹ ਵਿਚ ਮਸਤ ਰਹਿਣਾ ਸਚਿਆਰ ਪੁਰਖ ਦੀ ਖ਼ੂਬੀ ਹੈ। ਇਸੇ ਕਰਕੇ ਜਪੁ ਜੀ ਦਾ ਬਹੁਤਾ ਭਾਗ ਉਸ ਗੁਣ ਨਿਧਾਨ ਦੇ ਗੁਣ-ਗਾਇਣ ਤੇ ਵਡਿਆਈ-ਵੀਚਾਰ ਨੂੰ ਸਮਰਪਣ ਹੈ। ਇਸੇ ਨਾਲ ਤਮਾਮ ਦੁੱਖ-ਪਾਪ ਮਿਟਦੇ ਤੇ ਸਦਾ ਵਿਗਾਸ ਹਾਸਲ ਹੁੰਦਾ ਹੈ। ਸਚਿਆਰ ਦਾ ਇਹ ਨਿਸਚਾ ਪ੍ਰਪੱਕ ਹੋ ਜਾਂਦਾ ਹੈ:

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥** *(ਜਪੁ ਜੀ, ਪੰਨਾ 3)*

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥**
*(ਜਪੁ ਜੀ, ਪੰਨਾ 6)*

ਇਹ ਪੱਕੇ ਇਤਕਾਦ ਵਾਲੇ ਗੁਣਵੰਤ ਸਚਿਆਰ ਪੁਰਖ ਦਾ ਕਿਰਦਾਰ ਹੈ ਕਿ ਉਹ ਇਸ ਧਰਤੀ ਨੂੰ ਧਾਰਮਿਕ ਕਮਾਈ ਦਾ ਸੈਂਟਰ ਮੰਨ ਕੇ ਆਪਣਾ ਕਰਤੱਵ ਨਿਭਾਉਂਦਾ ਹੈ; ਵਿਰਕਤ ਪੰਥੀਆਂ ਵਾਂਗ ਘਬਰਾ ਕੇ ਇਥੋਂ ਖਹਿੜਾ ਨਹੀਂ ਛੁਡਾਉਂਦਾ। ਧਰਮ ਖੰਡ ਪਹਿਲੀ ਅਵਸਥਾ ਹੈ ਜਿਥੇ ਕਿ ਜਗਿਆਸੂ ਸਾਰੀ ਸ੍ਰਿਸ਼ਟੀ ਨੂੰ ਨੇਮ-ਬੱਧ ਸਮਝ ਕੇ ਆਪ ਵੀ ਧਾਰਮਿਕ ਨੇਮਾਵਲੀ ਦਾ ਪਾਬੰਦ ਹੋ ਕੇ ਆਤਮਿਕ ਸਫ਼ਰ ਸ਼ੁਰੂ ਕਰਦਾ ਹੈ। ਦੂਜੀ ਅਵਸਥਾ ਗਿਆਨ ਖੰਡ ਹੈ ਕਿਉਂਕਿ ਦਇਆ ਦਾ ਪੁੱਤਰ ਹੋਣ ਕਰਕੇ ਧਰਮ ਨੇ ਹਰ ਪ੍ਰਾਣੀ ਨਾਲ ਸੁਹਿਰਦ ਹੋ ਕੇ ਚੱਲਣਾ ਹੈ, ਇਸ ਕਰਕੇ ਉਸ ਦਾ ਨਜ਼ਰੀਆ ਵਿਸ਼ਾਲ ਹੋ ਜਾਂਦਾ ਹੈ ਤੇ ਜਦ ਉਹ ਨਵੇਂ ਬਿਬੇਕ ਮੰਡਲ ਵਿਚ ਪੁੱਜਦਾ ਹੈ ਤਾਂ ਉਸ ਨੂੰ ਬੇ-ਅੰਦਾਜ਼ ਧਰਤੀਆਂ, ਅਸਮਾਨ, ਸੂਰਜ, ਚੰਦਰਮਾ ਤੇ ਅਨੰਤ ਦੇਵੀ-ਦੇਵਤੇ ਦ੍ਰਿਸ਼ਟੀ ਪੈਂਦੇ ਹਨ। ਇਸ ਵਾਤਾਵਰਣ ਵਿਚ ਉਸ ਦੀ ਆਪਣੀ ਹਸਤੀ ਇਤਨੀ ਨਿਮਰਤਾ ਵਾਲੀ ਹੋ ਜਾਂਦੀ ਹੈ ਕਿ ਉਹ ਆਪਣੇ ਆਪ ਦੇ ਉਚੇਰੇ ਹੋਣ ਦਾ ਕੋਈ ਦਾਅਵਾ ਹੀ ਨਹੀਂ ਕਰਦਾ। ਇਸ ਅਨੁਭਵ-ਮੰਡਲ ਤੋਂ ਅੱਗੇ ਲੰਘਣ ਸਾਰ ਇਕ ਸੁਹਾਗਣ ਸੁੰਦਰੀ ਵਾਂਗ ਸਚਿਆਰ ਪੁਰਖ ਲੱਜਾਵਾਨ ਹੋ ਖ਼ਾਮੋਸ਼ ਹੋ ਜਾਂਦਾ ਹੈ ਤੇ ਆਪਣੇ ਮਾਲਕ ਅੱਗੇ ਸਭ ਕੁਝ ਸਮਰਪਣ ਕਰ ਦਿੰਦਾ ਹੈ। ਧਰਮ ਖੰਡ ਦੇ ਹੁਸੀਨ ਬੋਲ ਸੰਕੋਚ ਵਾਲੇ ਹੁੰਦੇ ਹਨ; ਅਦਬ-ਭਰਿਆ ਪ੍ਰੇਮ, ਖ਼ਾਮੋਸ਼ੀ ਵਿਚ ਗੁਣਗੁਣਾਉਂਦਾ ਅਨੂਪਮ ਦ੍ਰਿਸ਼ ਪੇਸ਼ ਕਰਦਾ ਹੈ ਜਿਥੇ ਕਿ ਸਾਧਕ ਦੀ ਸੁਰਤਿ-ਮਤਿ ਤੇ ਮਨ-ਬੁਧਿ ਦੀ ਨੁਹਾਰ ਨਵੀਂ ਘੜੀ ਜਾਂਦੀ ਹੈ। ਇਸ ਦੇ ਨਾਲ ਹੀ ਅੱਗੇ ਬਖ਼ਸ਼ਿਸ਼ ਦਾ ਮੰਡਲ ਹੈ, ਅਥਵਾ ਕਰਮ-ਖੰਡ ਹੈ ਜਿਥੇ ਕਿ ਵਰੋਸਾਈਆਂ ਬਲਵਾਨ ਰੂਹਾਂ ਅਨੰਦ-ਮੰਗਲ ਮਸਤੁਲਮਸਤ ਨਜ਼ਰੀਂ ਪੈਂਦੀਆਂ ਹਨ। ਸਚਖੰਡ ਇਥੋਂ ਦੂਰ ਨਹੀਂ, ਜਿਥੇ ਕਿ ਮਾਲਕ ਆਪਣੀ 'ਨਦਰਿ ਕਰਮ' ਨਾਲ ਇਨ੍ਹਾਂ ਸਭ ਨੂੰ ਨਿਹਾਲੋ ਨਿਹਾਲ ਕਰ ਰਿਹਾ ਹੈ, ਪਰ ਇਸ ਅਦਭੁੱਤ ਅਵਸਥਾ ਦਾ ਹਾਲ ਕਲਮਬੰਦ ਕਰ ਸਕਣਾ ਸੰਭਵ ਨਹੀਂ।

ਅੰਤ ਵਿਚ ਸਤਿਗੁਰਾਂ ਫਿਰ ਇਹ ਗੱਲ ਦੁਹਾਰਾਈ ਹੈ ਕਿ ਧਰਮ ਦੇ ਮੁਤਲਾਸ਼ੀ ਲਈ ਜ਼ਰੂਰੀ ਹੈ ਕਿ ਉਹ ਧੀਰਜਵਾਨ ਹੋਵੇ, ਜਤ ਸਤ ਦਾ ਧਾਰਨੀ ਹੋਵੇ, ਅਡੋਲ ਨਿਸਚੇ ਵਾਲਾ ਹੋਵੇ; ਅਦਬ-ਅਦਾਬ ਤੇ ਮੁਹੱਬਤ ਨਾਲ ਸਰਸ਼ਾਰ ਹੋਵੇ, ਤਾਂ ਹੀ ਉਹ ਰੂਹਾਨੀ ਨਾਦ-ਸ਼ਬਦ ਦੀ ਟਕਸਾਲ ਵਿਚ ਪੈ ਕੇ ਭੂਸ਼ਣ ਹੋ ਨਿਬੜਦਾ ਹੈ।

ਅਜਿਹਾ ਟਕਸਾਲੀ ਧਰਮੀ ਪੁਰਖ ਇਕ ਵਿਸ਼ੇਸ਼ ਦ੍ਰਿਸ਼ਟੀ ਦਾ ਧਾਰਨੀ ਹੋ ਜਾਂਦਾ ਹੈ ਜੋ ਕਿ ਸਾਰੇ ਵਿਸ਼ਵ ਨੂੰ ਹੀ ਇਕ ਰੂਪ ਜਾਣਦਾ ਤੇ ਮਾਣਦਾ ਹੈ। ਉਸ ਦੀ ਨਜ਼ਰ ਵਿਚ ਮਾਈ ਹੱਵਾ ਸਭ ਤੋਂ ਵੱਡੀ ਅੰਮਾ ਹੈ, ਸਭ ਦਾ ਪਿਤਾ ਪਾਣੀ ਤੇ ਧਰਤੀ ਸਭ ਦੀ ਮਾਤਾ ਹੈ, ਜਿਸ ਦੀ ਗੋਦ ਵਿਚ ਇਹ ਸੰਸਾਰ-ਬਾਲਕ, ਜੀਵਨ ਦੀ ਖੇਡ ਖੇਡ ਰਿਹਾ ਹੈ। ਇਹ ਖੇਡ ਕੈਸੀ ਹੈ, ਇਸ ਨੂੰ ਕਿੰਨੇ ਨੰਬਰ ਮਿਲਣ ? ਇਹ ਫ਼ੈਸਲਾ ਧਰਮ ਨਿਆਂ ਦੀ ਕਸੌਟੀ ’ਤੇ ਹੁੰਦਾ ਹੈ। ਨਾ ਹੀ ਸਫਲ ਰੂਹਾਂ ਦਾ ਸੁਰਗ ਵਿਚ ਜਾਣ ਦਾ ਸਵਾਲ ਹੈ ਤੇ ਨਾ ਹੀ ਅਸਫਲ ਰੂਹਾਂ ਦਾ ਦੋਜ਼ਖ਼ ਦੀ ਅੱਗ ਵਿਚ ਸੜਨ ਦਾ। ਰੱਬ ਆਪਣੇ ਬੱਚਿਆਂ ਲਈ ਕਦੀ ਅਜਿਹੀਆਂ ਭਿਆਨਕ ਸਜ਼ਾਵਾਂ ਨਹੀਂ ਸੋਚਦਾ। ਹਾਂ, ਇਤਨਾ ਜ਼ਰੂਰ ਹੁੰਦਾ ਹੈ ਕਿ ਕੁਝ ਲੋਕ ਮਾਲਕ ਦੇ ਨਿਕਟਵਰਤੀ ਹੋ ਜਾਂਦੇ ਹਨ ਤੇ ਕੁਝ ਦੂਰ ਰਹਿ ਜਾਂਦੇ ਹਨ। ਸੱਚਾਈ ਇਹ ਹੈ ਕਿ ਜਿਨ੍ਹਾਂ ਨਾਮ ਜਪ ਕੇ ਤੇ ਹਿੰਮਤ ਕਰ ਕੇ ਆਪਣੀ ਹਉਮੈ ਦੀ ਕਾਲਖ ਧੋ ਲਈ ਹੈ, ਉਹ ‘ਉੱਜਲ ਦੀਦਾਰੀ’ ਤੇ ਹੋਰਾਂ ਲਈ ਪਰਉਪਕਾਰੀ ਹੋ ਕੇ ਪਾਰਉਤਾਰੀ ਹੋ ਜਾਂਦੇ ਹਨ। ਪਰਉਪਕਾਰੀ ਹੋਣ ਦੀ ਉੱਚੀ ਅਵਸਥਾ ਦਾ ਆਧਾਰ ਦਇਆ-ਭਾਵ ਨੂੰ ਪ੍ਰਫੁੱਲਤ ਕਰਨਾ ਹੈ। ਇਸੇ ਆਸਰੇ ਉਹ ਆਪਣੇ ਨਾਲ ਅਨੇਕਾਂ ਹੋਰਾਂ ਦਾ ਵੀ ਉਧਾਰ ਕਰ ਜਾਂਦਾ ਹੈ। ਮੌਜੂਦਾ ਬੰਬਸਾਜ਼ ਬਉਰਾਨੀ ਬਿਰਤੀ ਨੂੰ ਬੰਨ੍ਹ ਲਾਉਣ ਲਈ ਇਹ ਬਿਬੇਕ ਵਿਸ਼ੇਸ਼ ਬਖ਼ਸ਼ਿਸ਼ ਸਿੱਧ ਹੋ ਸਕਦਾ ਹੈ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥**

*(ਜਪੁ ਜੀ, ਪੰਨਾ 8)*

# ਭਗਤ ਨਾਮਦੇਵ ਦੀ ਵਡਿਆਈ

ਭਗਤ ਨਾਮਦੇਵ ਜੀ ਸ਼ਾਇਦ ਪਹਿਲੇ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਮਹਾਂਰਾਸ਼ਟਰ ਤੋਂ ਲੈ ਕੇ ਪੰਜਾਬ ਤਕ ਭਗਤੀ ਲਹਿਰ ਦਾ ਬੀਜ ਬੀਜ ਕੇ ਦੇਸ਼ ਵਿਚ ਪ੍ਰੇਮ ਪਿਆਰ ਦਾ ਪ੍ਰਚਾਰ ਕੀਤਾ। ਉਸ ਸਮੇਂ ਨਾ ਸੁਆਮੀ ਰਾਮਾਨੰਦ ਤੇ ਕਬੀਰ ਜੀ ਉਜਾਗਰ ਹੋਏ ਸਨ ਤੇ ਨਾ ਹੀ ਪੰਜਾਬ ਵਿਚ ਅਜੇ ਗੁਰੂ ਸਾਹਿਬਾਨ ਨੇ ਧਰਮ ਦੀ ਜੋਤਿ ਜਗਾਈ ਸੀ। ਰਾਜਸੀ ਤੌਰ 'ਤੇ ਇਹ ਸਮਾਂ ਅਸ਼ਾਂਤ ਵਾਤਾਵਰਣ ਵਾਲਾ ਸੀ। ਵਿਦੇਸ਼ੀ ਹਮਲਿਆਂ ਕਾਰਨ ਨਸ਼ਟ ਹੋ ਰਹੀ ਭਾਰਤੀ ਸੰਸਕ੍ਰਿਤੀ ਤੁਗ਼ਲਕ ਖ਼ਾਨਦਾਨ ਦੇ ਸੁਲਤਾਨਾਂ ਦੇ ਜਬਰ ਤੋਂ ਜਹਾਲਤ ਦਾ ਸ਼ਿਕਾਰ ਸੀ ਤੇ 'ਧੱਕੇ ਨਾਲ ਧਰਮ ਦੀ ਤਬਦੀਲੀ' ਇਕ ਆਮ ਗੱਲ ਸੀ। ਭਗਤ ਨਾਮਦੇਵ ਜੀ ਨੂੰ ਵੇਲੇ ਦੇ ਸੁਲਤਾਨ ਦੇ ਫ਼ੁਰਮਾਨ ਅਨੁਸਾਰ ਬੰਦੀਖ਼ਾਨੇ ਪੈਣਾ ਪਿਆ ਤੇ ਕਈ ਮੁਸੀਬਤਾਂ ਝੱਲਣੀਆਂ ਪਈਆਂ। ਸਮੱਸਿਆ ਇਹੋ ਸੀ ਕਿ ਭਗਤ ਨਾਮਦੇਵ ਜੀ ਇਸਲਾਮ ਧਾਰਨ ਕਰੇ ਤੇ 'ਰਾਮ ਰਾਮ' ਦੀ ਥਾਂ 'ਖ਼ੁਦਾ ਖ਼ੁਦਾ' ਕਹੇ, ਲੇਕਿਨ ਸ੍ਵੈ-ਮਾਨ ਵਾਲੇ ਭਗਤ ਨੇ ਐਸਾ ਕਰਨਾ ਪ੍ਰਵਾਨ ਨਹੀਂ ਕੀਤਾ। ਬਾਦਸ਼ਾਹ ਨੂੰ ਖਿੱਝ ਆਈ, ਉਸ ਹੋਰ ਸਖ਼ਤੀ ਕੀਤੀ। ਨਾਮਦੇਵ ਜੀ ਦੀ ਮਾਤਾ ਘਬਰਾਈ ਤੇ ਕਹਿਣ ਲੱਗੀ ਕਿ ਕੀ ਫ਼ਰਕ ਪੈਂਦਾ ਹੈ, 'ਰਾਮ' ਦੀ ਥਾਂ 'ਖ਼ੁਦਾ' ਆਖ ਦਿਓ। ਲੇਕਿਨ ਅਣਖੀਲੇ ਸਪੂਤ ਦਾ ਜਵਾਬ ਸੀ, ਮੈਂ ਸਭ ਕਸ਼ਟ ਝੱਲਾਂਗਾ, ਪਰ ਧਰਮ-ਪਰਿਵਰਤਨ ਨਹੀਂ ਕਰਾਂਗਾ :

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥**
**ਪਿੰਡੁ ਪੜੈ ਤਉ ਹਰਿ ਗੁਨ ਗਾਇ ॥** *(ਭੈਰਉ ਨਾਮਦੇਉ ਜੀ, ਪੰਨਾ 1165)*

ਆਖ਼ਰ ਪਰਮੇਸ਼ਰ ਨੇ ਗਊ ਜ਼ਿੰਦਾ ਕਰ ਕੇ ਭਗਤ ਦੀ ਪੈਜ ਰੱਖੀ। ਪਰ ਭਗਤ ਨਾਮਦੇਵ ਜੀ ਇਸ ਨਾਲ ਹੀ ਸੰਤੁਸ਼ਟ ਨਹੀਂ ਹੋਏ, ਉਨ੍ਹਾਂ ਸੁਲਤਾਨ ਪਾਸੋਂ ਬਚਨ ਲਿਆ ਕਿ ਅੱਗੋਂ ਲਈ ਨਿਆਇ ਤੇ ਸ਼ੀਲ ਆਚਾਰ ਦਾ ਪੱਲਾ ਨਹੀਂ ਛੱਡਣਾ ਹੋਵੇਗਾ :

**ਇਸ ਪਤੀਆ ਕਾ ਇਹੈ ਪਰਵਾਨੁ ॥**
**ਸਾਚਿ ਸੀਲਿ ਚਾਲਹੁ ਸੁਲਿਤਾਨ ॥** *(ਭੈਰਉ ਨਾਮਦੇਉ ਜੀ, ਪੰਨਾ 1166)*

ਸਮਕਾਲੀ ਰਾਜਸੀ ਸੱਤਾ ਨਾਲ ਟੱਕਰ ਲੈ ਕੇ ਇਸ ਤਰ੍ਹਾਂ ਵਿਜਯ ਪਾਉਣਾ ਭਗਤ ਨਾਮਦੇਵ ਜੀ ਦਾ ਨਿਰਾਲਾ ਕਾਰਨਾਮਾ ਸੀ।

ਸਮਾਜਕ ਖੇਤਰ ਵਿਚ ਬ੍ਰਾਹਮਣ ਦੀ ਆਪ-ਹੁਦਰੀ ਇਤਨੀ ਪ੍ਰਧਾਨ ਸੀ ਕਿ ਹਰ ਕੰਮ-ਕਾਰ ਕਰਨ ਵਾਲੀ ਕਿਰਤੀ ਕਲਾਸ, ਧਰਮ ਅਧਿਕਾਰ ਤੇ ਰਾਜ ਅਧਿਕਾਰ

ਦੋਹਾਂ ਤੋਂ ਵੰਚਿਤ ਕਰ ਦਿੱਤੀ ਗਈ ਸੀ। ਬ੍ਰਾਹਮਣ ਨੇ ਸ਼ੂਦ੍ਰ ਲਈ ਧਰਮ ਮੰਦਰਾਂ ਦੇ ਬੂਹੇ ਵੀ ਬੰਦ ਕਰ ਦਿੱਤੇ, ਪਰ ਨਾਮਦੇਵ ਜੀ ਪ੍ਰੇਮ-ਭਗਤੀ ਦਾ ਪਾਂਧੀ ਸੀ। ਉਸ ਨੇ ਇਨ੍ਹਾਂ ਪਾਬੰਦੀਆਂ ਦੀ ਪ੍ਰਵਾਹ ਨਾ ਕਰ ਕੇ ਮੰਦਰ ਜਾਣਾ ਜ਼ਰੂਰੀ ਸਮਝਿਆ, ਲੇਕਿਨ ਪ੍ਰੋਹਤਾਂ ਦਾ ਜ਼ੋਰ ਸੀ। ਉਨ੍ਹਾਂ ਧੱਕੇ ਮਾਰ ਕੇ ਉਸ ਨੂੰ ਮੰਦਰ ਵਿੱਚੋਂ ਇਸ ਲਈ ਕੱਢ ਦਿੱਤਾ ਕਿ ਇਹ ਛੋਟੀ ਜਾਤ ਦਾ ਹੈ, ਸ਼ੂਦਰ ਹੈ, ਇਸ ਨੂੰ ਇਥੇ ਆਉਣ ਦਾ ਹੱਕ ਹਾਸਲ ਨਹੀਂ। ਭਗਤ ਨੇ ਆਪਣੇ ਭਗਵਾਨ ਨੂੰ ਸਾਰੀ ਵਿਥਿਆ ਸੁਣਾਈ ਕਿ ਇਹ ਮੈਨੂੰ ਸ਼ੂਦਰ ਕਹਿ ਕੇ ਤ੍ਰਿਸਕਾਰ ਰਹੇ ਹਨ। ਇਸ ਨਾਲ ਤੇਰੀ ਸ਼ੋਭਾ ਸ਼ਾਨ ਨੂੰ ਦਾਗ਼ ਲੱਗਦਾ ਹੈ:

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥**
**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥**

*(ਮਲਾਰ ਨਾਮਦੇਉ ਜੀ, ਪੰਨਾ 1292)*

ਪਰਮੇਸ਼ਰ ਨੇ ਅਹੰਕਾਰੀਆਂ ਨਿੰਦਕਾਂ ਨੂੰ ਪਿੱਠ ਦੇ ਕੇ ਜਿਵੇਂ ਭਗਤ ਨਾਮਦੇਵ ਜੀ ਨੂੰ ਸਨਮਾਨ ਦਿੱਤਾ, ਉਸ ਤੋਂ ਸਭ ਜਾਣੂ ਹਨ। ਇਹ ਘਟਨਾ ਬ੍ਰਾਹਮਣ ਦੀ ਜਾਤ-ਪਾਤ ਤੇ ਛੂਤ-ਛਾਤ ਦੀ ਮਨੌਤ ਉੱਤੇ ਚਪੇੜ ਸੀ, ਜਿਸ ਦਾ ਡੂੰਘਾ ਅਸਰ ਹੋਇਆ:

**ਕਹਾ ਕਰਉ ਜਾਤੀ ਕਹ ਕਰਉ ਪਾਤੀ॥**
**ਰਾਮ ਕੋ ਨਾਮੁ ਜਪਉ ਦਿਨ ਰਾਤੀ॥** *(ਆਸਾ ਨਾਮਦੇਉ ਜੀ, ਪੰਨਾ 485)*

ਭਗਤ ਜੀ ਦੀ ਬਾਣੀ ਤੋਂ ਇਕ ਗੱਲ ਹੋਰ ਵੀ ਪ੍ਰਗਟ ਹੁੰਦੀ ਹੈ ਕਿ ਉਨ੍ਹਾਂ ਆਪਣੇ ਕੰਮ ਕਿੱਤੇ ਜਾਂ ਜਾਤ ਨੂੰ ਛੁਪਾਇਆ ਨਹੀਂ। ਸਾਫ਼ ਕਿਹਾ ਹੈ ਕਿ ਮੇਰੀ ਜਾਤ ਛੋਟੀ ਹੈ, ਪਰ ਇਸ ਕੰਮ ਦੀ ਵਡਿਆਈ ਸਥਾਪਦੇ ਹੋਏ ਆਪ ਕਹਿੰਦੇ ਹਨ ਕਿ ਮੈਂ ਸੁਨਹਿਰੀ ਸੂਈ ਤੇ ਰੁਪਹਿਲੇ ਧਾਗੇ ਨਾਲ ਪ੍ਰਭੂ ਸੰਜੋਗ ਦਾ ਬਸਤਰ ਸੀਉ ਰਿਹਾ ਹਾਂ ਅਤੇ ਆਪਣੀ ਜ਼ੁਬਾਨ ਦੀ ਕੈਂਚੀ ਨਾਲ ਫਾਹੀਆਂ ਤੇ ਭਰਮ ਜਾਲ ਕੱਟਦਾ ਜਾ ਰਿਹਾ ਹਾਂ। ਸੋ ਮੇਰੀ ਸੂਈ ਕੈਂਚੀ ਭਾਗ ਵਾਲੀ ਹੈ:

**ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥**
**ਮਪਿ ਮਪਿ ਕਾਟਉ ਜਮ ਕੀ ਫਾਸੀ॥** *(ਆਸਾ ਨਾਮਦੇਉ ਜੀ, ਪੰਨਾ 485)*

ਭਗਤ ਜੀ ਨੇ ਧਾਰਮਿਕ ਏਕਤਾ ਦਾ ਜੋ ਪ੍ਰਚਾਰ ਕੀਤਾ, ਉਹ ਵੀ ਧਿਆਨ ਦਾ ਮੁਥਾਜ ਹੈ। ਉਸ ਜ਼ਮਾਨੇ ਵਿਚ ਹਿੰਦੂ ਕਰਮ-ਕਾਂਡ ਉੱਤੇ ਜ਼ੋਰ ਦਿੰਦੇ ਸਨ ਅਤੇ ਮੁਸਲਮਾਨ ਸ਼ਰੀਅਤ ਉੱਤੇ, ਲੇਕਿਨ ਉਨ੍ਹਾਂ ਸਾਰੇ ਹਿੰਦੂ ਮੁਸਲਮਾਨਾਂ ਨੂੰ ਸਮਝਾਇਆ ਕਿ ਜਿਸ ਕਿਸੇ ਨੇ ਵੀ ਆਪਣੀ ਧਰਮ-ਕੁਟੀਆ ਤਿਆਰ ਕਰਨੀ ਹੈ, ਉਸ ਨੂੰ ਪ੍ਰੇਮ ਪਿਆਰ ਦਾ ਆਸਰਾ ਲੈਣਾ ਪਵੇਗਾ, ਪ੍ਰੀਤਿ ਦੀ ਮਜ਼ਦੂਰੀ ਦੇ ਕੇ ਹੀ ਪ੍ਰਭੂ ਨੂੰ ਰੀਝਾਇਆ ਜਾ ਸਕਦਾ ਹੈ :

**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**

*(ਸੋਰਠਿ ਨਾਮਦੇਵ ਜੀ, ਪੰਨਾ 657)*

ਉਸ ਸਮੇਂ ਮਜ਼੍ਹਬੀ ਕੱਟੜਤਾ ਨੇ ਸਾਰੇ ਬੂਹੇ ਬੰਦ ਕੀਤੇ ਹੋਏ ਸਨ, ਹਰ ਕੋਈ ਆਪਣੇ ਆਪਣੇ ਮੰਦਰ ਅੰਦਰ ਸਰਬ-ਵਿਆਪਕ ਰੱਬ ਨੂੰ ਕੈਦ ਕਰੀ ਬੈਠਾ ਸੀ। ਲੇਕਿਨ ਭਗਤ ਜੀ ਨੇ ਹੋਕਾ ਦਿੱਤਾ ਕਿ ਮੈਂ ਇਨ੍ਹਾਂ ਵਲਗਣਾਂ ਦੀ ਕੈਦ ਵਿਚ ਰਹਿਣਾ ਪਸੰਦ ਨਹੀਂ ਕਰਦਾ। ਇਹ ਗੱਲ ਬੜੀ ਹੀ ਦਲੇਰੀ ਵਾਲੀ ਸੀ:

**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥**

*(ਗੋਂਡ ਨਾਮਦੇਉ ਜੀ, ਪੰਨਾ 875)*

ਸੋ, ਇਤਿਹਾਸਕ ਤੌਰ 'ਤੇ ਇਹ ਗੱਲ ਪ੍ਰਵਾਣ ਕਰਨੀ ਪੈਂਦੀ ਹੈ ਕਿ ਭਗਤ ਨਾਮਦੇਵ ਜੀ ਨੇ ਮਹਾਂਰਾਸ਼ਟਰ ਤੋਂ ਲੈ ਕੇ ਪੰਜਾਬ ਤਕ ਅਜਿਹੇ ਸੱਚੇ ਧਰਮ ਦਾ ਪ੍ਰਚਾਰ ਕੀਤਾ, ਜਿਸ ਨੇ ਭਗਤੀ ਲਹਿਰ ਦੇ ਵਿਕਾਸ ਵਿਚ ਅਹਿਮ ਹਿੱਸਾ ਪਾਇਆ। ਅੱਜ ਮਹਾਂਰਾਸ਼ਟਰ, ਭਗਤ ਨਾਮਦੇਵ ਜੀ ਨੂੰ ਉਸੇ ਤਰ੍ਹਾਂ ਧਿਆਉਂਦਾ ਹੈ ਜਿਸ ਤਰ੍ਹਾਂ ਪੰਜਾਬ ਗੁਰੂ ਸਾਹਿਬਾਨ ਨੂੰ ਤੇ ਬੰਗਾਲ ਮਹਾਂ ਪ੍ਰਭੂ ਚੈਤੰਨਯ ਨੂੰ। ਪੰਜਾਬ ਨੇ ਵੀ ਉਨ੍ਹਾਂ ਦੀ ਅਮੁੱਲੀ ਯਾਦ ਨੂੰ ਸੰਭਾਲਿਆ ਹੋਇਆ ਹੈ।

•